# ...ਜਨਮ ਸਾਖੀ

## ਭਾਈ ਬਾਲੇ ਜੀ ਕੀ।

...ਆਗਿਆ ਅਨੁਸਾਰ ਦੀਵਾਨ ਬੂਟਾ ਸਿੰਘ ਜੀ ਕੇ ਪੰਤ੍ਰਆ...
ਆਫਤਾਬ ਵਿਖੇ ਬਹੁਤ ਸੁੱਧਤਾ ਸੇਂ ਛਪਾ।



...ਤੁ ਮਾਮ ਦੀਵਾਨ ਬੂਟਾ ਸਿੰਘ ਸਾਹਿਬ ਪੁਸਤਕੇ
...ਮਤਬਾ ਆਫਤਾਬ ਪੰਜਾਬ ਕੇ ਛਪ

...ਫਤਾਬ ਪੰਜਾਬ।

ਲਾਹੌਰ



੧ੴ ਸਤਿਗੁਰ ਪ੍ਰਸਾਦਿ।

"ਅਬ ਜਨਮ ਪਤ੍ਰੀ ਸ੍ਰੀ ਬਾਬੇ ਨਾਨਕ ਜੀ ਕੀ ਲਿਖੀ
ਸੰਮਤ ੧੫੯੨ ਮਿਤੀ ਵੈਸਾਖ ਸੁਦੀ ਪਚਮੀ ਨੂੰ ਪੋਥੀ ਲਿਖੀ
"ਪੈੜੇ ਖਤ੍ਰੇਟੇ ਨੇ ਅਰੁ ਗੁਰੂ ਅੰਗਦ ਜੀ ਲਿਖਾਈ ਮੁਖ ਸੇਤੀ ਭਾਈ
ਬਾਲੇ ਸੰਧੂ ਜਟੇਟੇ ਨੇ ਅਰੁ ਰਾਇ ਭੋਇ ਭੁਟੀ ਦੀ ਤਲਵੰਡੀ ਅਹੁ ਆਇ
ਆਸੀ ਤਾਂ ਬਾਲੇ ਨੇ ਗੁਰੂ ਅੰਗਦ ਜੀ ਨੂੰ ਢੂੰਢ ਕੇ ਲਧਾ ਸੀ ਦੁਇ ਮਹੀਨੇ
ਅਤੇ ਸਤਾਰਾਂ ਦਿਨ ਪੋਥੀ ਲਿਖਦਿਆਂ ਲਗੇ ਆਹੇ ਤਾਂ ਜੋ ਜੋ ਹਕੀਕ
ਤ ਆਹੀ ਸੋ ਸਾਹਿਜ ਨਾਲ ਭਾਈ ਬਾਲੇ ਨੇ ਲਿਖਵਾਈ ਸੀ ਤਾਂ ਭਾ
ਈ ਬਾਲੇ ਉਪਰ ਗੁਰੂ ਅੰਗਦ ਜੀ ਬਹੁਤ ਖੁਸੀ ਹੋਇਆ ਜੋ ਭਾਈ
ਬਾਲਾ ਅਤੇ ਮਰਦਾਨਾ ਰਬਾਬੀ ਗੁਰੂ ਨਾਨਕ ਜੀ ਦੇ ਨਾਲ ਫਿਰਦੇ ਆ
ਹੇ ਅਤੇ ਮੋਦੀਖਾਨੇ ਦੇ ਵਖਤ ਭੀ ਭਾਈ ਬਾਲਾ ਭੀ ਨਾਲੇ ਸੀ।

"ਇਕ ਦਿਨ ਗੁਰੂ ਅੰਗਦ ਜੀ ਦੇ ਮਨ ਮੈ ਉਪਜੀ ਜੋ ਮੇਰਾ ਗੁਰੂ ਨਾਨ
ਕ ਜੀ ਪੂਰਨ ਗੁਰੂ ਆਹਾ ਪਰ ਦੇਖਾ ਮੇਰੇ ਗੁਰੂ ਨੇ ਕਿਸ ਦੇਸ ਜਨਮ ਲੀ
ਤਾ ਆਹਾ ਸੋ ਏਹਾ ਚਿਤਵਨੀ ਮਨ ਮੈ ਹੋਇ ਰਹੀ ਆਹੀ ਅਰ ਕਤਕ ਦੀ
ਪੂਰਨਮਾਸੀ ਨੂੰ ਪਹਿਲੇ ਪਖ ਸੰਧੂ ਜਟੇਟਾ ਗੁਰੂ ਅੰਗਦ ਜੀ ਦੇ ਦਰ

ਸਣਨੂੰ ਆਇਆ ਸੀ ਅਤੇ ਗੁਰੂ ਅੰਗਦ ਜੀ ਛਪਿ ਅਰਹਿੰਦਾ ਸੀ ਅਤੇ ਭਾਈ ਬਾ
ਲੇਨੂੰ ਏਹੁ ਚਾਹਿ ਹੋਇ ਰਹੀ ਸੀ ਜੋ ਗੁਰੂ ਪ੍ਰਗਟ ਹੋਵੈ ਤਾਂ ਦਰਸਨ ਕਰੀਏ ਤਾਂ ਭਾ
ਈ ਬਾਲੇ ਸੁਣਿਆ ਜੋ ਇਕ ਖਡੂਰ ਅੰਗਦ ਤ੍ਰਿਹਣ ਹੈ ਸੋ ਉਸਨੂੰ ਗੁਰੂ ਨਾਨਕ ਜੀ
ਆਪਣੀ ਜਾਇਗਾ ਥਾਪਿਆ ਹੈ ਪਰ ਨਹੀ ਜਾਣੀਦਾ ਜੋ ਕੇਹੜੀ ਥਾਇ ਛਪ ਬੈਠਾ ਹੈ
ਤਾਂ ਏਹ ਖਬਰ ਸੁਣਕਰ ਭਾਈ ਬਾਲਾ ਗੁਰੂ ਅੰਗਦ ਜੀ ਦੇ ਦਰਸਨ ਨੂੰ ਆਇਆ
ਅਤੇ ਜੋ ਕੁਛ ਸਕਤ ਆਹੀ ਸੋ ਭੇਟ ਲੈ ਆਇਆ ਅਤੇ ਗੁਰੂ ਅੰਗਦ ਜੀ ਨੂੰ ਢੂੰਢ
ਕੇ ਲਧੋਸ ਜਾਂ ਅਗੈ ਵੇਖੈ ਤਾਂ ਕਿਆ ਵੇਖੇ ਜੋ ਗੁਰੂ ਅੰਗਦ ਜੀ ਕੋਠੜੀ ਵਿਚ ਬੈਠੇ
ਹੈਨ ਤਾਂ ਭਾਈ ਬਾਲੇ ਜਾਇ ਮਥਾ ਟੇਕਿਆ ਤੇ ਗੁਰੂ ਅੰਗਦ ਜੀ ਅਗੇ ਜਥਾ ਸਕਤ
ਭੇਟ ਰਖੀ ਤਾਂ ਭਾਈ ਬਾਲੇ ਨੂੰ ਪੂਛਣ ਲਗਾ ਜੋ ਭਾਈ ਸਿਖਾ ਤੂੰ ਕਿਥੋ ਆਇਆ
ਹੈ ਅਤੇ ਹੋਂਦੇ ਕੌਣ ਹੋ ਤਾਂ ਬਾਲੇ ਸੰਧੂ ਹਥ ਜੋੜ ਕਰ ਅਰਦਾਸ ਕੀਤੀ ਗੁਰੂ ਜੀ ਮੈਂ
ਤਾ ਜਟੇਟਾ ਹੁੰਦਾ ਹਾਂ ਅਤੇ ਗੋਤ ਸੰਧੂ ਹੈ ਅਤੇ ਨਾਉ ਬਾਲਾ ਹੈ ਅਤੇ ਵਤਨ ਰਾਇ ਭੋ
ਇ ਭਟੀ ਦੀ ਤਿਲਵੰਡੀ ਹੈ ਅਰ ਗੁਰੂ ਜੀ ਕੇ ਦਰਸਨ ਨੂੰ ਮੈਂ ਆਇਆ ਹਾਂ ਜੀ ਤਾਂ
ਫੇਰ ਗੁਰੂ ਅੰਗਦ ਜੀ ਬੋਲਿਆ ਜੋ ਭਾਈ ਬਾਲਾ ਤੂੰ ਸਿਖ ਕਿਸਦਾ ਹੈਂ ਅਰ ਤੈਨੂੰ
ਗੁਰੂ ਕੌਣ ਮਿਲਿਆ ਸੀ ਤਾਂ ਭਾਈ ਬਾਲੇ ਆਖਿਆ ਗੁਰੂ ਜੀ ਹੌਂ ਗੁਰੂ ਨਾਨਕ ਜੀ
ਦਾ ਸਿਖ ਹਾਂ ਮੈਨੂੰ ਗੁਰੂ ਨਾਨਕ ਵੇਦੀ ਕਾਲੂ ਦਾ ਪੁਤ੍ਰ ਮਿਲਿਆ ਸੀ ਤਾਂ ਫੇਰ ਗੁਰੂ
ਅੰਗਦ ਜੀ ਪੁਛਿਆ ਭਾਈ ਬਾਲਾ ਤੂੰ ਗੁਰੂ ਨਾਨਕ ਜੀ ਡਿਠਾ ਸੀ ਤਾਂ ਬਾਲੇ ਆ-
ਖਿਆ ਗੁਰੂ ਜੀ ਗੁਰੂ ਨਾਨਕ ਜੀ ਮੈ ਥੋੜੈ ਵਰੇਵਡਾ ਸੀ ਅਤੇ ਮੈ ਗੁਰੂ ਨਾਨ
ਕ ਜੀ ਦੇ ਪਿਛੇ ਲਗਾ ਫਿਰਦਾ ਸਾਂ ਜਾਂ ਏਹ ਗਲ ਭਾਈ ਬਾਲੇ ਆਖੀ ਤਾਂ ਗੁਰੂ
ਅੰਗਦ ਜੀ ਦਾ ਬੈਰਾਗ ਛੁਟ ਗਿਆ ਅਰ ਕਿ ਥਾਊ ਥੰਮੀਐ ਨਾਹੀ ਜਾਂ ਓਹ ਰਾਤ
ਗੁਜਰੀ ਤੇ ਫੇਰ ਭੁਲਕ ਹੋਇਆ ਤਾਂ ਗੁਰੂ ਅੰਗਦ ਜੀ ਆਖਿਆ ਜੋ ਭਾਈ ਬਾ-
ਲੇ ਨੂੰ ਸਦੋ ਤਾਂ ਭਾਈ ਬਾਲਾ ਆਇਆ ਆਇ ਗੁਰੂ ਅੰਗਦ ਜੀ ਦੇ ਅਗੇ ਮਥਾ
ਟੇਕਿਆ ਤਾਂ ਬਾਲੇ ਨੂੰ ਗੁਰੂ ਅੰਗਦ ਜੀ ਪੁਛਿਆ ਜੁ ਭਾਈ ਬਾਲਾ ਕੁਛ ਤੈਨੂੰ ਏ
ਹ ਭੀ ਮਲੂਮ ਹੈ ਜੋ ਗੁਰੂ ਨਾਨਕ ਜੀ ਜਨਮਿਆ ਸੀ ਸੋ ਕੀਤੂੰ ਜਨਮਿਆ ਸੀ ਤਾਂ
ਬਾਲੇ ਕਹਿਆ ਗੁਰੂ ਜੀ ਏਹ ਤਾਂ ਮੈਨੂੰ ਮਲੂਮ ਨਾਹੀ ਪਰ ਜੀ ਇਤਨੀ ਮੈਂ ਸੁਣੀ
ਸੀ ਲੋਕਾਂ ਦੇ ਮੂੰਹ ਜੋ ਹਰਦਿਆਲ ਮਿਸਰ ਆਖਦਾ ਸੀ ਕਿ ਭਾਈ ਇਨੇ ਮਹੂਰਤੇ
ਅਤੇ ਇਨੇ ਨਛਤ੍ਰੇ ਅਤੇ ਕਤਕ ਦੀ ਪੂਰਨਮਾਸੀ ਨੂੰ ਸੰਸਾਰ ਤੇ ਕੋਈ ਨਾਹੀ ਜ-
ਨਮਿਆ ਏਹ ਕੋਈ ਕਾਲੂ ਦੇ ਘਰ ਅਵਤਾਰੀ ਜਨਮਿਆ ਹੈ ਗੁਰੂ ਜੀ ਮੈ ਇਤ

...ਸੁਣੀ ਸੀ ਜੋ ਮਹਿਤੇ ਕਾਲੂ ਨੇ ਜਨਮਪਤ੍ਰੀ ਤਿਤ ਸਮੇਂ ਲਿਖਵਾਈ ਥੀ ਤਾਂ ਫੇਰ ਗੁ ੩
ਅੰਗਦ ਜੀ ਕਹਿਆ ਭਾਈ ਬਾਲਾ ਕਿਵੇਂ ਜਨਮਪਤ੍ਰੀ ਭੀ ਹਥ ਆਵੇ ਤਾਂ ਫੇਰ ਬ
...ਕਹਿਆ ਗੁਰੂ ਜੀ ਗੁਰੂ ਦੀ ਗੁਰੂ ਹੀ ਜਾਣੈ ਪਰ ਖੋਜ ਕੀਤਿਆ ਹਥ ਆਵੈ ਤਾਂ
...ਅੰਗਦ ਜੀ ਕਹਿਆ ਸੁਣ ਭਾਈ ਬਾਲਾ ਕੋਈ ਇਜੇਹਾ ਭੀ ਸਿਖ ਹੋਵੈ ਜੋ
...ਸ ਕੋਲੋ ਜਨਮਪਤ੍ਰੀ ਦਾ ਖੋਜ ਹਥਿ ਆਵੈ ਤਾਂ ਬਾਲੇ ਆਖੇ ਗੁਰੂ ਜੀ ਤੂੰ ਦਿ
...ਹੀ ਖੋਜ ਹਥਿ ਆਵੈ ਤਾਂ ਗੁਰੂ ਅੰਗਦ ਜੀ ਕਹਿਆ ਭਾਈ ਬਾਲਾ ਤੁਸੀਂ ਗੁ
...ਦੇਵ ਸਕੀਨਹੋ ਤੁਸਾਹੀ ਥੋਂ ਖੋਜ ਹਥ ਆਵੈ ਅਰ ਤੁਸੀ ਹੀ ਕਿਤੇ ਵਲ ਟੋਲੋ ਤ
...ਲੇ ਆਖਿਆ ਗੁਰੂ ਜੀ ਕਾਲੂ ਵੇਦੀ ਦਾ ਭਿਰਾਉ ਲਾਲੂ ਵੇਦੀ ਹੈ ਜੋ ਉਸ ਪਾਸ
...ਮਪਤ੍ਰੀ ਹੋਵੈ ਤਾ ਹੋਵੈ ਸੁ ਤੁਸੀ ਕੋਈ ਆਪਣਾ ਆਦਮੀ ਭੇਜੋ ਤਾਂ ਗੁਰੂ ਅੰ
...ਦ ਜੀ ਕਹਿਆ ਭਾਈ ਬਾਲਾ ਤੁਸੀ ਹੀ ਜਾਵੋ ਤਾ ਬਾਲੇ ਕਹਿਆ ਗੁਰੂ ਜੀ ਤੁ
ਭੀ ਕੋਈ ਆਪਣਾ ਆਦਮੀ ਦੇਵੋ ਓਹ ਭੀ ਹੋਵੈ ਅਤੇ ਮੈ ਭੀ ਹੋਵਾਂ ਅਤੇ ਜ
...ਕਰ ਲਾਲੂ ਵੇਦੀ ਨੂੰ ਆਖੀਏ ਜੋ ਭਾਈ ਲਾਲੂ ਤੂੰ ਬਹੁਤਾ ਬਿਰਧ ਹੋਇਆ ਹੈਂ-
ਅਰ ਤੇਰੇ ਉਤੇ ਗੁਰੂ ਅੰਗਦ ਜੀ ਦੀ ਬਹੁਤ ਖੁਸੀ ਹੋਈ ਹੈ ਤੁਸੀ ਗੁਰੂ ਨਾਨਕ ਜੀ
ਦੀ ਜਨਮਪਤ੍ਰੀ ਦੇਵਹੁ ਗੁਰੂ ਅੰਗਦ ਜੀ ਨੇ ਮੰਗੀ ਹੈ ਅਤੇ ਅੰਗਦ ਜੀ ਵਿਚ ਤੇ
...ਗੁਰੂ ਨਾਨਕ ਜੀ ਵਿਚ ਭੇਦ ਕੋਈ ਨਾਹੀ ਅਸਾਂ ਗੁਰੂ ਅੰਗਦ ਜੀ ਨੂੰ ਢੂੰਡ ਕੇ ਲਧ
...ਗੁਰੂ ਅੰਗਦ ਜੀ ਕਹਿਆ ਭਾਈ ਬਾਲਾ ਤੁਸੀ ਕੋਈ ਸਿਖ ਆਪਣੇ ਨਾਲ
...ਵੇ ਤਾਂ ਬਾਲੇ ਕਹਿਆ ਗੁਰੂ ਜੀ ਜੇਹੜਾ ਕੋਈ ਆਦਮੀ ਤੁਸੀ ਮੇਰੇ ਨਾਲ ਭੇ
...ਗੇ ਸੋਈ ਮੈਂ ਲੈ ਜਾਦਾ ਹਾਂ ਤਾਂ ਗੁਰੂ ਅੰਗਦ ਜੀ ਭਾਈ ਬਾਲੇ ਉਪਰ ਬਹੁਤ ਖੁਸ
...ਆ ਤਾਂ ਗੁਰੂ ਅੰਗਦ ਜੀ ਕਹਿਆ ਭਾਈ ਬਾਲਾ ਸੰਗਤ ਜੋ ਆਖਦੀ ਹੈ
...ਹੀ ਬਚਨ ਆਖਦੀ ਹੈ ਤਾਂ ਇਕ ਸਿਖ ਗੁਰੂ ਅੰਗਦ ਜੀ ਪਾਸ ਰਹਿੰ-
ਦਾ ਸੀ ਤਾਂ ਗੁਰੂ ਅੰਗਦ ਜੀ ਨੇ ਉਸ ਨੂੰ ਕਹਿਆ ਜੋ ਭਾਈ ਬਾਲਾ ਪੂੰਨੂੰ ਤੂੰ ਸਿਖ
...ਗੁਰਮੁਖ ਹੈਂ ਤੁਸੀ ਬਾਲੇ ਨਾਲ ਜਾਹੁ ਤਲਵੰਡੀ ਤੇ ਗੁਰੂ ਨਾਨਕ ਜੀ ਦੀ ਜ
...ਲੈ ਆਓ ਤਾਂ ਲਾਲੇ ਪੂੰਨੂੰ ਕਹਿਆ ਭਲਾ ਗੁਰੂ ਜੀ ਧੰਨ ਅਸਾਡੇ ਭਾ-
...ਨ ਜੋ ਗੁਰੂ ਨਾਨਕ ਜੀ ਦੀ ਜਨਮਪਤ੍ਰੀ ਅਸੀ ਦੇਖੀਏਗੇ ਤਾਂ ਅਸੀ
...ਗੇ ਜੋ ਗੁਰੂ ਨਾਨਕ ਜੀ ਦਾ ਹੀ ਦਰਸਨ ਕੀਤਾ ਗੁਰੂ ਅੰਗਦ ਜੀ ਨੇ ਬਚ
...ਭਾਈ ਬਾਲਾ ਅਤੇ ਲਾਲਾ ਪੂੰਨੂੰ ਤੁਹਾਨੂੰ ਕਰਤਾਰ ਚਿਤ ਆਵੈ ਤਾ ਭਾ
...ਲਾ ਅਤੇ ਲਾਲਾ ਪੂੰਨੂੰ ਦੋਵੇ ਰਾਇ ਭੋਇ ਦੀ ਤਲਵੰਡੀ ਆਏ ਲਾਲੂ

੫ ਤੂੰ ਗੁਰੂ ਨਾਨਕ ਜੀ ਦੀ ਜਨਮ ਪਤ੍ਰੀ ਦੇਹੁ ਗੁਰੂ ਅੰਗਦ ਜੀ ਨੇ ਮੰਗੀ ਹੈ ਲਾਲੂ ਵੇਦੀ
ਨੇ ਕਹਿਆ ਸੁਣ ਭਾਈ ਬਾਲਾ ਜਨਮ ਪਤ੍ਰੀ ਮੇਰੇ ਪਾਸ ਤਾਂ ਨਾਹੀ ਸੁਣ ਭਾਈ ਬਾ
ਲਾ ਤੂੰ ਗੁਰੂ ਨਾਨਕ ਜੀ ਦਾ ਮਿਤ੍ਰ ਸੈਂ ਤੂੰ ਸਚ ਆਖ ਗੁਰੂ ਅੰਗਦ ਜੀ ਅਗੇ ਗੁਰੂ ਸਿ
ਰੀ ਚੰਦ ਤੂੰ ਤਾ ਮੈਨੂੰ ਹੋਰ ਸੁਣਾਇਆ ਹੈ ਤਾਂ ਬਾਲੇ ਆਖਿਆ ਸੁਣ ਭਾਈ ਲਾਲੂ
ਗੁਰ ਅੰਗਦ ਜੀ ਹੋਇਆ ਹੈ ਜਿਸ ਦੇ ਅਗੇ ਗੁਰੂ ਨਾਨਕ ਜੀ ਪੰਜ ਪੈਸੇ ਅਤੇ ਇ
ਕ ਨਲੀਏਰ ਰਖ ਕੇ ਮਥਾ ਟੇਕਿਆ ਤਿਸ ਨਾਲ ਕੇਹੀ ਬਰਾਬਰੀ ਹੈ ਅਤੇ ਅਸਾਂ
ਗੁਰੂ ਅੰਗਦ ਜੀ ਨੂੰ ਢੂੰਢ ਕੇ ਲਧਾ ਹੈ ਅਰ ਸਿਰੀ ਚੰਦ ਦੋਹੇਰੀ ਔਲਾਦ ਕਰਕੇ ਪੂ
ਜੀਅਨ ਰਹੀ ਤਾ ਲਾਲੂ ਨੇ ਕਹਾ ਭਾਈ ਬਾਲਾ ਮੈਂ ਜਨਮ ਪਤ੍ਰੀ ਢੂੰਢਦਾ ਹਾਂ ਤਾਂ ਬਾਲੇ ਕ
ਹਿਆ ਭਾਈ ਲਾਲੂ ਜੀ ਤੂੰ ਕਾਲੂ ਦਾ ਭਿਰਾਉ ਹੈਂ ਅਤੇ ਅੰਮਾ ਬੀਬੀ ਭੀ ਅਰ ਕਾਲੂ
ਭੀ ਚਲ ਗਏ ਹੈਨ ਤੁਸੀ ਜਨਮ ਪਤ੍ਰੀ ਘਰ ਵਿਚ ਟੋਲੋ ਤਾ ਲਾਲੂ ਜਨਮ ਪਤ੍ਰੀ ਟੋਲ
ਦੇ ਟੋਲਦੇ ਪੰਜਵੇ ਦਿਨ ਜਨਮ ਪਤ੍ਰੀ ਲਭੀ ਅਰ ਭਾਈ ਬਾਲੇ ਦੇ ਹਥ ਦਿਤੀ ਭਾਈ
ਬਾਲੇ ਲਾਲੇ ਪੂੰਨੂੰ ਦੇ ਹਥ ਦਿਤੀ ਤਾਂ ਲਾਲੇ ਪੂੰਨੂੰ ਕਹਿਆ ਭਾਈ ਬਾਲਾ ਤੂੰ ਭੀ ਨਾਲ ਹੋ
ਚਲ ਤੇਰਾ ਭੀ ਬਹੁਤ ਮਰਤਬਾ ਹੋਵੈਗਾ ਤਾਂ ਬਾਲੇ ਕਹਿਆ ਭੁਲਾ ਜੀ ਅਸੀ ਭੀ
ਚਲਦੇ ਹਾਂ ਤਾ ਲਾਲੂ ਵੇਦੀ ਨੇ ਕਹਿਆ ਭਾਈ ਬਾਲਾ ਤੁਸੀ ਗੁਰੂ ਨਾਨਕ ਜੀ ਦੀ ਜਨ
ਮ ਪਤ੍ਰੀ ਲੈ ਚਲੇ ਹੋ ਤੇ ਮੇਰੀ ਭੀ ਭੇਟਾ ਕੁਛ ਲੈ ਜਾਵੋ ਤਾਂ ਭਾਈ ਬਾਲੇ ਕਹਿਆ ਭੁ-
ਲਾ ਜੀ ਜੋ ਕੁਛ ਭੇਟ ਤੁਸੀ ਦੇਹੋ ਸੋ ਅਸੀ ਲੈ ਜਾਵੀ ਅਗੇ ਤਾਂ ਭਾਈ ਲਾਲੂ ਪੰਜ ਪੈ
ਸੇ ਇਕ ਨਲੀਏਰ ਦਿਤਾ ਤੇ ਕਹਿਆ ਭਾਈ ਬਾਲਾ ਏਹੁ ਮੇਰੀ ਭੇਟ ਗੁਰੂ ਅੰਗਦ ਜੀ
ਅਗੇ ਰਖਣੀ ਅਤੇ ਮਥਾ ਟੇਕਣਾ ਅਤੇ ਇਕ ਗਲ ਹੋਰ ਭੀ ਆਖਣੀ ਜੇ ਕਦੇ
ਸਿਰੀ ਚੰਦ ਦੋਹੇਰੀ ਬੁਰਾ ਮੰਨਣ ਤਾਂ ਤੁਸਾ ਗਿਣਤੀ ਕੋਈ ਨਹੀ ਕਰਣੀ ਭਾਈ ਬਾਲਾ
ਤੇ ਲਾਲਾ ਪੂੰਨੂੰ ਦੋਵੇ ਜਣੇ ਜਨਮ ਪਤ੍ਰੀ ਲੈ ਕਰ ਅੰਗਦ ਜੀ ਪਾਸ ਆਏ ਜਨਮ ਪ
ਤ੍ਰੀ ਗੁਰੂ ਜੀ ਦੇ ਅਗੇ ਰਖੀ ਅਤੇ ਮਥਾ ਟੇਕਿਆ ਗੁਰੂ ਜੀ ਬਹੁਤ ਖੁਸੀ ਹੋਏ ਤੇ ਕ-
ਹਿਆ ਭਾਈ ਬਾਲਾ ਤੇ ਲਾਲਾ ਪੂੰਨੂੰ ਤੁਹਾਨੂੰ ਕਰਤਾਰ ਚਿਤ ਆਵੈ ਅਜ ਤੁਸਾਂ ਅਸ
ਨੂੰ ਗੁਰੂ ਨਾਨਕ ਜੀ ਦਾ ਦਰਸਨ ਕਰਾਇਆ ਹੈ ਗੁਰੂ ਜੀ ਨੇ ਜਨਮ ਪਤ੍ਰੀ ਹਥ ਲੈ ਕੇ
ਚੁੰਮੀ ਅਤੇ ਅਖੀਆ ਤੇ ਸਿਰ ਤੇ ਰਖੀ ਤੇ ਖੋਲ ਕਰ ਦੇਖੀ ਤਾਂ ਅਖਰ ਸਾਸਤ੍ਰੀ ਹੈ
ਨੇ ਗੁਰੂ ਅੰਗਦ ਜੀ ਬਿਚਾਰ ਕੀਤਾ ਜੋ ਭਾਈ ਕੋਈ ਅਜੇਹਾ ਸਿਖ ਹੋਵੈ ਜੋ ਦੇਵੰ-
ਅਖਰ ਪੜ੍ਹਿਆ ਹੋਵੈ ਤਾ ਮਹਿਮਾ ਖਹਰਾ ਜਟ ਬੋਲਿਆ ਜਿਸ ਦੇ ਘਰ ਗੁਰੂ
ਅੰਗਦ ਜੀ ਰਹਿੰਦਾ ਸੀ ਉਸ ਨੇ ਆਖਿਆ ਗੁਰੂ ਜੀ ਸੁਲਤਾਨਪੁਰ ਪੈੜਾ ਮੋਖਾ

ਖੜੀ ਰਹਿੰਦਾ ਹੈ ਓਹ ਦੋਵੇਂ ਅਖਰ ਪੜ੍ਹਿਆ ਹੈ ਦੋਵੇਂ ਹੀ ਵਾਚਦਾ ਹੈ ਗੁਰੂ ਅੰਗਦ ਜੀ ਕ-
ਹਿਆ ਭਾਈ ਮਹਿਮਾ ਉਸ ਨੂੰ ਹੁਣ ਜਰੂਰ ਆਂਦਾ ਚਾਹੀਏ ਤਾ ਮਹਿਮਾ ਕਹਿਆ ਗੁਰੂ ਜੀ
ਮੈ ਉਸ ਨੂੰ ਸਦਾ ਲਿਆਵਦਾ ਹਾਂ ਮੇਰੇ ਆਖੇ ਝਬ ਦੇ ਆਵੇਗਾ ਤਾਂ ਮਹਿਮਾ ਸੁਲਤਾਨ
ਪੁਰੋਂ ਪੈੜ੍ਹੇ ਮੋਖੇ ਨੂੰ ਸਦਾ ਲਿਆਇਆ ਪੈੜ੍ਹੇ ਮੋਖੇ ਗੁਰੁ ਅੰਗਦ ਜੀ ਅਗੇ ਆਇ
ਮਥਾ ਟੇਕਿਆ ਗੁਰੂ ਅੰਗਦ ਜੀ ਨੇ ਜਨਮ ਪੜੀ ਪੈੜ੍ਹੇ ਮੋਖੇ ਨੂੰ ਵਿਖਾਈ ਪੈੜ੍ਹੇ ਨੇ ਵੇਖਾਵ
ਆਹੀ ਜਨਮ ਪੜੀ ਤੁਰਤ ਵਾਚ ਸੁਣਾਈ ਗੁਰੂ ਅੰਗਦ ਜੀ ਸੁਣ ਕਰ ਬਹੁਤ ਖੁਸੀ
ਹੋਏ ਤਾਂ ਗੁਰੂ ਅੰਗਦ ਜੀ ਕਹਿਆ ਹੇ ਭਾਈ ਪੈੜ੍ਹਾ ਏਹ ਅਸਾਨੂੰ ਜਨਮ ਪੜੀ ਗੁਰਮੁ
ਖੀ ਅਖਰਾਂ ਵਿਚ ਲਿਖ ਦੇਹੁ ਤਾ ਪੈੜ੍ਹੇ ਕਹਿਆ ਭਲਾ ਗੁਰੂ ਜੀ ਤੁਸੀ ਕਾਗਜ ਹਛੇ
ਮੰਗਾਓ ਅਤੇ ਮੈਂ ਲਿਖ ਦੇਂਦਾ ਹਾਂ ਤਾਂ ਗੁਰੂ ਅੰਗਦ ਜੀ ਨੇ ਕਾਗਦ ਅਤੇ ਲਿਖਣ ਸਿ
ਆਹੀ ਹਛੀ ਮੰਗਾਇ ਦਿਤੀ ਤਾਂ ਪੈੜ੍ਹੇ ਮੋਖੇ ਨੇ ਜਨਮ ਪੜੀ ਲਿਖੀ ਅਤੇ ਗੁਰੂ ਅੰਗ
ਦ ਜੀ ਨੇ ਲਿਖਾਈ॥



੧ਓ ਸਤਿਗੁਰ ਪ੍ਰਸਾਦਿ॥ ਅਗੇ ਸਾਖੀ ਗੁਰੂ ਨਾਨਕ ਜੀ ਕੇ ਜਨਮ ਕੀ ਚਲੀ॥

ਸੰਮਤ ੧੫੨੬ ਕਤਕ ਸੁਦੀ ਪੂਰਨਮਾਸੀ ਸੁਭ ਦਿਨ ਸੁਭ ਨਛਤ੍ਰ ਸੁਭ ਮਹੂਰਤ ਸਵ
ਪਹਿਰ ਰਾਤ ਰਹਿੰਦੀ ਥੋਂ ਪਹਿਲੇ ਮਾਤਾ ਤ੍ਰਿਪਤਾ ਪਿਤਾ ਕਾਲੂ ਵੇਦੀ ਦੇ ਗ੍ਰਹ ਆਨ ਅਵਤਾ
ਰ ਧਾਰਿਆ ਚਤ੍ਰਭੁਜ ਰੂਪ ਦਿਖਾਯਾ ਮਾਤਾ ਪਿਤਾ ਨੇ ਡੰਡਉਤ ਕਰੀ ਤੇਤੀ ਸ ਕ੍ਰੋੜੀ ਦੇਵਤਿਓਂ ਨੇ
ਚੌਰਾਸੀ ਸਿਧੋ ਨੇ ਨੌ ਨਾਥ ਛੇ ਜਤੀ ਬਵੰਜਾ ਬੀਰ ਇਨ ਸਭਨਾਂ ਨੇ ਆਨ ਨਮਸਕਾਰ ਕਰੀ ਦੇ
ਵ ਦੇਵੀਆਂ ਰਿਖੀ ਤਪੀ ਸਰਾਜਿਤ ਨੇ ਉਤਮ ਪੁਰਸ ਸੇ ਸਭ ਨੇ ਆਇ ਡੰਡੌਤ ਕਰੀ ਜੋ ਕਲ
ਜੁਗ ਉਧਾਰ ਵਾਸਤੇ ਆਪ ਨਿਰੰਕਾਰ ਨੇ ਅਵਤਾਰ ਲੀਆ ਹੈ ਇਤਨਾ ਕੌਤਕ ਦਿਖਾਇ
ਕਰ ਮਾਤ ਪਿਤਾ ਕੋ ਕਹਾ ਮੈਂ ਬਾਲਕ ਰੂਪ ਧਾਰਤਾ ਹੋਂ ਸਭ ਦੇਵਤਿਆਂ ਕੋ ਵਿਦਾ ਕੀਤਾ ਅਰ
ਮਾਯਾ ਕਾ ਜਾਲ ਮਾਤਾ ਪਿਤਾ ਪ੍ਰ ਡਾਲ ਕਰ ਬਾਲਕ ਕੀ ਤਰਾਂ ਕੌਤਕ ਕਰਨੇ ਲਗੇ ਰੁਦਨ ਕ
ਰਤੇ ਭਏ ਹਾਦੇ ਆਲ ਪੰਡਿਤ ਕਾਲੂ ਵੇਦੀ ਦਾ ਪਰੋਹਤ ਆਹਾ ਵਡੇ ਵੇਲੇ ਤਿਸ ਕੋ ਬੁਲਾ

੬ ਵਣ ਗਏ ਕਾਲੂ ਜੀ ਨੂੰ ਪ੍ਰੋਹਤ ਨੇ ਕਹਾ ਮਹਿਤਾ ਜੀ ਆਖੋ ਕਾਲੂ ਨੇ ਕਹਾ ਬਾਲਕ ਨੇ ਜਨਮ
ਲੀਤਾ ਹੈ ਜਨਮਪਤ੍ਰੀ ਚਲ ਕੇ ਲਿਖੋ ਤਾਂ ਫਿਰ ਪਾਠ ਪੂਜਾ ਕਰ ਕੇ ਪ੍ਰੋਹਤ ਜੀ ਆਏ ਅਤੇ ਕ
ਹਿਆ ਮਹਤਾ ਕਾਲੂ ਤੂੰ ਕਾਗਦ ਅਤੇ ਕੇਸਰ ਲੈ ਆਉ ਤਾਂ ਕਾਲੂ ਜਾਇ ਕੇ ਕਾਗਦ ਅਤੇ ਕੇ
ਸ੍ਰ ਲੈ ਆਯਾ ਤਾਂ ਫੇਰ ਪੰਡਿਤ ਆਖਿਆ ਹੇ ਕਾਲੂ ਤੂੰ ਮੈਨੂੰ ਸਬਦ ਸੁਣਾਉ ਜੋ ਬਾਲਕ ਕਿ
ਆ ਸਬਦ ਲੈ ਕਰ ਜੰਮਿਆ ਹੈ ਅਤੇ ਵਖਤ ਭੀ ਸੁਣਾਉ ਜੋ ਬਾਲਕ ਕਿਸ ਵਖਤ ਜਨਮ
ਲੀਤਾ ਹੈ ਤਾਂ ਕਾਲੂ ਨੇ ਅਗੋਂ ਕਹਿਆ ਹੇ ਪੰਡਿਤ ਜੀ ਜਨਮ ਦੀ ਤਾ ਮੈਨੂੰ ਖਬਰ ਹੈ ਜੋ ਇਕ
ਘੜੀ ਅਤੇ ਦੋ ਪਹਿਰ ਰਾਤ ਗਈ ਆਹੀ ਤਾਂ ਬਾਲਕ ਨੇ ਜਨਮ ਲੀਤਾ ਹੈ ਅਤੇ ਸਬਦ ਦੀ ਤਾ
ਮੈਨੂੰ ਖਬਰ ਨਹੀ ਤਾਂ ਪੰਡਿਤ ਨੇ ਕਹਿਆ ਹੇ ਕਾਲੂ ਤੂੰ ਅੰਦਰੋ ਪੁਛ ਦਾਈ ਹਈ ਤਾਂ ਜਾਇ ਕਾਲੂ
ਨੇ ਦਾਈ ਨੂੰ ਬਾਹਰ ਸਦਿਆ ਤਾਂ ਦਾਈ ਬਾਹਰ ਆਈ ਤੇ ਦਾਈ ਨੇ ਆ ਕਰ ਪੁਛਿਆ ਕਿਉ ਮਹਿ
ਤਾ ਜੀ ਮੈਨੂੰ ਕਿਉ ਸਦਿਆ ਹੈ ਤਾਂ ਕਾਲੂ ਨੇ ਕਹਿਆ ਹੇ ਦਾਈ ਜੋ ਕੁਛ ਪੰਡਿਤ ਜੀ ਪੁਛਦੇ ਹੈ
ਸੋ ਤੂੰ ਦਸ ਤਾ ਫੇਰ ਦਾਈ ਨੇ ਕਹਿਆ ਹੇ ਪੰਡਿਤ ਜੀ ਕੁਛ ਪੁਛੋ ਪੰਡਿ ਨੇ ਕਹਿਆ ਬਾਲਕ
ਕੀ ਸਬਦ ਲੈ ਕਰ ਜਨਮਿਆ ਸੀ ਤਾ ਦਾਈ ਨੇ ਕਹਿਆ ਹੇ ਪੰਡਿਤ ਜੀ ਮੇਰੇ ਹਥਾਂ ਵਿ
ਚ ਕਿਤਨੇ ਹੀ ਬਾਲਕ ਜਨਮੇ ਹੈਨ ਪ੍ਰਜੀ ਇਜੇਹਾ ਬਾਲਕ ਇਸ ਤਰਾਂ ਕੋਈ ਨਾਹੀ ਜਨਮਿ
ਆ ਹੈ ਅਤੇ ਇਸ ਦਾ ਆਵਾਜ ਇਸ ਤਰਾਂ ਨਿਕਲਿਆ ਹੈ ਜਿਸ ਤਰਾਂ ਕੋਈ ਸਿਆਣਾ ਹਸ
ਕਰ ਮਿਲਦਾ ਹੈ ਅਗਾ ਇਸ ਬਾਲਕ ਦੀ ਮੈਨੂੰ ਵਡੀ ਹੈਰਾਨਗੀ ਲਗ ਰਹੀ ਹੈ ਤਾਂ ਪੰ
ਡਿਤ ਨੇ ਕਹਿਆ ਸੁਣ ਕਾਲੂ ਏਹ ਬਾਲਕ ਸੁਭ ਨਛਤ੍ਰ ਜੰਮਿਆ ਹੈ ਜੇ ਪਹਿਲੇ ਦੋ ਪ
ਹਿਰ ਦੇ ਅੰਦਰ ਜੰਮਿਆ ਹੁੰਦਾ ਤਾਂ ਸਾਹੂਕਾਰ ਹੁੰਦਾ ਪਰ ਅਜ ਬਡੀ ਪੂਰਬੀ ਦੀ ਰਾਤ ਆ
ਹੀ ਅਗਾ ਇਸ ਦੇ ਸਿਪਛਤ੍ਰ ਢਿਆ ਲੋੜੀਦਾ ਹੈ ਅਤੇ ਮੈਨੂੰ ਵਡੀ ਹੈਰਾਨਗੀ ਹੈ ਜੋ ਏ
ਖਾਕੇਹਨ ਛਤ੍ਰ ਇਸ ਦੇ ਸਿਰ ਤੇ ਫਿਰੇਗਾ ਅਤੇ ਪੰਡਿਤ ਵਡਾ ਗਿਆਨਵਾਨ ਆ
ਹਾ ਪੰਡਿਤ ਨੇ ਕਹਿਆ ਹੇ ਕਾਲੂ ਮੈਨੂੰ ਬਾਲਕ ਦਾ ਦਰਸਨ ਕਰਾਉ ਤਾਂ ਕਾਲੂ ਅੰ
ਦਰ ਗਿਆ ਜਾਇ ਕੇ ਕਾਲੂ ਜੀ ਨੇ ਬਾਲਕ ਮੰਗਿਆ ਅਗੋ ਕਾਲੂ ਦੀ ਇਸਤ੍ਰੀ
ਨੇ ਆਖਿਆ ਜੋ ਬਾਲਕ ਨੂੰ ਮੈਂ ਬਾਹਰ ਨਹੀ ਦੇਂਦੀ ਕਿ ਠੰਢ ਦੇ ਦਿਨ ਹਨ ਤਾ ਫੇਰ ਪੰਡਿ
ਤ ਨੇ ਬਾਹਰੋ ਕਹਿਆ ਜੋ ਇਸ ਬਾਲਕ ਦਾ ਕੁਛ ਬਿਘਨ ਨ ਹੋਵੇਗਾ ਤਾ ਮੈਂ ਜਬਾਬਕ੍ਰਾਰ
ਤਾਂ ਕਾਲੂ ਬਾਲਕ ਨੂੰ ਪੋਤੜਿਆਂ ਵਿਚ ਲਪੇਟ ਕਰ ਲੈ ਆਯਾ ਲਿਆਇਕੇ ਬਾਲਕ
ਨੂੰ ਪੰਡਿਤ ਅਗੇ ਬੈਠਾਯਾ ਪੰਡਿਤ ਗਿਆਨਵਾਨ ਆਹਾ ਪੰਡਿਤ ਬਾਲਕ ਦੇਖ ਕੇ ਖੜਾ ਹੋ ਗਿਆ
ਤੇ ਨਮਸਕਾਰ ਕੀਤਾ ਤਾਂ ਪੰਡਿਤ ਨੇ ਬਾਲਕ ਨੂੰ ਦੇਖ ਕਰ ਕੇ ਕਹਿਆ ਹੇ ਕਾਲੂ ਜੀ ਬਾ
ਲਕ ਨੂੰ ਅੰਦਰ ਲੈ ਜਾਹਿ ਤਾਂ ਕਾਲੂ ਬਾਲਕ ਨੂੰ ਅੰਦਰ ਲੈ ਗਇਆ ਤਾਂ ਕਾਲੂ ਬਾਲ

ਕ ਛਡਕਰ ਬਾਹਰ ਆਇਆ ਅਰ ਆਇ ਕਰ ਆਖਿਓਸ ਪੰਡਤ ਜੀ ਇਸ ਬਾਲਕ ੧
ਦਾ ਨਾਉ ਕੁਛ ਆਖੋ ਤਾ ਪੰਡਿਤ ਨੇ ਕਹਿਆ ਹੇ ਕਾਲੂ ਮੈ ਇਸ ਦਾ ਨਾਉ ਸੋਧ ਕੇ ਤੇਰ੍ਹਾਂ ਦਿਨਾ
ਨੂੰ ਰਖਾਗਾ ਅਤੇ ਚੋਲਾ ਭੀ ਪਾਵਾਗਾ ਤਾ ਫੇਰ ਬਿਧਮਾਤਾ ਆਈ ਬ੍ਰਹਮਣੀ ਕਾ ਰੂਪ ਧਾ
ਰ ਕਰ ਅਰ ਆਇ ਸ੍ਰੀ ਗੁਰੂ ਜੀ ਕੇ ਚਰਨ ਪਰਸੇ ਅਤੇ ਦਰਸਨ ਕਰਿਆ ਤਾ ਕਾਲੂ ਨੂੰ
ਅਤੇ ਮਾਤਾ ਪਿਤਾ ਨੂੰ ਕਹਿਆ ਜੋ ਤੁਸੀ ਵਡੇ ਭਾਗਵਾਨ ਹੋ ਏਹ ਬਾਲਕ ਜੋ ਤੁਮਾਰੇ ਘਰ ਜ
ਨਮਿਆ ਹੈ ਸੋ ਏਹੁ ਬਡਾ ਤੇਜਸੀ ਭਗਵਾਨ ਪੈਦਾ ਹੋਇਆ ਹੈ ਜੋ ਇਸ ਕੇ ਪਿਛੇ ਕਈ ਜੀ
ਵ ਮੁਕਤ ਹੋਵਨਗੇ ਤਾ ਏਹ ਬਾਤ ਸੁਣ ਕਰ ਕਾਲੂ ਅਰ ਮਾਤਾ ਪਿਤਾ ਬਹੁਤ ਪ੍ਰਸੰਨ ਹੋ
ਏ ਤਾ ਸ੍ਰੀ ਗੁਰੂ ਨਾਨਕ ਜੀ ਕੇ ਜਨਮ ਲੈਣੇ ਨਾਲ ਸਭਨਾ ਜੀਵਾ ਨੂੰ ਆਨੰਦ ਹੋਇਆ ਕੇਈ
ਜੀਅ ਜੋ ਬੰਦੀਵਾਨ ਸੇ ਸੋ ਭੀ ਮੁਕਤ ਹੋਇ ਗਏ ਅਰ ਕੇਈ ਜੀਅ ਜੋ ਦਾਲਿਦ੍ਰੀ ਹੈਸਨ ਸੋ ਧਨ
ਵੰਤ ਹੋਇ ਗਏ ਅਰ ਕੇਈ ਜੀਅ ਜੋ ਰੋਗੀ ਹੈਸਨ ਸੋ ਅਰੋਗ ਹੋਇ ਗਏ ਅਤੇ ਦੇਵਤਾ ਪਿਤ੍ਰ
ਸਭ ਸਰਸੇ ਭਏ ਅਰ ਕਹਿਣੇ ਲਾਗੇ ਅਬ ਹਮਾਰਾ ਉਧਾਰ ਕਰਨੇ ਵਾਲਾ ਉਪਜਿਆ
ਹੈ ਅਰ ਪ੍ਰਿਥਵੀ ਕਉ ਬਹੁਤ ਸੁਖ ਉਪਜਿਆ ਫੇਰ ਅਠਾਈ ਸਹਜਾਰ ਦੇਉਤਿਆ
ਸਮੇਤ ਪ੍ਰਿਥਮੀ ਨੈ ਭੀ ਆਇ ਨਮਸਕਾਰ ਕੀਤਾ ਅਰ ਆਇ ਆਰਤੀ ਕਰੀ ਤਾ ਫੇਰ-
ਗਣ ਗੰਧਰਬ ਅਰ ਚਿਤ੍ਰ ਗੁਪਤ ਧਰਮਰਾਜੇ ਸਮੇਤ ਆਇ ਦਰਸਨ ਕੀਆ ਅਰ ਨ
ਮਸਕਾਰ ਕਰੀ ਅਤੇ ਜੈ ਜੈਕਾਰ ਲਗੇ ਹੋਵਨ ਅਰ ਅਨਾਹਦ ਸਬਦ ਲਗੇ ਹੋਵਨ ਤਾ ਫੇ
ਰ ਮਹਾਦੇਉ ਅਰੁ ਪਾਰਬਤੀ ਨੈ ਭੀ ਦਰਸਨ ਕੀਆ ਅਰ ਬਵੰਜਾ ਬੀਰ ਛਿਅ ਜਤੀ ਚ
ਉਰਾਸੀ ਸਿਧ ਨਉ ਨਾਥ ਨੈ ਆਇ ਨਮਸਕਾਰ ਕਰਿਆ ਅਤੇ ਸਰਬ ਦੇਵੀਆ ਤੇ ਚਉ
ਸਠ ਜੋਗਣੀਆ ਸਮੇਤ ਆਇ ਨਮਸਕਾਰ ਕਰੀ ਅਰ ਸਭਨਾ ਦੇਵਤਿਆ ਨੇ ਆਇ
ਕਰ ਨਮਸਕਾਰ ਕਰੀ ਅਰ ਪੁਸਪਾ ਕੀ ਬਰਖਾ ਕਰਕੇ ਉਸਤਤਿ ਲਗੇ ਕਰਨ ਅਰ
ਕਹਿਣੇ ਲਗੇ ਹੇ ਸ੍ਰੀ ਪਰਮੇਸਰ ਜੀ ਤੁਮ ਕੋ ਜਨਮ ਲੈਣੇ ਨਾਲ ਕਿਆ ਪਰਜੋਜਨ ਸੀ ਐ
ਪਰ ਤੁਮਨੇ ਜਗਤ ਕੀ ਕਲਿਆਣ ਕਰਣੇ ਨਮਿਤ ਏਹ ਖੇਲ ਕਰਿਆ ਹੈ ਸੋ ਤੁਮਾਰੀ
ਗਤਿ ਮਿਤ ਤੁਮ ਹੀ ਜਾਣੋ ਜੀ ਅਰ ਹੋਰ ਕਿਆ ਕੋਈ ਜਾਣੇ ਜੀ ਸਭ ਦੇਵਤਾ ਨੇ ਮਿਲ
ਕਰ ਉਸਤਤਿ ਕਰੀ ਦਰਸਨ ਕਰਕੇ ਆਪੋ ਆਪਣੀ ਪੁਰੀਆ ਕੋ ਸਿਧਾਰੇ ਤਿਸ
ਤੇ ਉਪਰੰਤ ਬਾਲਕ ਕਾ ਸੁਭਾਵ ਵਰੋਣੇ ਕਾ ਅਤੇ ਗੁਰੂ ਜੀ ਕਾ ਸੁਭਾਵ ਸਦਾ ਹੀ ਏਹ ਕ
ਹਣੇ ਕਾ ਜੋ ਧੰਨ ਤੇਰਾ ਨਾਉ ਹੈ ਏ ਪਰ ਕੋਈ ਸਮਝ ਸਕੈ ਨਾਹੀ ਜੋ ਏਹ ਬਾਲਕ
ਕਿਆ ਕਹਿੰਦਾ ਹੈ ਤਾ ਸਾਰੇ ਪਰਵਾਰ ਨੂੰ ਲੋਕ ਵਧਾਈਆ ਦੇਵਣ ਆਵੈਂ
ਅਰ ਆਨੰਦ ਮੰਗਲ ਸੋਹਿਲੇ ਲਗੇ ਗਾਵਨੇ ਅਤੇ ਜੋ ਕੋਈ ਮੰਗਤੇ ਆਵਨ

੮ ਤਿਨਾ ਨੂੰ ਮਹਿਤਾ ਕਾਲੂ ਰੁਪਏ ਟਕੇ ਗਊਆ ਕਪੜੇ ਅਨਾਜ ਦੇਦੇ ਕਰ ਵਿਦਿਆ ਕਰੈ
ਅਰ ਪਰਵਾਰ ਕੀਆ ਇਸਤ੍ਰੀਆ ਮਾਤਾ ਪਿਤਾ ਨੂੰ ਵਧਾਈਆ ਦੇਵਣ ਆਵੈਂ ਤਾਂ
ਫੇਰਿ ਸ੍ਰੀ ਗੁਰੂ ਜੀ ਨੂੰ ਭਭੂਤੀ ਦਿਤੀ ਅਰ ਛਠੀ ਕਾ ਦਿਨ ਹੋਇਆ ਸਭ ਪਰਵਾਰ ਜੇਵਣਾ
ਇਆ ਅਰ ਮਾਤਾ ਪਿਤਾ ਨੇ ਭੀ ਇਸਨਾਨ ਕੀਆ ਅਤੇ ਸ੍ਰੀ ਗੁਰੂ ਬਾਬੇ ਜੀ ਨੂੰ ਭੀ ਇ
ਸਨਾਨ ਕਰਵਾਇਆ ਅਤੇ ਬਸਤ੍ਰ ਪਹਨਾਏ ਸਰਬ ਦੇਵਤਾ ਅਰ ਪਿਤ੍ਰ ਮਨਾਏ ਅਰ
ਬਹੁ ਜਗ ਕੀਆ ਅਤੇ ਆਨੰਦ ਮੰਗਲ ਹੋਇ ਰਹੇ ਤਾ ਸਭ ਕੋਈ ਹਿੰਦੂ ਤੁਰਕ ਕਹਣੇ
ਲਗੇ ਏਹ ਕੋਈ ਦੇਵਤਾ ਰੂਪ ਪੈਦਾ ਹੋਇਆ ਹੈ ਅਰ ਪੰਡਤ ਤੇਰਾ ਦਿਨ ਵੀਚਾਰ ਕਰ
ਦਾ ਰਿਹਾ ਜਾ ਤੇਰਾ ਦਿਨ ਗੁਜਰੇ ਤਾ ਪੰਡਤ ਨੇ ਚੋਲਾ ਪਾਇਆ ਅਤੇ ਨਾਉ ਰਖਿਆ ਨਾ
ਨਕ ਨਿਰੰਕਾਰੀ ਤਾ ਕਾਲੂ ਨੇ ਕਹਿਆ ਹੇ ਪੰਡਤ ਜੀ ਤੁਸਾ ਏਹ ਨਾਉ ਨਾਹੀ ਸੀ ਰਖਣਾ
ਅਰ ਇਹ ਨਾਉ ਜੋ ਹੈ ਸੁ ਹਿੰਦੂ ਤੇ ਤੁਰਕ ਦਾ ਸਾਝਾ ਹੈ ਤਾ ਪੰਡਤ ਨੇ ਕਹਿਆ ਹੇ ਕਾਲੂ ਏਹ
ਵਡਾ ਅਵਤਾਰੀ ਤੇਰੇ ਘਰ ਜਨਮਿਆ ਹੈ ਅਰ ਏਡਾ ਅਵਤਾਰੀ ਅਗੇ ਕੋਈ ਨਹੀ ਹੋ
ਇਆ ਅਗੇ ਰਾਮਚੰਦ੍ਰ ਅਤੇ ਕ੍ਰਿਸਨ ਹੋਦੇ ਹੋਇ ਹੈਨ ਸੋ ਉਨਾ ਨੂੰ ਇਕੋ ਹਿੰਦੂ ਹੀ ਪੂਜਦੇ ਹੈ
ਨ ਅਰ ਏਹ ਜੋ ਨਾਨਕ ਜੀ ਪੈਦਾ ਹੋਇਆ ਹੈ ਸੋ ਇਸ ਨੂੰ ਹਿੰਦੂ ਅਤੇ ਮੁਸਲਮਾਨ ਦੋਵੇਂ
ਹੀ ਪੂਜਨਗੇ ਅਤੇ ਇਸ ਦਾ ਨਾਉ ਜਿਮੀ ਅਸਮਾਨ ਵਿਚ ਰਵ ਜਾਵੇਗਾ ਅਰ ਧਰਤੀ
ਅਤੇ ਅਸਮਾਨ ਦੋਵੇ ਹੀ ਰਾਹੁ ਦੇਵਨਗੇ ਅਤੇ ਇਹ ਵਡਾ ਨਿਰੰਕਾਰੀ ਹੋਇਆ ਹੈ ਨਿਰੰ
ਕਾਰ ਨਿਰੰਕਾਰ ਹੀ ਜਪੇਗਾ ਅਤੇ ਲੋਕਾ ਨੂੰ ਜਪਾਵੇਗਾ ਅਤੇ ਕੀਤੇ ਨੂੰ ਕੀਤਾ ਹੀ ਜਾਣੇ
ਗਾ ਇਕ ਪ੍ਰਮੇਸਰ ਬਿਨਾ ਹੋਰ ਕਿਸੇ ਨੂੰ ਜਾਣੇਗਾ ਨਾਹੀ ਅਤੇ ਸੁਣ ਕਾਲੂ ਏਹ ਜੋ ਗੁਰੂ
ਨਾਨਕ ਆਇਆ ਹੈ ਸੋ ਤਾ ਜਗਤ ਕੇ ਉਧਾਰਨੇ ਕੋ ਜਨਮਿ ਲਿਆ ਹੈ ਤਾ ਫੇਰ ਕਾਲੂ
ਚੁਪ ਕਰ ਰਹਿਆ ਤਾ ਸ੍ਰੀ ਗੁਰੂ ਜੀ ਸੁਤੇ ਪ੍ਰਕਾਸ ਜਨਮ ਤਹੀ ਗਿਆਨਵਾਨ ਹੋਇ ਕਰ
ਬੈਰਾਗ ਲੈਕਰ ਜਨਮਿਆ ਅਰ ਬੈਰਾਗ ਹੀ ਕਮਾਵੈ ਜਾ ਗੁਰੂ ਨਾਨਕ ਜੀ ਮਹੀਨੇ ਕਾ
ਹੋਇਆ ਤਾ ਧੌਣ ਟਿਕਾਵਣ ਲਗਾ ਤਾ ਫਿਰ ਗੁਰੂ ਨਾਨਕ ਜੀ ਨੂੰ ਪੰਘੂੜੇ ਮੇ ਲਿਟਾ
ਇਆ ਜਾਵੇ ਜਬ ਗੁਰੂ ਜੀ ਪੰਜਾ ਮਹੀਨਿਆ ਦਾ ਹੋਇਆ ਤਾ ਲਗਾ ਬਾਲਕਾ ਦੀ
ਤਰਾ ਬੋਲਣ ਜਬ ਕੋਈ ਬੁਲਾਵੇ ਤਾ ਅਗੋ ਤੇ ਹਸ ਦੇਵੇ ਜਾ ਗੁਰੂ ਜੀ ਸਤਾ ਮਹੀਨਿ
ਆ ਦੇ ਹੋਏ ਤਾ ਲਗੇ ਚਉਕੜੀ ਮਾਰ ਕਰ ਬੈਠਣ ਜੋਗੀ ਸਾਰਖੀ ਨਿਆਈ ਤਾ ਮਾਤਾ
ਜੀ ਓਹ ਚੌਕੜੀ ਖੋਲ ਦੇਵੈ ਜੋ ਮਤ ਇਸ ਦੀ ਯਾ ਟੰਗਾ ਵਿਖੇ ਵਲ ਪੈ ਜਾਵੇ ਤਾ ਜਾ ਤਾਈ
ਮਾਤਾ ਜੀ ਗੋਡੇ ਪਕੜੀ ਰਖੇ ਤਾ ਤਾਈ ਬੈਠਾ ਰਹੇ ਜਾ ਮਾਤਾ ਜੀ ਗੋਡੇ ਛਡ ਦੇਵੇ ਤਾ ਫੇ
ਰ ਉਸੀ ਤਰਾ ਜੋਗੀ ਸਾਰਖੀ ਨਿਆਈ ਤਾੜੀ ਲਗ ਜਾਵੇ ਤਾ ਲੋਕ ਕਹਣ ਜੋ ਹੇ ਸ੍ਰੀ ਪ੍ਰਮੇਸਰ ਜੀ

੧

ਇਹ ਬਾਲਕ ਕਿਉਕਰ ਬੈਠਤਾ ਹੈ ਜਦ ਸ੍ਰੀ ਗੁਰੂ ਜੀ ਅਠ ਮਹੀਨਿਆ ਕਾ ਹੋਇਆ ਤਾ ੯
ਗੋਡੇ ਪਣੇ ਲਗਾ ਤੁਰਣ ਅਤੇ ਜੋ ਕੋਈ ਬੁਲਾਵੈ ਤਾ ਹਸ ਕਰ ਉਸ ਕੇ ਮੁਖ ਲਗੈ ਜ
ਉ ਮਾਤਾ ਦੂਧ ਪੀਆਵੈ ਤਾ ਹਸ ਕਰ ਦੂਧ ਪੀਵੈ ਪਿਛਲੀ ਰਾਤ ਜਾਗੈ ਉਸ ਕੇ ਪੀਛੇ
ਮਾਤਾ ਪਿਤਾ ਭੀ ਜਾਗੈ ਬਾਲਕ ਕੋ ਭੀ ਇਸਨਾਨ ਕਰਾਵੈ ਆਪ ਭੀ ਇਸਨਾਨ ਕਰੈ
ਅਰ ਨਾਮ ਭੀ ਜਪੈ ਦਿਨ ਦਿਨ ਉਨ ਕੇ ਘਰ ਮਾਇਆ ਵਧਦੀ ਜਾਵੈ ਅਰ ਦਾਨ
ਪੁੰਨ ਭੀ ਕਰਨ ਅਤੇ ਬਾਬਾ ਜੀ ਕੇ ਪ੍ਰਗਟ ਹੋਣੇ ਤੇ ਅਗਿਆਨ ਕੀ ਧੁੰਧ ਸਭ ਮਿਟ
ਗਈ ਕਬਰਾਂ ਕੀ ਮੜ੍ਹੀਆਂ ਕੀ ਅਗਿਆਨੀਆਂ ਕੀ ਪੂਜਾ ਮਿਟ ਗਈ ਜੈਸੇ ਸੂਰਜ
ਕੇ ਚੜ੍ਹਨੇ ਕਰ ਤਾਰੇ ਛਪ ਜਾਵਤੇ ਹੈਨ ਅਤੇ ਅੰਧਕਾਰ ਭੀ ਦੂਰ ਹੋਇ ਜਾਂਦਾ ਹੈ ਤੈਸੇ ਮ
ਹਾਰਾਜ ਕੇ ਨਾਮ ਕਾ ਪ੍ਰਕਾਸ ਭਇਆ ਜੈਸੇ ਸਿੰਘ ਕੇ ਬੋਲਣੇ ਕਰ ਮ੍ਰਿਗਾਵਲੀ ਸਭ ਭ
ਜ ਜਾਂਦੀ ਹੈਂ ਤੈਸੇ ਹੀ ਮਹਾਰਾਜ ਕੇ ਨਾਮ ਕਰ ਸਭ ਪਾਪ ਨਸ ਹੋ ਗਏ ਤਾ ਇਕ ਦਿਨ
ਆਕਾਸ ਬਾਣੀ ਭਈ ਜਿਥੇ ਬਾਬਾ ਨਾਨਕ ਪੈਰ ਧਰੇਗਾ ਸੋਈ ਪੂਜਾ ਕਾ ਆਸਣ
ਹੋਵੇਗਾ ਜਿਸ ਜਿਸ ਨਾਲ ਗੋਸ਼ਟ ਕਰੇਗਾ ਮੁਨੀਸਰ ਰਖੀਸਰ ਪੀਰ ਪੈਕੰਬਰ ਓਹ
ਆਸਣ ਭੀ ਪੂਜਣ ਜੋਗ ਹੋਵੇਂਗੇ ਔਰ ਜੈਣ ਸੇ ਪੁਰਾਣੇ ਕੁਰਾਨੋਂ ਮੇ ਬਾਬੇ ਕੀ ਬਾ
ਣੀ ਕੀ ਸਾਖਾ ਲਿਖੀਏਗੀ ਸੋਈ ਗ੍ਰੰਥ ਪ੍ਰਵਾਣ ਹੋਵੇਂਗੇ ਜਿਸ ਨੇ ਮੇਰੇ ਨਾਮ ਕੀ ਗੰਗਾ
ਜਗਤ ਮੇ ਵਹਾਣੀ ਹੈ ਗੰਗਾ ਜੋ ਮੇਰੇ ਚਰਨੋ ਸੇ ਪ੍ਰਗਟ ਹੋਈ ਹੈ ਸੋ ਸਮੁੰਦ੍ਰ ਕੇ ਸਨਮੁਖ
ਉਸ ਨੇ ਆਪਣਾ ਮੁਖ ਕੀਆ ਹੈ ਤਿਸ ਗੰਗਾ ਮੇ ਜੋ ਇਸਨਾਨ ਕਰਤੇ ਹੈਂ ਸੋ ਉਸ ਕੇ ਪਿ
ਛਲੇ ਪਾਪ ਕਟੀ ਦੇਤੀ ਹੈਨ ਆਗੇ ਕੋ ਪਾਪ ਕੀ ਸ੍ਰਧਾ ਮਿਟਾਇ ਨਹੀ ਸਕਤੀ ਅਰ ਇਸ
ਕੀ ਰਸਨਾ ਸੇ ਜੋ ਬਾਣੀ ਉਚਾਰ ਹੋਵੈਗੀ ਓਹ ਮੇਰੇ ਚਰਨੋ ਕੋ ਮੁਖ ਕਰੇਗੀ ਜੋ ਪ੍ਰਾਣੀ
ਉਸ ਕਾ ਅਭਿਆਸ ਕਰੈਗੇ ਸੋ ਮੇਰੇ ਚਰਨੋ ਕੋ ਆਨ ਪ੍ਰਾਪਤ ਹੋਵੇਂਗੇ ਅਰ ਤਿਨ ਕੇ ਪਿ-
ਛਲੇ ਪਾਪ ਭੀ ਕਟੇ ਜਾਵੇਂਗੇ ਆਗੇ ਕੋ ਪਾਪ ਕਰਨੇ ਕੀ ਸ੍ਰਧਾ ਨਹੀ ਹੋਵੇਗੀ ਅਰ ਗੀ
ਗਾਇਕ ਅਸਥਾਨ ਪਰ ਵਗਤੀ ਹੈ ਇਸ ਬਾਣੀ ਰੂਪੀ ਗੰਗਾ ਨੇ ਪਿੰਡ ਪਿੰਡ ਗਾਉ
ਗਾਉ ਮੇਂ ਘਰ ਘਰ ਮੇ ਧਰਮਸਾਲ ਕਰਨੀਆ ਹੈਂ ਜਹਾਂ ਤਹਾਂ ਕਥਾ ਕੀਰਤਨ ਕੀ ਗੀ
ਗਾਵਣੀ ਹੈ ਚਾਰੋ ਕੁੰਟ ਅਰ ਨਉ ਖੰਡ ਕਾ ਉਧਾਰ ਇਸ ਕੀ ਬਾਣੀ ਨੇ ਕਰਨਾ ਹੈ ਮੇ
ਰੇ ਨਾਮ ਕਾ ਸਚਾ ਢੋਆ ਮੇਰੀ ਮਹਿਮਾ ਕਾ ਜਹਾਜ ਕਹਾਵਰਤਾਵਣਾ ਹੈ ਮੇਰਾ ਹੀ ਰੂਪ
ਹੋਇ ਕਰ ਏਹ ਕਲਿਜੁਗ ਮੇਂ ਪ੍ਰਗਟ ਹੂਆ ਹੈ ਤੇ ਮੈਂ ਹੀ ਏਹ ਰੂਪ ਨਾਨਕ ਧਾਰ ਕੀਆ ਹੈ ਮੇਰੇ
ਅਰ ਇਸ ਮੇ ਭੇਦ ਨਹੀ ਜਾਨਣਾ ਏਹ ਬਾਣੀ ਮਾਤਾ ਤ੍ਰਿਪਤਾ ਅਰ ਪਿਤਾ ਕਾਲੂ ਨੇ ਸੁਣੀ ਤਾ
ਬਹੁਤ ਪ੍ਰਸੰਨ ਹੋਏ ਅਰ ਗਾਟ ਟੋਕ੍ਰ ਗੁਰੂ ਜੀ ਕੀ ਸੇਵਾ ਟਹਲ ਕਰਨ ਲਗੇ ਜਬ ਬਾਬਾ ਜੀ ਬ੍ਰਸਿ

੧੦ ਨਕਾ ਹੋਇਆ ਤਾ ਉਨੋ ਨੇ ਬਰਸ ਰੀਤ ਕੀਤੀ ਬਡਾ ਬ੍ਰਹਮ ਭੋਜ ਕੀਤਾ ਕਾਲੂ ਨੈ ਬਹੁਤ
ਲੋਕਾਂ ਕੋ ਦਾਨ ਦੀਆ ਮੰਗਤੇ ਗੁਣੀ ਬ੍ਰਾਹਮਣ ਸਭ ਅਘਾਇਕੇ ਪ੍ਰਸੰਨ ਹੋਏ ਜਬ ਬਾਬਾ
ਜੀ ਬੈਠਣ ਸਿਖਿਆ ਚਉਕੜੀ ਮਾਰ ਕਰ ਸਿਧ ਆਸਣ ਕਰ ਬੈਠੇ ਧ੍ਯਾਨ ਕੇ ਬੀਚ ਵਾ
ਹਿਗੁਰੂ ਕਾ ਜਾਪ ਕਰੈ ਜਬ ਤੇਰਹ ਬਰਸ ਕਾ ਬਾਬਾ ਜੀ ਹੂਆ ਤਾ ਬੋਲਣ ਸਿਖਿਆ ਜਾ ਬੋ
ਲੇ ਤਾ ਵਾਹਿਗੁਰੂ ਬੋਲੇ ਜਾਂ ਦੋ ਬਰਸ ਕਾ ਹੂਆ ਤਾ ਖੇਲਣ ਸਿਖਿਆ ਮੋਤੀਆਂ ਕੇ
ਸਮਾਨ ਦੰਦੀਆਂ ਨਿਕਲੀਆਂ ਜਾ ਖੇਡੇ ਤਾ ਦੇਵਤਿਆ ਅਵਤਾਰਾਂ ਕੀਆ ਪ੍ਰਿਤਮਾ
ਸਾਥ ਖੇਲਿਆ ਕਰੇ ਅਰ ਘਰ ਕੀਆਂ ਵਹੀਆਂ ਅਰ ਕਾਗਦਾਂ ਕੀਆਂ ਪੋਥੀਆਂ
ਬਣਾਕੇ ਊਪਰ ਪੱਟ ਰੁਮਾਲ ਚੜਾਇ ਜੋ ਬਾਲਕ ਖੇਡਨ ਵਾਸਤੇ ਬੁਲਾਵਨ ਤਾ ਕਹੇ ਮੈ ਪੋ
ਥੀ ਪੜ੍ਹਦਾ ਹਾਂ ਬ੍ਰਿਸਕੇ ਬ੍ਰਿਸ ਮੈ ਬਾਬੇ ਕੀ ਬ੍ਰਿਸ ਗੱਠ ਹੋਵੇ ਦਾਨ ਪੁੰਨ ਬਹੁਤਾ ਹੋਵੈ ਜਾਂ ਤੀ
ਨ ਬਰਸ ਕਾ ਹੂਆ ਤਾ ਇਕ ਦਿਨ ਮਾਤਾ ਪਿਤਾ ਕੋਲ ਆ ਬੈਠਾ ਪੂਛਾ ਤੂੰ ਕੌਣਸੀ ਪੋਥੀ
ਪੜ੍ਹਦਾ ਹੈ ਤਾ ਬਾਬੇ ਜੀ ਕਹਿਆ ਮੈ ਸਪਤ ਸਲੋਕੀ ਗੀਤਾ ਪੜ੍ਹਤਾ ਹੋ ਤਾ ਉਨੋ ਨੇ ਕ
ਹਾ ਸਾਨੂੰ ਭੀ ਸੁਨਾਇ ਤਾ ਬਾਬਾ ਜੀ ਬੋਲਿਆ ਸਲੋਕ ੴ ਇਤ੍ਯੇਕਾਖਰੰ ਬ੍ਰਹਮ
ਵ੍ਯਾਹਰਨ ਮਾਮਨੁਸਿਮਰਨ ਯਃ ਪ੍ਰਯਾਤਿ ਤ੍ਯਜਨ ਦੇਹੰ ਸ ਯਾਤਿ ਪਰਮਾਂ ਗਤਿੰ ॥੧॥ ਸ੍ਰ
ਬਤਃ ਪਾਣਿ ਪਾਦੰ ਤਤ ਸਰਬਤੋ ਖਿ ਸਿਰੋ ਮੁਖੰ ਸਰਬਤਃ ਸ੍ਰੁਤਿਮਾਲੋਕੇ ਸਰਬ ਮਾਬ੍ਰਿ
ਤ੍ਯ ਤਿਸ੍ਟਤਿ ॥੨॥ ਅਰਜੁਨੋ ਵਾਚ ॥ ਸ੍ਥਾਨੇ ਰਿਖੀਕੇਸ ਤਵ ਪ੍ਰਕੀਰਤਿਆ ਜ
ਗਤ ਪ੍ਰਹਰਸ੍ਯਤ੍ਯਨੁਰਜ੍ਯਤੇ ਚ ਰਖਾਂਸਿ ਭੀਤਾਨਿ ਦਿਸੋ ਦ੍ਰਵੰਤ ਸਰਬੇ ਨਮ
ਸ੍ਯੰਤਿ ਚ ਸਿਧਸੰਘਾ ॥੩॥ ਕਵਿੰ ਪੁਰਾਣ ਮਨੁਸਾਸਿਤਾਰ ਮਣੋਰਣੀਆਂ ਸਮਨੁ
ਸਮਰੇਦ੍ਯਾ ਸਰਬਸ੍ਯ ਧਾਤਾਰ ਮਚਿੰਤ੍ਯ ਰੂਪਮਾਦਿਤ੍ਯ ਵਰਣੰ ਤਮਸਃ ਪਰ
ਸਤਾਤ ॥੪॥ ਊਰਧ ਮੂਲ ਮਧਃ ਸਾਖਾ ਮਸ੍ਵਥੰ ਪ੍ਰਾਹੁਰਵ੍ਯਯੰ ਛੰਦਾਂਸਿ ਯਸ
ਯ ਪਰਨਾਨਿ ਯਸਤੰ ਵੇਦ ਸ ਵੇਦਵਿਤ ॥੫॥ ਸਰਬਸ੍ਯ ਚਾਹੰ ਹ੍ਰਿਦਿ ਸੰਨਿਵਿਸ
ਟੋ ਮਤਃ ਸ੍ਮਿਰਤਿ ਰਗ੍ਯਾਨ ਮਪੋਹਨੰ ਚ ਵੇਦੈਃ ਸਰਬੈ ਰਹਿਮੇਵ ਵੇਦ੍ਯੋ ਵੇਦਾਂਤ
ਕ੍ਰਿਦ ਵੇਦ ਵੇਦਵ ਚਾਹੰ ॥੬॥ ਮਨ ਮਨਾ ਭਵ ਮਦ ਭਗਤੋ ਮਦ ਯਾਜੀ ਮਾਨ ਮਸਕੁ
ਰੂ ॥ ਮਾਮੇਵੈਸਸ੍ਯ ਯੁਕਤੈਵ ਮਾਤਮਾਨੰ ਮਤਪਰਾਇਣਃ ॥੭॥ ਤਬ ਕਾਲੂ ਨੈ
ਕਹਾ ਇਸਕਾ ਅਰਥ ਸੁਣਾਵੋ ਜੋ ਮੇਰੀ ਸਮਝ ਮੈ ਆਵੈ ਤਾ ਗੁਰੂ ਨਾਨਕ ਜੀ ਬਰ
ਨ ਕੀਤਾ ਜੋ ਸ੍ਰੀ ਕ੍ਰਿਸਨ ਜੀ ਅਰਜਨ ਕੋ ਕਹਾ ਹੈ ੴਅੰਕਾਰ ਜੋ ਏਕ ਅਖਰ ਹੈ ਸੋ ਸ
ਬਦ ਬ੍ਰਹਮ ਹੈ ਜੋ ਇਸਕੋ ਉਚਾਰਨ ਕਰਤਾ ਹੈ ਅਰ ਮੇਰਾ ਧਿਆਨ ਕਰਤਾ ਹੈ ਜੋ ਇ
ਸ ਪ੍ਰਕਾਰ ਸਰੀਰ ਕੋ ਤਿਆਗਤਾ ਹੈ ਸੋ ਮੁਕਤ ਪਾਰਬ੍ਰਹਮ ਕੋ ਪ੍ਰਾਪਤ ਹੋਤਾ ਹੈ ਮੈ ਜੋ ਸਰਬ ਤੈ

ਹਾ ਅਰ ਪੁਰਾਤਨ ਹਾਂ ਸੂਖਮ ਤੇ ਅਤ ਸੂਖਮ ਹੋ ਇਸ ਪ੍ਰਕਾਰ ਸੇ ਜੋ ਮੁਝ ਕੋ ਸਿਮਰਤੇ ਹੈਂ
ਅਰ ਮੈ ਸਭ ਕਾ ਅਧਾਰ ਹੋ ਅਰ ਨਿਸਚਿਤ ਰੂਪ ਹੋ ਸੂਰਜ ਕੀ ਨਿਆਈ ਪ੍ਰਕਾਸ ਰੂਪ
ਹੋਂ ਅਗਿਆਨ ਕੇ ਅੰਧੇਰੇ ਤੇ ਪਰੇ ਹੋਂ॥੨॥ ਜਿਸ ਅਸਥਾਨ ਵਿਖੇ ਮੇਰਾ ਕਥਾ ਕੀਰਤਨ
ਹੋਤਾ ਹੈ ਤਿਨ ਕੀ ਮੈ ਰਖਿਆ ਕਰਤਾ ਹੋਂ ਰਾਖਸ਼ ਆਦਿਕ ਉਸ ਸੇ ਭੈ ਮਾਨਤੇ ਕੇ ਭਾਗ ਜਾਤੇ
ਹੈ ਅਰ ਸਿਧ ਆਦਿਕ ਸਭ ਨਮਸਕਾਰ ਕਰਤੇ ਹੈਂ॥੩॥ ਸਰਬ ਕੇ ਹਾਥ ਮੇਰੇ ਹਾਥ ਹੈ
ਸਰਬ ਕੇ ਚਰਨ ਮੇਰੇ ਚਰਨ ਹੈ ਸਰਬ ਕੇ ਨੇਤ੍ਰ ਮੇਰੇ ਨੇਤ੍ਰ ਹੈਂ ਸਰਬ ਕਰਨ ਮੇਰੇ ਕਰ
ਨ ਹੈਂ ਸਰਬ ਮੈ ਮੇਰੀ ਚੈਤਨਤਾ ਹੈ॥੪॥ ਏਹ ਜੋ ਸੈਸਾਰ ਰੂਪ ਬ੍ਰਿਛ ਹੈ ਬੈਕੁੰਠ ਇ
ਸਕਾ ਊਚਾ ਸਿਰ ਹੈ ਅਰ ਤਲੇ ਕੀਆ ਪੁਰੀਆ ਇਸ ਕੀਆ ਡਾਲੀਆ ਹੈਂ ਵੇਦ
ਇਸ ਕੇ ਪੜ ਹੈਂ ਸੋ ਚਲਾਇਮਾਨ ਹੈਂ ਇਸ ਕੋ ਅਗਿਆਨੀ ਸਤਿ ਕਰ ਮਾਨਤੇ ਹੈਂ ਵੇਦਾਂ
ਤ ਇਸ ਕਾ ਫਲ ਹੈ ਜੋ ਇਸ ਕੋ ਅਸਤ ਜਾਨਦਾ ਹੈ ਸੋਈ ਵੇਦਾਂਤ ਕਾ ਵੇਤਾ ਹੈ॥੫॥ ਸ
ਰਬ ਕੇ ਰਿਦੇ ਵਿਖੇ ਮੈ ਨੇ ਅੰਤਰਜਾਮੀ ਹੋਇ ਨਿਵਾਸ ਕੀਆ ਹੈ ਜੋ ਮੁਝ ਕੋ ਗਿਆਨ
ਕਰ ਕੇ ਸਿਮਰਤੇ ਹੈਂ ਵੇਦ ਭੀ ਸਭ ਮੁਝ ਕੋ ਹੀ ਜਣਾਵਤੇ ਹੈ ਵੇਦਾਂ ਕਾ ਅੰਤ ਮੈ ਹੀ ਸਤਿ
ਰੂਪ ਹੋਂ॥੬॥ ਤੂੰ ਮੇਰੇ ਮੰਨਣ ਵਾਲਾ ਹੋ ਅਰ ਮੇਰਾ ਹੀ ਭਗਤ ਹੋ ਅਰ ਮੇਰਾ ਹੀ ਪੂਜ
ਨ ਕਰ ਮੁਝ ਹੀ ਕੋ ਨਮਸਕਾਰ ਕਰ ਮੁਝ ਹੀ ਕੋ ਦੇਖ ਮੁਝ ਹੀ ਸਾਥ ਜੁੜ ਮੁਝ ਹੀ ਕੋ
ਮੰਨ ਮੇਰੇ ਹੀ ਆਸਰੇ ਹੋ॥੭॥ ਜਬ ਏਹ ਸਪਤਿ ਸਲੋਕੀ ਗੀਤਾ ਕਾ ਅਰਥ ਬਾਬੇ
ਜੀ ਨੇ ਮਾਤਾ ਪਿਤਾ ਕੋ ਸੁਣਾਇਆ ਮਾਤਾ ਪਿਤਾ ਪ੍ਰਸੰਨ ਭਏ ਤਬ ਉਨੋ ਨੇ ਕਹਾ ਐਸੇ ਸ
ਲੋਕ ਤੇਰੇ ਸੁਣਨੇ ਵਾਲਾ ਕੋਈ ਨਦਰਿ ਨਹੀ ਆਵਦਾ ਹੈ ਤੂੰ ਕਿਸ ਨੂੰ ਸੁਣਾਇਦਾ ਹੈ
ਤਾਂ ਬਾਬੇ ਕਹਿਆ ਤੁਸੀ ਅਖੀਆ ਮੀਟੋ ਜਬ ਉਨੋ ਨੇ ਨੇਤ੍ਰ ਮੂੰਦੇ ਤਾ ਇੰਦ੍ਰ ਤੇ ਲੈ ਕਰ
ਸਭ ਦੇਵਤਾ ਅਰ ਰਿਖੀ ਮੁਨੀਸਰ ਸਭ ਹਾਥ ਜੋੜੇ ਬੈਠੇ ਸੁਣਤੇ ਹੈਂ ਤਬ ਇੰਦ੍ਰ ਨੇ ਦੇ
ਵਤਿਆ ਨੂੰ ਕਹਾ ਜੋ ਬਾਬੇ ਜੀ ਕੇ ਮਾਤ ਪਿਤਾ ਆਏ ਹੈਂ ਇਨ ਕੋ ਬਿਬਾਨਾ ਪਰ ਚੜ੍ਹਾਇ
ਕੇ ਸੁਰਗ ਲੋਕ ਕੋ ਲੈ ਜਾਵੋ ਇਨ ਕੀ ਭਲੀ ਪ੍ਰਕਾਰ ਸੇਵਾ ਕਰੋ ਤਾ ਤਤਕਾਲ ਹੀ ਦੇ
ਵਤੇ ਉਨ ਕੋ ਸ੍ਵਰਗ ਮੈ ਲੈ ਗਏ ਭਲੇ ਦਿਬ ਭੋਗ ਉਨ ਕੋ ਭੁਗਾਏ ਬਾਰਾ ਬਰਸ ਤਕ
ਉਨੋ ਨੇ ਭਲੀ ਪ੍ਰਕਾਰ ਭੋਗ ਭੋਗੇ ਫੇਰ ਉਨੋ ਨੇ ਕਹਾ ਮੁਝ ਕੋ ਮਾਤ ਲੋਕ ਮੈਂ ਗੁਰੂ ਨਾਨ
ਕ ਜੀ ਪਾਸ ਲੈ ਚਲੋ ਤਬ ਦੇਵਤੇ ਉਨ ਕੋ ਲੈ ਆਏ ਜਬ ਉਨੋ ਨੇ ਨੇਤ੍ਰ ਖੋਲ ਕੇ ਦੇਖਿਆ
ਤੋ ਗੁਰੂ ਨਾਨਕ ਜੀ ਉਸੀ ਇਕ ਸਲੋਕ ਕਾ ਅਰਥ ਪੜ੍ਹੇ ਕਰਤੇ ਹੈਂ ਉਨੋ ਨੇ ਕਹਾ ਏਹ ਬ
ਡਾ ਅਸਚਰਜ ਹੈ ਜੋ ਅਸੀ ਬਾਰਾ ਬਰਸ ਤਕ ਸ੍ਵਰਗ ਭੀ ਭੋਗ ਆਏ ਹੈ ਤੁਮ ਓਹੀ
ਸਲੋਕ ਪੜ੍ਹਤੇ ਹੋ ਤਾ ਬਾਬੇ ਕਹਿਆ ਮਹਾਰਾਜ ਕੀ ਮਾਯਾ ਕਾ ਅਸਚਰਜ ਕੁਛ ਨਾਹੀ

੧੨ ਇਕ ਮਾਨੁਖ ਘੜੀ ਕੇ ਸੁਪਨੇ ਮੇਂ ਕਈ ਬਰਸ ਭੋਗ ਭੋਗਤਾ ਹੈ ਤਾ ਉਨਾਨੇ ਕਹਾ ਅਸਾਂ
ਸੁਪਨਾ ਵੇਖਾ ਹੈ ਕਿ ਪ੍ਰਤਖ ਦੇਖਾ ਹੈ ਤ ਬ ਸਤਿਗੁਰੂ ਜੀ ਕਹਾ ਇਹ ਜਗਤ ਹੀ ਸੁਪਨਾ
ਹੈ ਅਸੀ ਤੁਸੀ ਜਗਤ ਕੇ ਜੀਵਾਂ ਹਾਂ ਗਿਆਨ ਤੇ ਬਿਨਾ ਪ੍ਰਤਖ ਕਹਾ ਹੈ ਤਾਤੇ ਤੁਸੀ ਮਹਾ
ਰਾਜ ਕਾ ਨਾਮ ਜਪੋ ਅਰ ਸੰਤਾ ਕਾ ਸੰਗ ਕਰੋ ਜਾ ਬਾਬਾ ਜੀ ਰਹੁ ਬਰਸਾ ਕਾ ਹੋਇਆ
ਤਾ ਬਾਲਕਾ ਨਾਲ ਲਗਾ ਖੇਡਨ ਬਾਲਕਾ ਦੀ ਔਰ ਦੇਸਾ ਅਤੇ ਸ੍ਰੀ ਗੁਰੂ ਜੀ ਕੀ ਔ
ਰ ਦੇਸ ਗੁਰੂ ਜੀ ਬਾਲਕਾ ਨੂੰ ਬ੍ਰਹਮ ਗਿਆਨ ਕਾ ਉਪਦੇਸ ਕਰੈ ਤਾ ਲੋਕ ਦੇਖ ਕਰ
ਏਹ ਕਹਨ ਜੁ ਹੇ ਸ੍ਰੀ ਪ੍ਰਮੇਸਰ ਜੀ ਏਹ ਤਾ ਅਜੇ ਬਾਲਕ ਹੈ ਅਤੇ ਕੈਸੀਆ ਮਿਠੀ
ਆ ਬਾਤਾ ਕਰਦਾ ਹੈ ਏਹ ਕੋਈ ਖੁਦਾਇ ਕਾ ਸਾਦਕ ਯਾ ਪੀਰ ਪੈਦੇ ਹੋਇਆ ਹੈ ਅ
ਰ ਕੋਈ ਸੰਤ ਆਵੈ ਤਾ ਉਸਨੂੰ ਘਰ ਲੈ ਆਵੈ ਉਸਕੀ ਸੇਵਾ ਟਹਿਲ ਬਹੁਤ ਕਰੈ
ਦਿਨਾ ਦਿਨ ਉਨ ਕੇ ਘਰ ਮੇ ਧਨ ਸੰਪਦਾ ਵਧਦੀ ਜਾਵੈ ਜੋ ਕੁਛ ਪਦਾਰਥ ਘਰੋ ਲੈ
ਜਾਵੈ ਸੋ ਬਾਹਰ ਗਵਾਇ ਆਵੈ ਤਾ ਕਾਲੂ ਪ੍ਰੋਹਤ ਨੂੰ ਉਲਾਭਾ ਦੇਣ ਜਾਵੈ ਜੋ ਪੰਡਤ
ਜੀ ਭੁਲਾ ਛੁਤਾ ਫਿਰਾਇਆ ਹਈ ਅਗੋਂ ਪੰਡਿਤ ਕਹੇ ਭਲਾ ਕਾਲੂ ਹੁਣ ਤਾ ਉਲਾਭੇ
ਦੇਦਾ ਹੈ ਪ੍ਰੰਤੂ ਓਹ ਵੇਲਾ ਆਵਸੀ ਤਾ ਸਿਧਾ ਮੂੰਹਿ ਭੀ ਨ ਕਰੇਗਾ ਤਾ ਕਾਲੂ ਚੁਪ ਕ
ਰਕੇ ਘਰ ਨੂੰ ਉਠ ਆਵੇ॥੧੦॥ ਅਗੇ ਸਾਖੀ ਗੋਪਾਲ ਪਾਧੇ ਨਾਲ ਹੋਈ॥
ਜਦ ਬਾਬਾ ਜੀ ਪੰਜਾ ਬਰਸਾ ਦਾ ਹੋਇਆ ਤਾ ਮਾਤਾ ਪਿਤਾ ਨੇ ਕਹਿਆ ਇਸਨੂੰ ਪਧੇ
ਦੇ ਪੜ੍ਹਨਾ ਪਾਈਏ ਤਾ ਭਲੇ ਦਿਨ ਨੌਚੰਦੇ ਆਇਤ ਵਾਰ ਅਰ ਭਲੀ ਥਿਤ ਬਾਬੇ ਜੀ ਨੂੰ
ਨਾਲ ਲੈਕੇ ਪਟੀ ਬੁਧਕਾ ਬਾਬੇ ਦੇ ਹਥ ਦੇਕੇ ਥਾਲ ਸਕਰ ਦਾ ਭਰਕੇ ਪੰਜ ਰੁਪਏ ਉ
ਪਰ ਧਰਕੇ ਲੈ ਚਲੇ ਜਾਇਕੇ ਪੰਜ ਰੁਪਏ ਪਾਧੇ ਦੇ ਅਗੇ ਰਖੇ ਥਾਲ ਸਕਰ ਦਾ ਕੁਲਪ
ਯਾ ਚਾਟੜੇ ਲਗੇ ਚੁਣ ਚੁਣ ਖਾਣ ਤਾ ਪਾਧੇ ਦੇਖ ਕਰ ਕਹਿਆ ਤੂੰ ਪੜ੍ਹ ਓਅੰ ਨਮਃ
ਸਿਧੰ ਸਾਰਦਾ ਸੁਅਸਤ ਤਾ ਬਾਬੇ ਕਹਿਆ ਤੂੰ ਇਸਕਾ ਅਰਥ ਜਾਣਦਾ ਹੈ ਤਾ ਪਾ
ਧੇ ਕਹਿਆ ਤੁਮ ਹੀ ਕ੍ਰਿਪਾ ਕਰਕੇ ਕਹੋ ਤਾ ਬਾਬੇ ਕਹਿਆ ਸਾਰਦਾ ਦੇਵੀ ਹੈ ਬ੍ਰਹਮ
ਲੋਕ ਸੇ ਮਾਤ ਲੋਕ ਮੇ ਆਵਦੀ ਹੈ ਜੁ ਉਸਕੇ ਓਅੰਕਾਰ ਕਾ ਉਚਾਰ ਕਰਵਾਈ ਤਾ
ਹੈ ਤੇ ਆਪ ਭੀ ਪਵਿਤ੍ਰ ਹੋਤੀ ਹੈ ਉਚਾਰ ਕਰਨ ਵਾਲੇ ਕੋ ਭੀ ਪਵਿਤ੍ਰ ਕਰਤੀ ਹੈ ਸ਼ਰੀਰ
ਜੇਤੇ ਕੁਛ ਹੈ ਸਭ ਭਸਮ ਰੂਪ ਹੈਂ ਅਰ ਸ੍ਰੀ ਵਾਹਿਗੁਰੂ ਜੀ ਭੀ ਸਤ ਹੈ ਸ੍ਰੀ ਵਾਹਿਗੁ
ਰੂ ਕਾ ਨਾਮ ਭੀ ਸਤਿ ਹੈ ਤਾ ਪਾਧੇ ਕਹਾ ਕਾਲੂ ਤੇਰਾ ਪੁਤ੍ਰ ਸਾਸਤ੍ਰਾ ਨੂੰ ਜਗਤ ਵਿਚ ਪ੍ਰ
ਗਟ ਕਰੇਗਾ ਏਹ ਵਡਾ ਮਹਾ ਪੁਰਖ ਤੇਰੇ ਘਰ ਪੈਦਾ ਹੋਇਆ ਹੈ ਕਾਲੂ ਬਾਬੇ ਜੀ ਨੂੰ
ਘਰ ਲੈ ਆਯਾ ਲੋਕਾ ਕਹਿਆ ਤੁਸੀ ਬ੍ਰਿਜ ਨਾਥ ਪੰਡਿਤ ਜੋ ਤਿਲਵੰਡੀ ਰਹਿਦਾ

ਹੈ ਉਸਦੇ ਪਾਸ ਬਾਬੇ ਨਾਨਕ ਨੂੰ ਪੜ੍ਹਨੇ ਪਾਓ ਮਹਤਾ ਕਾਲੂ ਬਾਬੇ ਨਾਨਕ ਜੀ ਨੂੰ ਫੇਰ ਬ੍ਰਿ 
ਜ ਨਾਥ ਪੰਡਿਤ ਪਾਸ ਲੈ ਗਿਆ ਤਾ ਪਾਂਧੇ ਕਹਿਆ ਕਾਗਦ ਮਸਵਾਣੀ ਕਾਨੀ ਮੰਗਾਵ
ਓ ਮੈ ਇਸਨੂੰ ਬਾਰਾ ਅਖਰੀ ਲਿਖ ਦੇਂਦਾ ਹਾਂ ਤਾ ਕਾਲੂ ਟਿੱਕਾ ਚਾਵਲ ਸੁਪਾਰੀ ਦਖਣਾ ਕਾ
ਗਦ ਕਾਨੀ ਮਸਵਾਣੀ ਮੰਗਵਾਈ ਪਾਧੇ ਬਾਰਾ ਅਖਰੀ ਬਾਬੇ ਨੂੰ ਲਿਖ ਦਿਤੀ ਪਾ
ਧੇ ਕਹਿਆ ਨਾਨਕ ਜੀ ਤੂੰ ਪੜ੍ਹ ਤਾ ਸ੍ਰੀ ਗੁਰੂ ਜੀ ਬਚਨ ਕੀਤਾ ਹੇ ਪਾਧਾ ਜੀ ਤੂੰ ਕਿਛੁ-
ਆਪ ਭੀ ਪੜ੍ਹਿਆ ਹੈ ਤਾ ਪਾਧੇ ਕਹਿਆ ਨਾਨਕ ਜੀ ਮੈ ਸਭੁ ਕਿਛੁ ਪੜ੍ਹਿਆ ਹਾਂ
ਤਾ ਗੁਰੂ ਨਾਨਕ ਜੀ ਇਕ ਸਬਦ ਕਹਿਆ ਸਿਰੀਰਾਗੁ ਮਹਲਾ ੧ ਜਾਲਿ ਮੋ
ਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ਭਾਉ ਕਲਮ ਕਰਿ ਚਿਤੁ ਲਿਖਾਰੀ-
ਗੁਰ ਪੁਛਿ ਲਿਖੁ ਬੀਚਾਰੁ ॥ ਲਿਖੁ ਨਾਮੁ ਸਲਾਹਿ ਲਿਖੁ ਲਿਖੁ ਅੰਤੁ ਨ ਪਾਰਾਵ
ਰੁ ॥੧॥ ਰਹਾਉ ॥ ਬਾਬਾ ਏਹੁ ਲੇਖਾ ਲਿਖਿ ਜਾਣੁ ॥ ਜਿਥੈ ਲੇਖਾ ਮੰਗੀਐ ਤਿਥੈ ਹੋ-
ਇ ਸਚਾ ਨੀਸਾਣੁ ॥੧॥ ਤਿਸ ਕਾ ਪਰਮਾਰਥ ਗੁਰੂ ਨਾਨਕ ਜੀ ਕਹਿਦੇ ਹੈਨ ਸੁਣੋ
ਪਾਧਾ ਜੀ ਉਸ ਅਪਾਰ ਪੁਰਖ ਕੀ ਅਪਾਰ ਹੀ ਸੋਭਾ ਹੈ ਸੁਣ ਸੁਆਮੀ ਦੇਵਤਾ ਜੀ
ਏਹੁ ਜੁ ਸਚ ਕਾ ਪੜ੍ਹਨਾ ਹੈ ਸੋ ਕੈਸਾ ਹੈ ਜੋ ਕੋਈ ਪੜ੍ਹੈ ਸੁਣੇ ਲਿਖੇ ਲਿਖਾਵੈ ਗਤਿ
ਸਕੀ ਪਰਮਗਤਿ ਹੋਵੈਗੀ ਜਿਤਨਾ ਮਾਇਆ ਕਾ ਮੋਹ ਹੈ ਸੋਈ ਜਨਮ ਮਰਨ ਨੂੰ
ਪਰਾਪਤ ਕਰਦਾ ਹੈ ਇਸਨੂੰ ਗਿਆਨ ਦੀ ਅਗਨਿ ਨਾਲ ਦਗਧ ਕੀਜੈ ਗੁਰਾਂ ਦੇ ਬ
ਚਨੇ ਦਾ ਅਭਿਆਸ ਕਰੇ ਸੋਈ ਘਸਾਵਣਾ ਹੈ ਮਸ ਦਾ ਉਪਦੇਸ ਰੂਪੀ ਡੰਡੇ ਨਾਲ
ਏਸ ਦੀ ਮਸ ਕੀਜੈ ਅਤੇ ਆਪਣੀ ਜੋ ਸੁਮਤ ਹੈ ਸੋ ਕਾਗਦ ਕੀਚੈ ਭਾਉ ਜੋ ਸਾਧ
ਸੰਗਤਿ ਨਾਲ ਪ੍ਰੀਤ ਕਰਨੀ ਸੋ ਕਾਨੀ ਕੀਚੈ ਚਿਤ ਮਹਾਰਾਜ ਜੀ ਦੇ ਭਜਨ ਨਾਲ ਸ
ਵਧਾਨ ਰਖਣਾ ਸੋ ਲਿਖਾਰੀ ਕੀਚੈ ਗੁਰਾਂ ਦੇ ਬਚਨ ਪੁਛ ਕੇ ਆਪਣੀ ਮਤ ਉਪਰ
ਲਿਖੇ ਕਰਤੇ ਦਾ ਨਾਮ ਲਿਖੇ ਸਾਲਾਹ ਲਿਖੇ ਜਿਸਦਾ ਅੰਤ ਪਾਰਾਵਾਰ ਨਹੀ ਹੈ ਬਾ
ਬਾ ਪੰਡਿਤ ਜੇ ਏਹੁ ਲੇਖਾ ਲਿਖ ਜਾਣਦਾ ਹੈ ਤਾ ਆਪ ਭੀ ਲਿਖ ਅਤੇ ਮੈਨੂੰ ਭੀ ਲਿ
ਖਾਇ ਜਿਥੇ ਧਰਮ ਰਾਇ ਦੇ ਪਾਸ ਲੇਖਾ ਪੁਛੀਏਗਾ ਗੁਰਮੁਖਾਂ ਦੇ ਹਥ ਗੁਰਾਂ ਦੇ ਸ
ਬਦ ਦਾ ਨੀਸਾਣ ਹੋਵੇਗਾ ਤਾ ਉਨਾ ਦੇ ਅਗੇ ਧਰਮ ਰਾਇ ਭੀ ਮਥਾ ਟੇਕੇਗਾ ਅਤੇ
ਜੇ ਏਸ ਲੇਖੇ ਨੂੰ ਪੜ੍ਹ ਨਹੀ ਜਾਣਦਾ ਤਾ ਤੂੰ ਅਸਾ ਪਾਸੋ ਸਿਖ ਲੈਇ ਤਾ ਤੇਰਾ ਭਲਾ
ਹੋਵੇਗਾ ਅਰ ਤੇਰਾ ਜਮ ਕਾ ਫਾਹਾ ਕਟਿਆ ਜਾਵੇਗਾ ਅਰ ਜਿਤ ਲਿਖਣੇ ਪੜ੍ਹਨੇ ਕਰ
ਜਨਮ ਮਰਨ ਤੇ ਛੁਟੀਐ ਅਤੇ ਸੁਣ ਸੁਆਮੀ ਜਿਥੇ ਲੇਖਾ ਮੰਗੀਏਗਾ ਤਾ ਹਾਤੇ ਨੇ ਹਥ
ਸਚੇ ਸਿਮਰਨ ਕਾ ਨੀਸਾਣੁ ਹੋਵੈਗਾ ਤਾ ਅਗੇ ਲੇਖਾ ਮੰਗੀਏਗਾ ਨਾਹੀ ਅਤੇ ਏਹ ਜੋ

੧੪ ਸਿਮਰਨ ਇਥੇ ਸਿਮਰੀਦਾ ਹੈ ਜੋ ਏਹ ਸਚੀ ਦ੍ਰਗਾਹ ਕਾ ਨੀਸਾਣੁ ਹੋਵੈਗਾ ਅਰ ਸੁਣ ਸ੍ਵਾ
ਮੀ ਜੇ ਤੂੰ ਸਚੀ ਦਰਗਾਹ ਵਿਚ ਛੂਟਿਆ ਚਾਹੈ ਤਾ ਸ੍ਰੀ ਪ੍ਰਮੇਸਰ ਜੀ ਕਾ ਸਚ ਕਾ ਲੇਖਾ
ਪੜ੍ਹਿਆ ਕਰ ਅਰ ਬੁਝਾਯਾ ਭੀ ਕਰ ਅਰ ਹੇ ਪੰਡਿਤ ਜੀ ਜਿਸ ਕੇ ਮਸਤਕ ਲੇਖ ਲਿ
ਖਿਆ ਹੋਵੈਗਾ ਸੋ ਤਿਸ ਕੋ ਪਰਾਪਤ ਹੋਵੈਗਾ ਅਤੇ ਸੁਣੇ ਪਾਧਾ ਜੀ ਗਲੀ ਤਾ ਪਰ
ਮੇਸਰ ਪਾਯਾ ਨਹੀ ਜਾਂਦਾ ਅਰ ਗਲਾ ਕੀਆ ਬਾਤਾ ਜੋ ਹੈਨ ਸੋ ਗਲਾਂ ਹੀ ਹੈਨ ਅਤੇ
ਗਲਾ ਕੀ ਬਾਤ ਝੂਠ ਹੈ ਅਰ ਸ੍ਰੀ ਪ੍ਰਮੇਸਰ ਨੂੰ ਸੋਈ ਪਾਵੈ ਜਿਸ ਨੂੰ ਵਾਹਿਗੁਰੂ ਦੀ-
ਕ੍ਰਿਪਾ ਹੋਵੈ ਅਤੇ ਸੋਈ ਨਾਮ ਕੀ ਵਡਿਆਈ ਪਾਵੈ ਅਤੇ ਸੁਣਹੁ ਪੰਡਿਤ ਜੀ ਬਿਨਾ
ਪਰਮੇਸਰ ਜੀ ਦੇ ਨਾਮ ਥੋ ਹੋਰ ਪੜ੍ਹਨਾ ਸਭ ਬਾਦ ਹੈ ਤਾ ਫੇਰ ਬ੍ਰਿਜਨਾਥ ਪੰਡਿਤ ਨੇ ਕ
ਹਿਆ ਹੇ ਨਾਨਕ ਜੀ ਓਹ ਪੜ੍ਹਨਾ ਕੈਸਾ ਹੈ ਜਿਤ ਕਰਕੈ ਛੂਟੀਐ ਤਾ ਗੁਰੂ ਨਾਨਕ ਜੀ ਕ
ਹਿਆ ਸੁਣੇ ਸ੍ਵਾਮੀ ਦੇਵਤਾ ਮਸ ਦੀਵੇ ਕੀ ਕਾਗਦ ਸਣੀ ਕਾ ਅਰ ਕਲਮ ਕਾਨੇ ਕੀ ਅ
ਤੇ ਜੋ ਲਿਖਿਆ ਹੈ ਮਾਯਾ ਕਾ ਜੰਜਾਲ ਲਿਖਿਆ ਜਿਤ ਲਿਖਿਆ ਸਭ ਵਿਕਾਰ ਹੋ
ਵਨ ਅਤੇ ਸੁਣ ਸ੍ਵਾਮੀ ਜੋ ਸਚ ਕਾ ਪੜ੍ਹਨਾ ਹੈ ਸੋ ਐਸਾ ਹੈ ਜੋ ਮਾਯਾ ਕਾ ਮੋਹ ਜਲਾਇ
ਕਰ ਮਸ ਕਰੀਏ ਅਰ ਦਇਆ ਕਾ ਕਾਗਦ ਕਰੀਐ ਜੋ ਇਸ ਕੇ ਅੰਦਰ ਕਿਛੁ ਭਾ
ਉ ਹੋਵੈ ਤਿਸ ਕੀ ਕਲਮ ਕਰੀਐ ਅਰ ਚਿਤ ਲਿਖਣਹਾਰਾ ਕਰੀਐ ਜੋ ਲਿਖੀਐ
ਤਾ ਪਰਮੇਸਰ ਕਾ ਨਾਮ ਲਿਖੀਐ ਅਤੇ ਸਾਲਾਹਿ ਲਿਖੀਐ ਬਿਅੰਤ ਸੋਭਾ ਲਿਖੀ
ਐ ਜਿਸ ਲਿਖੀਐ ਸਭ ਵਿਕਾਰ ਮਿਟ ਜਾਵਨ ਅਰ ਤਨ ਮਨ ਸੁਖੀ ਹੋਵੈ ਹੇ ਪੰਡਿਤ
ਜੀ ਏਹ ਲੇਖਾ ਪੜ੍ਹਿਆ ਹੈ ਤਾ ਤੂੰ ਪੜ੍ਹ ਭੀ ਅਤੇ ਬੁਝਾਉ ਭੀ ਅਰ ਜੇ ਸਚ ਕਾ ਲੇਖ
ਨਹੀ ਪੜ੍ਹਿਆ ਤਾ ਤੂੰ ਨਾ ਪੜ੍ਹ ਅਤੇ ਨਾ ਪੜ੍ਹਾਉ ਤਾ ਪੰਡਿਤ ਨੇ ਕਹਾ ਹੇ ਨਾਨਕ ਜੀ ਏ
ਹ ਬਾਤਾ ਤੂੰ ਕਿਥੋ ਪਾਈਆ ਹੈਨ ਅਰ ਹੇ ਨਾਨਕ ਜੀ ਇਥੇ ਜੋ ਹੁਣ ਪਰਮੇਸਰ ਦਾ ਨਾਮ
ਜਪਦੇ ਹੰਨ ਤਿਨ ਕੋ ਕਿਆ ਫਲ ਮਿਲਦਾ ਹੈ ਤਾ ਬਾਬੇ ਨਾਨਕ ਜੀ ਦੂਜੀ ਪਉੜੀ ਆ
ਖੀ॥ ਜਿਥੈ ਮਿਲੈ ਵਡਿਆਈਆ ਸਦ ਖੁਸੀਆ ਸਦ ਚਾਉ॥ ਤਿਨ ਮੁਖ ਟਿਕੇ ਨਿ
ਕਲੇ ਜਿਨ ਮਨ ਸਚਾ ਨਾਉ॥ ਕਰਮਿ ਮਿਲੈ ਤ ਪਾਈਐ ਨਾਹੀ ਗਲੀ ਵਾਉ ਦੁਆ
ਉ॥੨॥ ਤਿਸ ਕਾ ਪ੍ਰਮਾਰਥ ਗੁਰੂ ਨਾਨਕ ਜੀ ਕਹਿੰਦੇ ਹੈਨ ਜੋ ਸੁਣੇ ਪੰਡਿਤ
ਜੀ ਜਿਥੇ ਤੇਰਾ ਜੀਉ ਜਾਵੇਗਾ ਓਥੈ ਸ੍ਰੀ ਪ੍ਰਮੇਸਰ ਜੀ ਕੇ ਸਿਮਰਣੇ ਦਾ ਪੁੰਨ ਹੋਵੈਗਾ
ਅਤੇ ਸਦਾ ਸਦਾ ਖੁਸੀਆ ਹੋਵਨਗੀਆ ਪ੍ਰ ਜਿਨਾ ਨੇ ਇਕ ਮਨ ਹੋਕੇ ਪ੍ਰਮੇਸਰ ਨੂੰ
ਸਿਮਰਿਆ ਹੈ ਸੋ ਤਿਨਾ ਕੋ ਸਚੀ ਦਰਗਾਹ ਵਿਖੇ ਵਡਿਆਈਆ ਮਿਲਨਗੀਆਂ
ਤਾ ਪੰਡਿਤ ਏਹ ਗਲ ਸੁਣ ਕੇ ਵਡਾ ਭੈਮਾਨ ਹੋਇਆ ਅਰ ਆਖਨ ਲਗਾ ਹੇ ਨਾਨਕ

ਜੀ ਇਕ ਜੋ ਪਰਮੇਸ਼ਰ ਦਾ ਨਾਮ ਲੈਂਦੇ ਹੈਨ ਸੋ ਤਿਨ ਕੋ ਕੋਈ ਜਾਨਤਾ ਭੀ ਨਹੀ ਅਰ ਉ
ਨ ਕੋ ਰੋਟੀਆ ਭੀ ਨਾਹੀ ਜੁੜਤੀਆਂ ਅਤੇ ਇਕ ਪਾਤਸਾਹੀਆ ਕਰਦੇ ਹੈਨ ਅਰ ਬ
ਡੇ ਬਡੇ ਸੁਖ ਭੋਗਤੇ ਹੈਨ ਅਤੇ ਸ੍ਰੀ ਪਰਮੇਸਰ ਜੀ ਤੇ ਭੀ ਨਾਹੀ ਡਰਦੇ ਪ੍ਰਦੇਖਾ ਜੀ ਉ
ਨ ਕਾ ਕਿਆ ਹਾਲ ਹੋਵੈਗਾ ਉਥੇ ਉਨਾਨੂੰ ਵਡਿਆਈ ਪਾ ਜੋ ਹੋਵਨਗੀਆਂ ਜਿਨਾ ਦੇ ਮ
ਨ ਵਿਚ ਸਾਹਾਜਦੇ ਭਜਨ ਦਾ ਚਾਉ ਹੈ ਸੋ ਇਸ ਲੋਕ ਮੈ ਭੀ ਤੇ ਪਰਲੋਕ ਮੇਂ ਭੀ ਸੁਖ
ਹੈ ਜਿਨਾ ਦੇ ਪੂਰਬਲੇ ਕਰਮ ਹਛੇ ਹੁੰਦੇ ਹੈਨ ਸੋ ਨਾਮ ਨੂੰ ਪ੍ਰਾਪਤਿ ਹੋਂਦੇ ਹੈਨ ਤੇ ਗਲਾ
ਵਾਲੇ ਘਨੇਰੇ ਹੈਨ ਜੈਸੇ ਮੁਰਲੀ ਦੇ ਇਕ ਪਾਸੇ ਫੂਕ ਮਾਰੀਏ ਤਾ ਦੂਸਰੇ ਪਾਸੇ ਨਿਕ
ਲ ਜਾਂਦੀ ਹੈ ਤੈਸੇ ਅਗਿਆਨੀ ਏਕ ਕਾਨ ਮੈ ਸੁਣਦੇ ਹੈਨ ਦੂਸੇ ਨਿਕਲ ਜਾਂਦੀ ਹੈ
॥ ਤਾ ਬਾਬੇ ਨਾਨਕ ਜੀ ਤੀਜੀ ਪਉੜੀ ਆਖੀ॥ ਇਕ ਆਵਹਿ ਇਕ ਜਾਹਿ
ਉਠ ਰਖੀਅਹਿ ਨਾਉ ਸਲਾਰ॥ ਇਕ ਉਪਾਇ ਮੰਗਤੇ ਇਕਨਾ ਵਡੇ ਦਰਬਾਰ॥ ਅਗੈ
ਗਇਆ ਜਾਣੀਐ ਵਿਣੁ ਨਾਵੈ ਵੇਕਾਰ॥ ੩॥ ਤਿਸਕਾ ਪ੍ਰਮਾਰਥ ਗੁਰੂ ਨਾ
ਨਕ ਜੀ ਕਹਿੰਦੇ ਹੈਨ॥ ਸੋ ਸੁਣੋ ਪੰਡਿਤ ਜੀ ਇਕ ਪ੍ਰਾਣੀ ਅਉਂਦੇ ਹੈਨ ਇਕ ਚਲੇ
ਜਾਂਦੇ ਹੈਨ ਇਕ ਸਾਹੁ ਹੈਨ ਇਕ ਪਾਤਿਸਾਹੁ ਹੈਨ ਇਕ ਭਿਖਿਆ ਮੰਗ ਮੰਗ ਕਰ
ਖਾਂਦੇ ਹੈਨ ਸੁਣੋ ਪੰਡਿਤ ਜੀ ਏਥੇ ਜੋ ਪਾਤਿਸਾਹੀ ਕਰਦੇ ਹੈਨ ਅਰ ਸੁਖ ਭੋਗਤੇ ਹੈ
ਨਾ ਅਰ ਸ੍ਰੀ ਪ੍ਰਮੇਸਰ ਕੋ ਨਾਹੀ ਸਿਮਰਤੇ ਤਿਨ ਕੋ ਐਸੀ ਸਜਾਇ ਮਿਲੈਗੀ ਜੈਸੇ ਕ
ਪੜੇ ਕੋ ਧੋਬੀ ਦੇਂਦਾ ਹੈ ਅਤੇ ਚਕੀ ਦਾਣਿਕੋ ਦੇਂਦੀ ਹੈ ਜੈਸੇ ਤੇਲੀ ਤਿਲਾ ਕੋ ਦੇਂਦਾ ਹੈ ਐ
ਸੀ ਸਜਾਇ ਕਉ ਓਹ ਪ੍ਰਾਣੀ ਪਾਵਹਿਗੇ ਜਿਨਾ ਦਾਨ ਪੁੰਨ ਨਹੀ ਕੀਤਾ ਸੋ ਪ੍ਰਾਣੀ ਮੰ
ਗਦੇ ਫਿਰਦੇ ਹੈਨ ਜਿਨਾ ਪੁੰਨ ਕੀਤੇ ਹੈਨ ਸੋ ਸਾਹੁ ਹੁੰਦੇ ਹੈਨ ਅਰ ਜਿਨਾ ਸਾਧ ਸੰਗਤ
ਕੀਤਾ ਹੈ ਸੋ ਸਾਧ ਸੰਗਤ ਹੁੰਦੇ ਹੈਨ ਅਤੇ ਇਕਨਾ ਦੇ ਮਾਤਾ ਪਿਤਾ ਚੁਣ ਚੁਣ ਨਾਉ
ਚੰਗੇ ਰਖਦੇ ਹੈਨ ਅਤੇ ਜੋ ਪ੍ਰਾਣੀ ਭਿਖਿਆ ਮੰਗ ਮੰਗ ਕੇ ਖਾਂਦੇ ਹੈਨ ਅਤੇ ਸ੍ਰੀ ਪਰ
ਮੇਸਰ ਜੀ ਕਾ ਨਾਮ ਸਿਮਰਤੇ ਹੈਂ ਸੋ ਤਿਨ ਕੋ ਉਸੀ ਪਰਮੇਸਰ ਜੀ ਦੀ ਦਰਗਾਹ ਵਿਚ
ਵਡਿਆਈਆ ਮਿਲਣਗੀਆ ਅਤੇ ਅਗੇ ਗਇਆ ਜਾਣੀਏਗਾ ਜਿਨਾ ਨਾਮ ਨਹੀ
ਜਪਿਆ ਅਤੇ ਵੇਕਾਰ ਕੀਤੇ ਹੈਨ ਸੋ ਨਰਕਾ ਦੇ ਵਿਚ ਪਵਨਗੇ ਤਾ ਪੰਡਿਤ ਏਹ ਬਾ
ਤ ਸੁਣ ਕੇ ਬਹੁਤ ਡਰਿਆ ਪੰਡਿਤ ਨੇ ਕਹਿਆ ਹੇ ਨਾਨਕ ਜੀ ਤੂੰ ਐਸਿਆ ਬਾਤਾ ਕਿਉਂ
ਕਰਦਾ ਹੈ ਅਜੇ ਤੂੰ ਬਾਲਕ ਹੈ ਅਜੇ ਕੁਛ ਮਾਤ ਪਿਤਾ ਦਾ ਸੁਖ ਦੇਖ ਅਜਾ ਤੇਰੀ
ਛੜ੍ਹਾ ਹੈ ਤਾ ਫੇਰ ਗੁਰੂ ਜੀ ਨੇ ਚੌਥੀ ਪਉੜੀ ਆਖੀ॥ ਭੈ ਤੇਰੈ ਡਰੁ ਅਗਲਾ ਖਪਿ ਖਪਿ
ਛਿਜੈ ਦੇਹ॥ ਨਾਵ ਜਿਨਾ ਸੁਲਤਾਨ ਖਾਨ ਹੁੰਦੇ ਡਿਠੇ ਖੇਹ॥ ਨਾਨਕ ਉਠੀ ਚਲਿਆ ਸਭ

੧੬ ਕੂੰਨੈਕੂਟੇਨੇਹਾ॥੪॥ਇਤਿਸਕਾਪ੍ਰਮਾਰਥ॥ ਗੁਰੂਨਾਨਕਜੀਕਹਿੰਦੇਹੈਨਹੇਪੰਡਿ
ਤਜੀ ਮੈਨੂੰਉਸਸਾਹਿਬਕਾ ਐਸਾਡਰਹੈਜੋਮੇਰੀਦੇਹ ਖਪਖਪਕਰਪਈਛਿਜਦੀ
ਹੈ ਜਿਨਾਂਦੇਨਾਮਪਾਤਿਸਾਹ ਅਤੇਖਾਣ ਹੈਸਨਸੋ ਮੈ ਆਪਣੀ ਅਖੀ ਖੇਹਹੋਏਡਿਠੇ
ਹੈਨ ਇਸ ਸਰੀਰ ਅਤੇ ਪਦਾਰਥਾਨਾਲ ਝੂਠਾਮੋਹ ਹੈ ਜਿਸ ਵੇਲੇ ਸਦਾ ਆਵੇਗਾ ਤੁਰਤ
ਹੀਉਠਜਾਈਐਗਾ ਨਾਲਕੁਛ ਨਹੀ ਲੈਜੈਗਾ ਇਸਵਾਸਤੇ ਵਾਹਿਗੁਰੂ ਦੇ ਭਉਕ
ਬਹੁਤਾਡਰਹੋਇਆਹੈ ਸੋਤਿਸ ਡਰਕਰਕੇ ਮੇਰੀ ਦੇਹ ਅਤ ਭੈਵਾਨ ਹੋਏ ਰਹੀਹੈ
ਜਿਨਕਾ ਅਮਰ ਮੰਨੀਦਾਸੀ ਓਹਭੀ ਏਥੋ ਉਠਗਏਹੈਨ ਸੁਣੋ ਪੰਡਿਤ ਜੀ ਮੈਕੂੰਨ॰
ਨੇਹੁ ਕਿਸਨਾਲ ਕਰਾ ਅਤੇ ਅਸੀਭੀ ਇਸ ਜਹਾਨ ਤੇ ਇਸ ਜਾਮੇ ਨੂੰਛੋੜਕੇ ਛਪਾ
ਇਜਾਵੇਗੇ ਅਤੇ ਏਹ ਜਾਮਾ ਕਿਸੀ ਕੇ ਹਾਥ ਨਹੀ ਆਵੇਗਾ ਅਤੇ ਸਾਹਿਬਦੀ ਬੰਦ
ਗੀ ਐਸੀ ਹੈ ਜੋ ਸਭਸਕੋ ਛੁਡਾਇਲਵੇਗੀ ਇਸਕੂੰਨੈ ਸੰਸਾਰ ਨਾਲ ਨੇਹੁ ਕਿਆ
ਕਰੀਐ ਤਾ ਪੰਡਿਤ ਨੇ ਸੁਣਕਰ ਨਮਸਕਾਰ ਕੀਤੀ ਅਰ ਕਹਿਣ ਲਗਾ ਹੇ ਨਾਨ
ਕ ਜੀ ਤੂੰ ਧੰਨ ਹੈਂ ਅਤੇ ਹੋਰ ਕੋਈ ਕਿਸੀ ਕਾ ਕੋਈ ਕਿਸੀ ਕਾ ਅਰ ਮੈ ਜੋ ਹਾਂ ਸੋ ਤੇਰਾ
ਹੀ ਹਾਂ ਤਾਂ ਗੁਰੂ ਜੀ ਕਹਿਆ ਬ੍ਰਿਜਨਾਥ ਤੌ ਭਗਵਾਨ ਕਾ ਨਾਮ ਹੈ ਤੂੰ ਆਪਣਾ ਨਾਉ ਕਿ
ਉ ਰਖਾਯਾ ਹੈ ਤਾ ਪੰਡਤ ਕਹਿਆ ਗਊਆ ਦੇ ਬੈਠਣ ਦੀ ਜਾਗਾ ਉਸਕੋ ਬ੍ਰਿਜ ਕਹੀ
ਦਾ ਹੈ ਉਸਦਾ ਜੋ ਸੁਆਮੀ ਸੋ ਨਾਥ ਕਹੀਏ ਤੈਸੇ ਹੀ ਸਰੀਰ ਰੂਪੀ ਬ੍ਰਿਜ ਹੈ ਇੰਦ੍ਰੀਆਂ
ਰੂਪੀ ਗਊਆ ਤਿਨਾਂ ਦਾ ਜੋ ਪ੍ਰੇਰਕ ਹੈ ਸੋ ਨਾਥ ਹੈ ਤਾਤੇ ਮੈ ਜੀਵ ਹੋਂ ਸਰੀਰ ਕਾ ਸਾਖੀ ਇ
ਸਵਾਸਤੇ ਬ੍ਰਿਜਨਾਥ ਕਹਿਤੇ ਹੈ ਗੁਰੂ ਨਾਨਕ ਜੀ ਕੇ ਸਭ ਅਗਮ ਨਿਗਮ ਦੀ ਸੋ
ਝੀ ਹੈ ਪਾਧਾ ਤੇ ਏਕ ਬਹਾਨਾ ਹੈ ਆਪ ਪੂਰਨ ਪੁਰਖ ਹੈ ਹੋਰ ਲੜਕੇ ਜੋ ਸੰਗ ਕੇ ਖੇ
ਲਣੇ ਵਾਲੇ ਸੰਗੀ ਹੈ ਤਿਨਕੋ ਭੀ ਏਹੀ ਅਭਿਆਸ ਕਰਾਵੈ ਪਰਮੇਸਰ ਜੀ ਕੀਆ
ਬਾਤਾ ਸੁਣਨੇ ਕਾ ਹੋਰ ਕੋਈ ਖੇਲ ਨਹੀ ਖੇਲਤੇ ਜੇ ਕੁਛ ਖੇਲ ਕਰਨੀ ਤਾ ਪਰਮੇਸ
ਜੀ ਕੀ ਬਾਰਤਾ ਹੀ ਕਰਨੀ ਲੀਲਾ ਕਰਨੀ ਤੌ ਪਰਮੇਸਰ ਜੀ ਅਤੇ ਓਹ ਬਾਲਕ ਪ
ਮੇਸਰ ਕੇ ਨਾਮ ਮੈ ਮਗਨ ਹੋਇ ਰਹੇ ਹੈਂ॥ ਤਾ ਪਾਧੇ ਬ੍ਰਿਜਨਾਥ ਕਹਿਆ ਬਾਰਾ ਅ
ਖਰੀ ਲਿਖੋ ਤਾ ਗੁਰੂ ਬਾਬੇ ਜੀ ਨੇ ਆਸਾ ਰਾਗੁ ਵਿਚ ਸਬਦ ਬੋਲਿਆ॥ ਆਸਾ
ਮਹਲਾ ੧ ਪਟੀ ਲਿਖੀ॥ ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏ
ਕੁ ਭਇਆ॥ ਸੇਵਤ ਰਹੇ ਚਿਤੁ ਜਿਨ ਕਾ ਲਾਗਾ ਆਇਆ ਤਿਨ ਕਾ ਸਫਲੁ ਭਇ
ਆ॥ ਮਨ ਕਾਹੇ ਭੂਲਹਿ ਮੂੜ ਮਨਾ॥ ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥੧॥
ਬਾਬੇ ਨੇ ਕਹਿਆ ਸੋਈ ਕਰਤਾ ਹੈ ਜਿਸਨੇ ਸ੍ਰਿਸਟ ਸਾਜੀ ਹੈ ਸਭਨਾ ਦਾ ਸਾਹਿਬ

ਇਕ ਹੈ ਜਿਨਾ ਚਿਤ ਲਾਇਕੇ ਸੇਵਿਆ ਹੈ ਆਇਆ ਤਿਨਾ ਦਾ ਸਫਲ ਹੈ ਹੋਰ ਜਿਤ ੧੧
ਨੇ ਪਨਣਵਾਲੇ ਹੈਨ ਤਿਨਾ ਸਭਨਾ ਧਰਮਰਾਇ ਦਾ ਲੇਖਾ ਦੇਣਾ ਹੈ ਏਹ ਮਨ ਭੂਲਾ
ਹੋਇਆ ਮਾਨਸ ਜਨਮ ਖੋਂਵਦਾ ਹੈ॥ ਰਹਾਉ॥ ਕਹਿੰਦੇ ਹੈਨ ਮਨ ਦਾ ਨਾਮ ਵਿਚ
ਠਹਿਰਾਉ ਹੋਵੈ ਤਾ ਇਸਨੂੰ ਲੇਖਾ ਦੇਣਾ ਨ ਪਵੈ॥ "ਈਵੜੀ ਆਦਿ ਪੁਰਖੁ ਹੈ
ਦਾਤਾ ਆਪੇ ਸਚਾ ਸੋਈ॥ ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ ਨ ਹੋ
ਈ॥੨॥ ਬਾਬੇ ਜੀ ਕਹਿਆ ਈਵੜੀ ਆਦਿ ਪੁਰਖ ਦੀ ਸਕਤਿ ਹੈ ਸਰਬ ਦਾ ਦਾ
ਤਾ ਹੈ ਸਚਾ ਹੈ ਇਨਾ ਅਖਰਾ ਵਿਚ ਜੋ ਉਸਦੇ ਨਾਮ ਨੂੰ ਬੁਝਦੇ ਹੈਨ ਓਨਾ ਦੇ ਸਿਰ ਫੇਰ
ਲੇਖਾ ਨਹੀ ਹੁੰਦਾ॥ "ਊੜੈ ਉਪਮਾ ਤਾ ਕੀ ਕੀਜੈ ਜਾ ਕਾ ਅੰਤੁ ਨ ਪਾਇਆ ਜਾ ਸੇ
ਵਤਰਾਹਿ ਸੇਈ ਫਲੁ ਪਾਵਹਿ ਜਿਨੀ ਸਚੁ ਕਮਾਇਆ॥੩॥ ਬਾਬੇ ਜੀ ਨੇ ਕ
ਹਿਆ ਊੜਾ ਨਾਮ ਓਅੰਕਾਰ ਦਾ ਹੈ ਓਅੰਕਾਰ ਬੀ ਮਹਾਰਾਜ ਨੈ ਸ੍ਰਿਸਟਿ ਉਤਪਤਿ
ਕੀਤੀ ਹੈ ਉਸਦਾ ਅੰਤ ਨਹੀ ਪਾਇਆ ਜਾਂਦਾ ਊੜਾ ਅਖਰ ਕਹਿੰਦਾ ਹੈ ਤਿਸਦੀ ਉ
ਪਮਾ ਕਰੀਐ ਜਿਨਾ ਨੇ ਸਤਿਗੁਰਾ ਦੇ ਸਬਦ ਤੇ ਸੰਤਾਂ ਨੂੰ ਸੇਵਿਆ ਹੈ ਓਨਾ ਨੂੰ ਗਿਆ
ਨ ਦਾ ਫਲ ਪ੍ਰਾਪਤ ਹੋਇਆ ਹੈ ਜਿਨਾ ਸਚੇ ਹੋਇਕੇ ਕਮਾਈ ਕੀਤੀ ਹੈ ਸੋਈ ਖੁਸੀ
ਹੋਏ ਹੈਨ॥ "ਙੰਙੈ ਙਿਆਨੁ ਬੂਝੈ ਜੇ ਕੋਈ ਪੜਿਆ ਪੰਡਿਤੁ ਸੋਈ॥ ਸਰਬ
ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ॥੪॥ ਙੰਙਾ ਅਖਰ ਕਹਿੰਦਾ ਹੈ
ਜੋ ਗੁਰਾ ਦੇ ਗਿਆਨ ਨੂੰ ਬੁਝਦਾ ਹੈ ਪੜਿਆ ਭੀ ਸੋਈ ਅਤੇ ਪੰਡਿਤ ਭੀ ਸੋਈ ਹੈ ਸ
ਰਬ ਜੀਆ ਵਿਚ ਇਕੋ ਜਾਣਦਾ ਹੈ ਜਿਸ ਨੇ ਤ ਉਸਦੀ ਹਉਮੈ ਮਿਟ ਜਾਂਦੀ ਹੈ॥
ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ॥ ਜਮਰਾਜੇ ਕੇ ਹੇਰੂ ਆ
ਏ ਮਾਇਆ ਕੈ ਸੰਗਲਿ ਬੰਧਿ ਲਇਆ॥੫॥ ਕਕਾ ਅਖਰ ਕਹਿੰਦਾ ਹੈ
ਕਾਲਿਆ ਕੇਸਾਂ ਨੂੰ ਸਾਬੂਣ ਮਲ ਮਲ ਧੋਵੈ ਤਉ ਭੀ ਉਜਲ ਨਹੀ ਹੁੰਦੇ ਜਿਸ
ਸਮੇ ਚਿਟੇ ਕੇਸ ਆਂਵਦੇ ਹੈਨ ਸਾਬੂਣ ਤੇ ਬਿਨਾ ਉਜਲ ਹੋ ਜਾਂਦੇ ਹੈਨ ਪਹਿਲੇ ਬੋ
ਡੇ ਜਿਹੇ ਕੇਸ ਕੰਨਾ ਉਤੇ ਚਿਟੇ ਆਂਵਦੇ ਹੈਨ ਮਾਨੋ ਜਮਰਾਜ ਦੇ ਹੇਰੂ ਹੈਨ ਓਹ ਮਨੁ
ਖਾ ਦੇ ਕੰਨਾ ਵਿਚ ਆਖਦੇ ਹੈਨ ਜੈਸੀ ਖੇਤੀ ਪਕੀ ਹੋਈ ਚਿਟੀ ਹੋ ਜਾਂਦੀ ਹੈ ਤੈਸੇ ਅ
ਬ ਤੇਰੀ ਜਵਾਨੀ ਬਤੀਤ ਹੋ ਗਈ ਹੈ ਹੁਣ ਤੂੰ ਨਾਮ ਜਪੇਗਾ ਸੰਤਾ ਦਾ ਸੰਗ ਕਰੇ
ਗਾ ਤਾ ਤੇਰਾ ਮੁਖ ਉਜਲ ਹੋਵੈਗਾ ਪਿਛਲੇ ਪਾਪ ਤੇਰੇ ਧੋਤੇ ਜਾਵੇਗੇ ਅਤੇ ਜੇ ਹੁ
ਣ ਭੀ ਤ੍ਰਿਸਨਾ ਕਰਦਾ ਰਹੇਗਾ ਤਾ ਜਮ ਤੈਨੂੰ ਸੰਗਲ ਪਾਇ ਕਰ ਲੈ ਜਾਵੇਗਾ ਅ
ਤੇ ਫੇਰ ਇਸ ਵੇਲੇ ਨੂੰ ਪਛੋਤਾਵੇਗਾ॥ ਖਖੈ ਖੁੰਦਕਾਰੁ ਸਾਹੁ ਆਲਮੁ ਕਰਿ ਖ

੧੮ ਰੀਦ ਜਿਨ ਖਰਚ ਦੀਆ ਬੰਧਨ ਜਾਕੈ ਸਭੁ ਜਗ ਬਾਂਧਿਆ ਅਵਰੀ ਕਾ ਨਹੀ ਹੁਕ
ਮ ਪਇਆ ॥੬॥ ਖਖਾ ਆਖਦਾ ਹੈ ਸਾਰੇ ਜਗਤ ਦੇ ਪਾਤਸਾਹੁ ਸਤਿਗੁਰੂ
ਹੈਨ ਜਿਨਾਨੇ ਨਾਮ ਰੂਪੀ ਧਨ ਦੇਕਰ ਸਾਰੇ ਜਗਤ ਨੂੰ ਮੁਲ ਲੀਤਾ ਹੈ ਜੋ ਪ੍ਰਾਣੀ ਤਿਨ
ਸਤਿਗੁਰਾਂ ਦੇ ਗਿਆਨ ਦੇ ਬੰਧਨ ਵਿਚ ਬੱਧੇ ਹੋਏ ਹੈਨ ਤਿਨਾਂ ਨੂੰ ਧਰਮਰਾਇ ਦੇ ਬੰਧਨ ਨ
ਹੀ ਪਉਂਦੇ ਉਨਾ ਦੇ ਉਪਰ ਹੋਰ ਕਿਸੇ ਦਾ ਹੁਕਮ ਨਾਹੀ ਪਉਂਦਾ ਸਤਿਗੁਰਾਂ ਦੇ ਧਰ
ਤਾਪ ਕਰਕੇ ਨਿਰਭੈ ਰਹਿੰਦੇ ਹੈਨ ॥ ਗਗੈ ਗੋਇ ਗਾਇ ਜਿਨ ਛੋਡੀ ਗਲੀ ਗੋ
ਬਿੰਦ ਗਰਬ ਭਇਆ ॥ ਘੜਿ ਭਾਂਡੇ ਜਿਨ ਆਵੀ ਸਾਜੀ ਚਾੜਨ ਵਾਹੈ ਤਈ ਕੀਆ
॥੭॥ ਗਗਾ ਅਖਰ ਕਹਿੰਦਾ ਹੈ ਸ੍ਰੀ ਮਹਾਰਾਜ ਨੇ ਜਿਤਨੀ ਗੋ ਪ੍ਰਿਥਵੀ ਤੇ
ਬ੍ਰਹਮੰਡ ਰਚੇ ਹੈ ਬਣਾਏ ਹੈਨ ਜੋ ਏਹ ਜੀਵ ਗੋਬਿੰਦ ਨਾਲ ਗਰਬ ਕਰਦਾ ਹੈ ਜਿ
ਤਨੇ ਸਰੀਰ ਰੂਪੀ ਭਾਂਡੇ ਘੜੇ ਹੈਂ ਜੋ ਬ੍ਰਹਮੰਡ ਰੂਪੀ ਆਵੇ ਪਰ ਚਾੜੇ ਹੈਨ ਐਸਾ ਬ੍ਰ
ਹਮਾ ਮਹਾਰਾਜ ਨੇ ਉਤਪਤਿ ਕੀਤਾ ਹੈ ॥ ਘਘੈ ਘਾਲ ਸੇਵਕ ਜੇ ਘਾਲੈ
ਸਬਦ ਗੁਰੂ ਕੈ ਲਾਗ ਰਹੈ ॥ ਬੁਰਾ ਭਲਾ ਜੇ ਸਮ ਕਰ ਜਾਣੈ ਇਨ ਬਿਧਿ ਸਾਹਿਬ
ਰਮਤ ਰਹੈ ॥੮॥ ਘੱਘਾ ਕਹਿੰਦਾ ਹੈ ਜਿਨਾ ਪੁਰਸਾਂ ਨੇ ਗੁਰਾਂ ਦੇ ਸਬਦ
ਦਾ ਅਭਿਆਸ ਕੀਤਾ ਹੈ ਸੰਤਾਂ ਦੀ ਸੇਵਾ ਟਹਿਲ ਏਹ ਘਾਲ ਘਾਲੀ ਹੈ ਗੁਰਾਂ
ਦੇ ਸਬਦ ਨਾਲ ਲਗ ਰਹੇ ਹੈਨ ਅਤੇ ਦੁਖ ਸੁਖ ਨੂੰ ਸਮਾਨ ਕਰ ਜਾਤਾ ਹੈ ਜਿਨਾਂ ਨੇ
ਸੋ ਇਸ ਪ੍ਰਕਾਰ ਸਾਹਿਬ ਨੂੰ ਪ੍ਰਾਪਤ ਹੋਏ ਹੈਨ ॥ ਚਚੈ ਚਾਰ ਵੇਦ ਜਿਨ ਸਾਜੇ
ਚਾਰੇ ਖਾਣੀ ਚਾਰ ਜੁਗਾ ॥ ਜੁਗ ਜੁਗ ਜੋਗੀ ਖਾਣੀ ਭੋਗੀ ਪੜਿਆ ਪੰਡਿਤ ਆ
ਪ ਥੀਆ ॥੯॥ ਚਚਾ ਕਹਿੰਦਾ ਹੈ ਤਿਸ ਵਾਹਿਗੁਰੂ ਜੀ ਨੇ ਜੀਆਂ ਦੇ ਹਿਤ
ਨ ਵਾਸਤੇ ਚਾਰ ਵੇਦ ਸਾਜੇ ਹੈਨ ਚਾਰ ਖਾਣੀ ਚਾਰ ਜੁਗ ਬਣਾਏ ਹੈਨ ਅਤੇ ਸਭਨਾ
ਜੁਗਾਂ ਵਿਚ ਨਿਆਰਾ ਭੀ ਹੈ ਸਭਨਾ ਖਾਣੀਆਂ ਵਿਚ ਓਹੁ ਭੋਗਦਾ ਹੈ ਅਤੇ ਪੰਡਿ
ਤ ਹੋਕਰ ਉਪਦੇਸ ਕਰਦਾ ਹੈ ਸ੍ਰੀ ਵਾਹਿਗੁਰੂ ਜੀ ਦਾ ॥ ਛਛੈ ਛਾਇਆ ਵਰਤੀ ਸ
ਭ ਅੰਤਰਿ ਤੇਰਾ ਕੀਆ ਭਰਮ ਹੋਆ ॥ ਭਰਮ ਉਪਾਇ ਭੁਲਾਈਅਨ ਆਪੇ ਤੇਰਾ
ਕਰਮ ਹੋਆ ਤਿਨ ਗੁਰੂ ਮਿਲਿਆ ॥੧੦॥ ਛਛਾ ਅਖਰ ਕਹਿੰਦਾ ਹੈ ਮਹਾਰਾ
ਜ ਦੀ ਮਾਯਾ ਦੀ ਜੋ ਛਾਯਾ ਹੈ ਸੋ ਸਾਰੇ ਜਗਤ ਤੇ ਵਰਤੀ ਹੈ ਮਹਾਰਾਜ ਦੀ ਆਗਿਆ
ਕਰਿਕੈ ਭਰਮ ਉਤਪਤਿ ਹੋਇਆ ਹੈ ਭਰਮ ਨੂੰ ਉਤਪਤਿ ਕਰਕੇ ਜਗਤ ਨੂੰ ਭੁਲਾ
ਇਆ ਹੈ ਜਿਸ ਨੂੰ ਈਸਰ ਦੀ ਕ੍ਰਿਪਾ ਹੋਈ ਹੈ ਤਿਸ ਨੂੰ ਸਤਿਗੁਰ ਮਿਲਿਆ ਹੈ ॥
ਜਜੈ ਜਾਨ ਮੰਗਤ ਜਨ ਜਾਚੈ ਲਖ ਚਉਰਾਸੀਹ ਭੀਖ ਭਵਿਆ ॥ ਏਕੋ ਲੇਵੈ ਏਕੋ ਦੇਵੈ ਅਵਰ ਨ

ਨਾਦੂਜਾਮੈਸੁਣਿਆ॥੧੧॥ ਜਜਾ ਅਖਰਕਹਿੰਦਾਹੈ ਮੰਗਤੇਦਾਨਮੰਗਤੇਹੈਨ ੧੯
ਹਰਵਰੀਲਖਜੋਨਿ ਵਿਚੋ ਅਸਲੀਰਖਿਆਕਰੇ ਇਕੋ ਤੂਹੀਹੈ ਪਮੇਸਰਬਿਨਾ ਦੇਵ
ਣੇ ਲੈਣੇਵਾਲਾ ਹੋਰਕੋਈ ਨਹੀਦੂਸਰਾ॥ ਝਝਾਝੂਰਮਰਹੁਕਿਉਪ੍ਰਾਨੀਜੋਕ
ਛੁਦੇਣਾਸੋਦੇਰਹਿਆ ਦੇਦੇ ਵੇਖੈਹੁਕਮਚਲਾਇ ਜਿਉਜੀਆਂਕਾਰਿਜਕਪਾਇਆ
੧੨॥ ਝਝਾਕਹਿੰਦਾਹੈ ਹੇ ਪ੍ਰਾਣੀ ਤੂ ਮਝੂਰਦੇਕਿਉਂਹੈ ਜਿਸਵੇਲੇ ਮਹਾਰਾਜ ਤੂ
ਸਾਨੂੰ ਉਤਪਤਕੀਤਾਹੈ ਜੋਕਿਛੁ ਤੁਹਾਡਾਰਿਜਕਹੈ ਸੋ ਤੁਸਾਡੇਮਸਤਕਤੇਲਿਖਦੇ
ਤੀਹੈਂ ਵਾਹਿਗੁਰੂ ਦੇਂਦਾਭੀਹੈ ਅਤੇ ਵੇਖਦਾਭੀਹੈ ਅਤੇਆਪਣੇਹੁਕਮ ਵਿਚਚਲਾਵਦਾ
ਭੀਹੈ॥ ਞਞੈਨਦਰਿਕਰੇਜਾਦੇਖਾਦੂਜਾਕੋਈ ਨਾਹੀ ਏਕੋਰਵਿਰਹਿਆਸ
ਭਥਾਈਏਕਵਸਿਆਮਨਮਾਹੀ॥੧੩॥ ਞਞਾਕਹਿੰਦਾਹੈ ਜਾਂਮੈਂ ਦ੍ਰਿਸ਼ਟਿ
ਕਰਕੇਦੇਖਦਾਹਾਂ ਵਾਹਿਗੁਰੂ ਬਿਨਾਦੂਜਾਕੋਇਨਹੀ ਇਕੋ ਵਾਹਿਗੁਰੂ ਸਭਨਾਥਾਵਾਂਵਿ
ਚਰਵਿਰਹਿਆਹੈ ਸੋਈਪਰਮੇਸਰ ਸਾਡੇਵਿਚਵਸਦਾਹੈ॥ ਟਟੈਟੰਚਕਰਹੁ
ਕਿਆਪ੍ਰਾਣੀਘੜੀਕਿਮੂਹਤਕਿਉਠਚਲਣਾ ਜੂਐਜਨਮਨਹਾਰਹੁਆਪਣਭਜਪ
ੜਹੁਤੁਮਹਰਿਸਰਣਾ॥੧੪॥ ਟੈਕਾ ਅਖਰਕਹਿੰਦਾਹੈ ਹੇ ਪ੍ਰਾਣੀਕਪਟਨ
ਕਰਹੁ ਘੜੀਦੇ ਘੜੀਆਂਨੂੰ ਪ੍ਰਾਣ ਤਿਆਗਜਾਣੇਹੈਨ ਤੁਸੀ ਝਗੜਿਆਂਤੇ ਵਾਦਾਂਵਿ
ਚ ਜਨਮ ਬਾਦਨਗਵਾਵੋ ਕੂੜਕਪਟ ਨੂੰ ਛਡਕੇ ਓਟ ਸਾਧਸੰਗਤਿ ਦੀ ਅਤੇ ਜੋ ਗੁਰਾਂਦੀ
ਸਰਣੈ ਹੈ ਤਿਸਨੂੰ ਪ੍ਰਾਪਤਹੋਵੈ॥ ਠਠੈਠਾਂਢਵਰਤੀ ਤਿਨ ਅੰਤਰਿ ਹਰਿਚਰਣੀ
ਜਿਨਕਾਚਿਤ ਲਾਗਾ ਚਿਤਲਾਗਾ ਜੇਈ ਜਨ ਨਿਸਤਰੇ ਤਉ ਪ੍ਰਸਾਦੀ ਸੁਖ ਪਾਇਆ
॥੧੫॥ ਠਠਾਕਹਿੰਦਾਹੈ ਤਿਨਾਂਦੇ ਮਨ ਸਾਂਤਿ ਆਈ ਹੈ ਜਿਨਾਂਦਾਮਨ
ਗੁਰਾਂਦੇਸਬਦ ਵਿਚਲਗਾਹੈ ਇਕਾਗਰ ਮਨਕਰਕੇ ਗੁਰਾਂਦੇ ਸਬਦਨਾਲਲਗਾਦ
ਹੈ ਤਿਨਾਂਦਾਨਿਸਤਾਰਾਹੋਂਦਾਹੈ ਅਤੇ ਸੁਖੀਭੀ ਸੋਈ ਹੁੰਦੇਹੈਨ ਨਹੀ ਤਾਂ ਜਨਮਦੇਮ
ਰਦੇਹੈਨ॥ ਡਡੈਡੰਫਕਰਹੁਕਿਆਪ੍ਰਾਣੀਜੋਕਿਛੁਹੋਆ ਸੋ ਸਭਚਲ
ਣਾ ਤਿਸਹਿਸਰੇਵਹੁ ਤਾ ਸੁਖਪਾਵਹੁ ਸਰਬ ਨਿਰੰਤਰਿਰਵਿਰਹਿਆ॥੧੬॥
॥ ਡਡਾਕਹਿੰਦਾਹੈ ਵਿਸਬਾਰਕਿਉਕਰਦੇਹੋ ਹੇ ਪ੍ਰਾਣੀਓ ਜੋਕੁਛਦ੍ਰਿਸ਼
ਟਿਆਵਦਾਹੈ ਸਭਚਲਣੇਮਾਨਹੈ ਤਿਸਵਾਹਿਗੁਰੂਨੂੰ ਸੇਵੋ ਤਾਂ ਸੁਖਪਾਵੋਂ ਜੋ ਸ
ਬਾਂਵਿਚ ਸਤਿਆਂਦੇ ਰਹਿਆ ਹੈ॥ ਢਢੈਢਾਹਿਉਸਾਰੈਆਪੇਜਿ
ਉਤਿਸੁਭਾਵੈ ਤਿਵੈਕਰੈ ਕਰਿਕਰਿਵੇਖੈਹੁਕਮਚਲਾਏ ਤਿਸਨਿਸਤਾਰੈਜਾਕ
ਉਨਦਰਿਕਰੈ॥੧੭॥ ਢਢਾ ਅਖਰਕਹਿੰਦਾਹੈ ਵਾਹਿਗੁਰੂ ਉਸਾਰਿ

੨੦ ਆਨੂੰ ਢਾਹਿੰਦਾ ਹੈ ਅਤੇ ਢਠਿਆਂ ਨੂੰ ਉਸਾਰਦਾ ਹੈ ਜਿਉਂ ਤਿਸ ਦਾ ਭਾਣਾ ਹੈ ਤਿਵੈਂ ਕਰ
ਦਾ ਹੈ ਆਪਣੇ ਹੁਕਮ ਵਿਚ ਰਲਾਂਵਦਾ ਹੈ ਤੇ ਵੇਖਦਾ ਹੈ ਜਿਸ ਨੂੰ ਕ੍ਰਿਪਾ ਦੀ ਦ੍ਰਿਸਟ
ਕਰਕੇ ਗਆਨ ਦੇਂਦਾ ਹੈ ਤਿਸ ਨੂੰ ਨਿਸਤਾਰਦਾ ਹੈ॥ ਣਾਣੈ ਰਵਤ ਰਹੈ ਘ
ਟ ਅੰਤਰਿ ਹਰਿ ਗੁਣ ਗਾਵੈ ਸੋਈ॥ ਆਪੇ ਆਪਿ ਮਿਲਾਏ ਕਰਤਾ ਪੁਨਰਪਿ ਜਨਮ
ਨ ਹੋਈ॥੧੮॥ ਣਾਣਾ ਕਹਿੰਦਾ ਹੈ ਸਰਬ ਵਿਚ ਵਾਹਿਗੁਰੂ ਰਵਿਆ ਹੈ
ਜੋ ਹਰੀ ਦੇ ਗੁਣਾਨ ਵਾਦ ਗਾਂਵਦਾ ਹੈ ਸੋ ਜਾਣਦਾ ਹੈ ਜਿਸ ਨੂੰ ਵਾਹਿਗੁਰੂ ਆਪੇ ਸਾਧ ਸੰ
ਗਤਿ ਵਿਚ ਮਿਲਾਇੰਦਾ ਹੈ ਫੇਰ ਓਨਾਂ ਨੂੰ ਜਨਮ ਨਹੀਂ ਹੋਂਵਦਾ॥ ਤਤੈ ਤਾਰੂ ਭ
ਉਜਲੁ ਹੋਇਆ ਤਾ ਕਾ ਅੰਤੁ ਨ ਪਾਇਆ॥ ਨਾ ਤਰ ਨਾ ਤੁਲਹਾ ਹਮ ਬੂਡਸ ਤਾਰ ਲੇਹੁ
ਤਾਰਣ ਰਾਇਆ॥੧੯॥ ਤਤਾ ਕਹਿੰਦਾ ਹੈ ਅਗਿਆਨ ਦਾ ਭਉਜਲ ਬ
ਡਾ ਤਾਰੂ ਹੋਇਆ ਹੈ ਤਿਸ ਦਾ ਅੰਤ ਨਹੀਂ ਪਾਇਆ ਜਾਂਦਾ ਨਾ ਕੋਈ ਬੇੜੀ ਹੈ ਨ ਤੁਲ
ਹਾ ਹੈ ਬਿਨਾ ਸਾਧ ਸੰਗਤ ਸਾਰਾ ਜਗਤ ਡੁਬਦਾ ਹੈ ਜਿਸ ਨੂੰ ਤਾਰਨਾ ਹੁੰਦਾ ਹੈ ਸਾਧ
ਸੰਗਤ ਨੂੰ ਮਿਲਾਇ ਕੇ ਤਾਰ ਲੈਂਦਾ ਹੈ॥ ਥਥੈ ਥਾਨ ਥਨੰਤਰਿ ਸੋਈ
ਜਾ ਕਾ ਕੀਆ ਸਭੁ ਹੋਇਆ॥ ਕਿਆ ਭਰਮੁ ਕਿਆ ਮਾਇਆ ਕਹੀਐ ਜੋ ਤਿਸੁ ਭਾਵੈ
ਸੋਈ ਭਲਾ॥੨੦॥ ਥਥਾ ਕਹਿੰਦਾ ਹੈ ਥਾਂਵਾਂ ਵਿਚ ਅਤੇ ਬਾਹਰ ਸਾਰੇ ਵਾ
ਹਿਗੁਰੂ ਹੀ ਵਿਆਪਿਆ ਹੋਇਆ ਹੈ ਜਿਸ ਦਾ ਕੀਤਾ ਸਭ ਹੁੰਦਾ ਹੈ ਮਾਇਆ ਦਾ ਭ
ਰਮ ਜੋ ਹੈ ਸਭ ਝੂਠਾ ਹੈ ਜੋ ਸ੍ਰੀ ਵਾਹਿਗੁਰੂ ਜੀ ਦਾ ਭਾਣਾ ਹੈ ਸੋਈ ਭਲਾ ਹੈ॥
ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥ ਜੋ ਮੈ ਕੀਆ ਸੋ ਮੈ ਪਾਇ
ਆ ਦੋਸੁ ਨ ਦੀਜੈ ਅਵਰ ਜਨਾ॥੨੧॥ ਦਦਾ ਕਹਿੰਦਾ ਹੈ ਦੋਸ ਕਿ
ਸੇ ਨੂੰ ਨਹੀਂ ਦਿੱਤਾ ਜਾਂਦਾ ਜੋ ਜੋ ਕਿਸੇ ਦੇ ਕਰਮ ਲਿਖੇ ਹੋਏ ਹੈਨ ਸੋ ਸੋ ਭੋਗਦਾ ਹੈ ਹੋ
ਰ ਸਰਬ ਜੀਵ ਜੋ ਹੈਨ ਸੋ ਜੰਤ੍ਰ ਹੈਨ ਵਾਹਿਗੁਰੂ ਵਜੰਤ੍ਰੀ ਹੈ ਜਿਉਂ ਜਿਉਂ ਵਜਾਂਵ
ਦਾ ਹੈ ਤਿਉਂ ਤਿਉਂ ਵਜਦੇ ਹੈਂਨਾ॥ ਧਧੈ ਧਾਰਿ ਕਲਾ ਜਿਨਿ ਛੋਡੀ ਹ
ਰਿ ਚੀਜੀ ਜਿਨਿ ਰੰਗ ਕੀਆ॥ ਤਿਸ ਦਾ ਦੀਆ ਸਭਨੀ ਲੀਆ ਕਰਮੀ ਕਰਮੀ
ਹੁਕਮੁ ਪਾਇਆ॥੨੨॥ ਧਧਾ ਕਹਿੰਦਾ ਹੈ ਵਾਹਿਗੁਰੂ ਪ੍ਰਿਥਵੀ
ਅਰ ਆਕਾਸ ਦੀ ਕਲਾ ਧਾਰ ਛਡੀ ਹੈ ਸਭ ਜੀਆ ਜੰਤਾਂ ਦੇ ਰੰਗ ਕੀਤੇ ਹੈਂ ਸੋ ਜੇ
ਹੇ ਜੇਹੇ ਕਰਮ ਹੈਨ ਤੇਹਾ ਤੇਹਾ ਵਾਹਿਗੁਰੂ ਦੇ ਛੋਡਿਆ ਹੈ॥ ਨੰ
ਨੈ ਨਾਹ ਭੋਗ ਨਿਤ ਭੋਗੈ ਨਾ ਡੀਠਾ ਨਾ ਸੰਮਲਿਆ॥ ਗਲੀ ਹਉ ਸੋਹਾਗਣਿ ਭੈਣੇ ਕੰ
ਤੁ ਨ ਕਬਹੂੰ ਮੈ ਮਿਲਿਆ॥੨੩॥ ਨੰਨਾ ਕਹਿੰਦਾ ਹੈ ਨਾਹ ਜੋ ਵਾ

ਹਿਗੁਰੂ ਹੈ ਸੋ ਸਰਬਤ ਕਾ ਭਰਤਾ ਹੈ ਸਰਬ ਵਿਖੇ ਭੋਗਾਂ ਨੂੰ ਭੋਗਦਾ ਹੈ ਸਬਦਾ ਦ੍ਰਿਸ਼੦ 
ਹੈ ਉਸ ਨੂੰ ਕੋਈ ਨਹੀ ਵੇਖ ਸਕਦਾ ਹੈ ਸਰਬ ਕੋ ਓਹ ਦੇਖਦਾ ਹੈ। ॥
ਪਪੈ ਪਾਤਿਸਾਹੁ ਪਰਮੇਸੁਰੁ ਵੇਖਣ ਕਉ ਪਰਪੰਚੁ ਕੀਆ ॥ ਦੇਖੈ ਬੂਝੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ ॥ ੨੪॥ ਪਪਾ ਕਹਿੰਦਾ ਹੈ ਪ
ਤਿਸਾਹੁ ਸਰਬਦਾ ਪਰਮੇਸਰ ਹੈ ਜਗਤ ਨੂੰ ਦੇਖਨ ਵਾਸਤੇ ਲੀਲਾ ਰਚੀ ਹੈ ਸਰ
ਬ ਕਉ ਦੇਖਦਾ ਭੀ ਓਹੀ ਹੈ ਅਰ ਸਰਬਤ੍ਰ ਵਿਖੇ ਰਵਿਆ ਭੀ ਓਹੀ ਹੈ। ॥
ਫਫੈ ਫਾਹੀ ਸਭੁ ਜਗੁ ਫਾਸਾ ਜਮ ਕੈ ਸੰਗਲਿ ਬੰਧਿ ਲਇਆ ॥ ਗੁਰ ਪਰਸਾਦੀ
ਸੇ ਜਨ ਉਬਰੇ ਜਿ ਹਰਿ ਸਰਣਾਗਤਿ ਭਜਿ ਪਇਆ ॥ ੨੫॥ ॥ਫ
ਫਾ ਅਖਰ ਕਹਿੰਦਾ ਹੈ ਸਾਰਾ ਜਗਤ ਮਾਇਆ ਕੀ ਫਾਹੀ ਮੇ ਫਾਥਾ ਹੂਆ ਹੈ ਜ
ਮ ਕੇ ਸੰਗਲ ਸਾਥ ਬੰਧੇ ਹੈਂ ਗੁਰਾਂ ਦੀ ਕ੍ਰਿਪਾ ਤੇ ਸੰਸਿਆਂ ਤੋਂ ਛੁਟੇ ਹੈਂ ਜਿਨ੍ਹਾਂ ਨੇ ਸਾਧ
ਸੰਗਤ ਦੀ ਸਰਨ ਪਏ ਹੈਨ। ਬਬੈ ਬਾਜੀ ਖੇਲਣ ਲਗਾ ਚਉਪੜਿ
ਕੀਤੇ ਚਾਰਿ ਜੁਗਾ ॥ ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣਿ ਆਪਿ ਲਗਾ ॥
੨੬॥ ਬਬਾ ਅਖਰ ਕਹਿੰਦਾ ਹੈ ਵਾਹਿਗੁਰੂ ਮਾਇਆ ਨੂੰ ਅੰ
ਗੀਕਾਰ ਕਰਕੇ ਚਾਰ ਜੁਗ ਚਉਪੜ ਕੀਤੇ ਹੈਨ ਅਤੇ ਚਉਰਾਸੀ ਲਖ ਜੂਨ ਖਾਨੇ
ਕੀਤੇ ਹੈਨ ਅਤੇ ਆਪ ਬਾਜੀ ਖੇਲਨ ਲਗਾ ਹੈ ਜੇਹੜੀਆ ਗੋਟਾਂ ਪਕੀਆਂ ਘਰਿ
ਆਵਦੀਆ ਹੈਨ ਓਨਾ ਦਾ ਸਿਰ ਨੀਵਾ ਹੁੰਦਾ ਹੈ ਜੇਹੜੀਆ ਕਚੀਆ ਹੁੰਦੀਆਂ ਹੈਨ
ਓਨਾ ਦਾ ਸਿਰ ਉਚਾ ਹੁੰਦਾ ਹੈ ਤੈਸੇ ਗੁਰਮੁਖਾਂ ਦਾ ਮਨ ਨੀਵਾ ਕਰਕੇ ਜਨਮ ਮਰਨ ਓ
ਨਾ ਦਾ ਕਟਿਆ ਹੈ। ਭਭੈ ਭਾਲਹਿ ਸੇ ਫਲੁ ਪਾਵਹਿ ਗੁਰ ਪਰਸਾਦੀ
ਜਿਨ ਕਉ ਭਉ ਪਇਆ ॥ ਮਨਮੁਖ ਫਿਰਹਿ ਨ ਚੇਤਹਿ ਮੂੜੇ ਲਖ ਚਉਰਾਸੀਹ ਫੇਰਿ
ਪਇਆ ॥ ੨੭॥ ਭਭਾ ਅਖਰ ਕਹਿੰਦਾ ਹੈ ਜੋ ਗੁਰੂ ਕੇ ਸਬਦ ਕੋ
ਭਾਲਤਾ ਹੈ ਸੋ ਨਾਮ ਅਗਿਆਨ ਰੂਪੀ ਫਲ ਕੋ ਪ੍ਰਾਪਤ ਹੋਤਾ ਹੈ ਸੋ ਸੰਸਾਰ ਕੋ
ਕੋ ਪਦ ਵਤ ਤਰ ਜਾਂਦਾ ਹੈ ਜੋ ਗੁਰਾਂ ਕੇ ਬਚਨ ਨਹੀ ਮੰਨਦਾ ਮਨ ਕਾ ਕਹਿਆ ਕ
ਰਤੇ ਹੈਂ ਸੋ ਚਉਰਾਸੀ ਲਖ ਜੂਨ ਮੈ ਭ੍ਰਮਤੇ ਹੈ। ॥ਮੰਮੈ ਮੋਹੁ ਮਰਣੁ
ਮਧੁਸੂਦਨੁ ਮਰਣੁ ਭਇਆ ਤਬ ਚੇਤਵਿਆ ॥ ਕਾਇਆ ਭੀਤਰਿ ਅਵਰੋ ਪੜਿਆ੦
ਮੰਮਾ ਅਖਰੁ ਵੀਸਰਿਆ ॥ ੨੮॥ ਮੰਮਾ ਅਖਰ ਕਹਿੰਦਾ ਹੈ
ਜੋ ਆਪਨੇ ਮਨ ਕੋ ਮਾਰਦਾ ਹੈ ਸੋਈ ਮਧਸੂਦਨ ਰੂਪ ਹੋਇ ਜਾਂਦਾ ਹੈ ਮਾਇਆ ਕਾ
ਮੋਹ ਅਸਚਰਜ ਹੈ ਜੋ ਪ੍ਰਾਣ ਲਗਾ ਚਿਤ ਨਹੀ ਕਰਦਾ ਸੋ ਪਛੋਤਾਵਦਾ ਹੈ।

੨੨ ਯਯੈ ਜਨਮ ਨ ਹੋਵੀ ਕਦਹੀ ਜੇਕਰਿ ਸਚ ਪਛਾਣੈ ॥ ਗੁਰਮੁਖਿ ਆਖੈ ਗੁਰਮੁਖਿ ਬੂਝੈ
ਗੁਰਮੁਖਿ ਏਕੋ ਜਾਣੈ ॥੨੯॥ ਯਯਾ ਅਖਰ ਕਹਿੰਦਾ ਹੈ ਜੋ ਗੁਰਾਂ ਦਾ
ਸਬਦ ਮਰਜਾਣ ਕਰਕੇ ਕਮਾਂਵਦੇ ਹੈਨ ਸੋ ਫੇਰ ਜਨਮ ਨਹੀ ਆਂਵਦੇ ਸਤਿਗੁਰਾਂ ਦੇ
ਮੁਖ ਵਾਕ ਕਹਿਆ ਗੁਰਮੁਖਿ ਪਛਾਣਦੇ ਹੈਨ ਵਾਹਿਗੁਰੂ ਸਾਰੇ ਇਕ ਰਵਿਆ ਹੋਇ
ਆਜਾਣਕੇ ਵੈਰ ਵਿਰੋਧ ਸਭ ਛਡ ਦੇਂਦੇ ਹੈਨ। ਰਾਰੈ ਰਵਿ ਰਹਿ ਸਭ ਅੰ
ਤਰਿ ਜੇਤੇ ਕੀਏ ਜੰਤਾਂ ਜੰਤ ਉਪਾਏ ਧੰਧੈ ਸਭ ਲਾਏ ਕਰਮ ਹੋਇਆ ਤਿਨਿ ਨਾਮੁ
ਲਇਆ ॥੩੦॥ ਰਾਰਾ ਅਖਰ ਕਹਿੰਦਾ ਹੈ ਜੋ ਸਰਬ ਜੀਅ ਜੰਤ
ਹੈਨ ਤਿਨਾਂ ਮੈ ਰਾਮ ਰਵਿਆ ਹੂਆ ਹੈ ਜੈਸੇ ਸਾਰੀ ਪ੍ਰਿਥਵੀ ਮੈ ਜਲ ਰਮਿਆ ਹੂਆ
ਹੈ ਜਦਾ ਕੂਪ ਖੋਦੀਤਾ ਹੈ ਤਦਾ ਹੀ ਜਲ ਪ੍ਰਕਾਸਤਾ ਹੈ ਤੈਸੇ ਹੀ ਗੁਰਮੁਖਾਂ ਦੀ ਸੰਗਤ
ਕਰਨੇ ਤੇ ਸਾਂਤਿ ਆਂਵਦੀ ਹੈ ਜੋ ਨਾਮ ਜਪਤੇ ਹੈ। ਲਲੈ ਲਾਇ ਧੰਧੈ ਜਿ
ਨਿ ਛੋਡੀ ਮੀਠਾ ਮਾਇਆ ਮੋਹੁ ਕੀਆ ਖਾਣਾ ਪੀਣਾ ਸਮ ਕਰ ਸਹਿਣਾ ਭਾਣੈ ਤਾ ਕੈ
ਹੁਕਮ ਪਾਇਆ ॥੩੧॥ ਲਲਾ ਅਖਰ ਕਹਿੰਦਾ ਹੈ ਸਾਰੇ ਜਗਤ ਨੂੰ ਮ
ਹਾਰਾਜ ਨੇ ਧੰਧੈ ਲਾਇ ਛਡਿਆ ਹੈ ਮਾਇਆ ਕਾ ਮੋਹ ਮੀਠਾ ਲਾਇ ਦਿਤਾ ਹੈ ਖਾਂਦਾ ਹੈ
ਪੀਂਦਾ ਹੈ ਹਸਦਾ ਹੈ ਸੋਂਵਦਾ ਹੈ ਪਰਮੇਸਰ ਦਾ ਨਾਮ ਭੁਲ ਗਿਆ ਹੈ। ਵਵੈ
ਵਾਸਦੇਵ ਪਰਮੇਸਰ ਵੇਖਣ ਕਉ ਜਿਨਿ ਵੇਸ ਕੀਆਂ ਵੇਖੈ ਚਾਖੈ ਸਭ ਕਿਛ ਜਾ
ਣੈ ਅੰਤਰਿ ਬਾਹਰਿ ਰਵਿ ਰਹਿਆ ॥੩੨॥ ਵਵਾ ਅਖਰ ਕਹਿੰਦਾ
ਹੈ ਵਾਸਦੇਵ ਪਰਮੇਸਰ ਜਿਸ ਨੇ ਜਗਤ ਕੇ ਕਉਤਕ ਦੇਖਣੇ ਵਾਸਤੇ ਸਤਿਗੁਰ
ਦਾ ਰੂਪ ਧਾਰਿਆ ਹੈ ਸਰਬ ਜੀਆਂ ਮੈ ਸਤਾ ਦੇਇ ਕਰਕੇ ਦੇਖਤਾ ਹੈ ਜੋ ਉਸ ਕਾ ਹੁ
ਕਮ ਸਤਿ ਕਰਕੇ ਮਾਨਤੇ ਹੈਂ ਸੋਈ ਗੁਰਮੁਖਿ ਪੁਰਸ ਹੈਨ। ੜਾੜੈ ਰਾ
ੜਿ ਕਰਹਿ ਕਿਆ ਪ੍ਰਾਣੀ ਤਿਸਹਿ ਧਿਆਵਹੁ ਜਿ ਅਮਰ ਹੋਇਆ ਤਿਸਹਿ ਧਿ
ਆਵਹੁ ਸਚ ਸਮਾਵਹੁ ਓਸ ਵਿਟਹੁ ਕੁਰਬਾਣ ਕੀਆ ॥੩੩॥ ॥
ੜਾੜਾ ਅਖਰ ਕਹਿੰਦਾ ਹੈ ਹੇ ਪ੍ਰਾਣੀ ਅਹੁ ਰਾੜ ਵਾਦ ਝਗੜੇ ਕਿਉਂ ਕਰਤੇ ਹੋ ਜੋ ਕਿਛ
ਮਹਾਰਾਜ ਦਾ ਹੁਕਮ ਹੈ ਸੋ ਮੰਨੋ ਜੋ ਮਹਾਰਾਜ ਦਾ ਹੁਕਮ ਮੰਨਦਾ ਹੈ ਤਿਸ ਤੇ ਕੁਰ
ਬਾਣ ਹੋਤੇ ਹੈ। ਹਾਹੈ ਹੋਰ ਨ ਕੋਈ ਦਾਤਾ ਜੀਅ ਉਪਾਇ ਜਿਨਿ ਰਿਜ
ਕੁ ਦੀਆ ਹਰਿ ਨਾਮੁ ਧਿਆਵਹੁ ਹਰਿ ਨਾਮੁ ਸਮਾਵਹੁ ਅਨਦਿਨ ਲਾਹਾ ਹਰਿ ਨਾ
ਮੁ ਲੀਆ ॥੩੪॥ ਹਾਹਾ ਅਖਰ ਕਹਿੰਦਾ ਹੈ ਜੋ ਈਸਰ ਨੇ ਜੀਵ ਉਤਪਤ
ਕੀਤੇ ਹੈ ਸੋ ਸਭਨਾ ਕੇ ਰਿਜਕ ਦਾਤਾ ਹੈ ਜੋ ਸਤਿਗੁਰਾਂ ਨੇ ਸਬਦ ਉਚਾਰਿਆ ਹੈ ਸੋ ਰਾਮ

ਨਕੇ ਦਾਤਾ ਹੈਂ ਈਸ੍ਵਰ ਅਰ ਗੁਰਾਂ ਬਿਨਾ ਹੋਰ ਦਾਤਾ ਕੋਈ ਨਹੀ ਜੋ ਸਭਨਾ ਜੀਆ ਕਉ
ਕਰਮਾ ਦੇ ਅਨੁਸਾਰ ਰਿਜਕ ਪਹੁਚਾਵਦਾ ਹੈ ਅਰ ਪਾਲਦਾ ਹੈ ਤਿਸ ਤੇ ਬਿਨਾ ਹੋਰ
ਕੋਈ ਨਹੀਂ। ਆਇਨ੍ਹੈ ਆਪ ਕਰੇ ਜਿਨ ਛੋਡੀ ਜੋ ਕਿਛੁ ਕਰਣਾ ਸੁ ਕਰਿ
ਰਹਿਆ ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਏਵ ਕਹਿਆ ॥੩੫॥
॥ ਆਇਨ੍ਹਾ ਅਖਰ ਕਹਿਦਾ ਹੈ ਜਿਸ ਵਾਹਿਗੁਰੂ ਨੇ ਆਪ ਸਾਰਿ ਸਟ ਕਰ ਛੋਡੀ
ਹੈ ਜੋ ਕਿਛੁ ਵਾਹਿਗੁਰੂ ਨੇ ਕਰਣਾ ਸੀ ਜੇ ਕਰਿ ਰਹਿਆ ਹੈ ਅਰ ਜੋ ਕਿਛੁ ਹੋਰ ਕਰੇ
ਸੋਭੀ ਕਰਣੇ ਸਾਮਰਥ ਹੈ ਗੁਰੂ ਨਾਨਕ ਜੀ ਕਹਿਦੇ ਹੈਨ ਮੈ ਤਿਸ ਕਾ ਸਾਇਰ ਹੋਕੇ
ਦੀਸਰ ਹੋਤੇ ਹੈ ਪੰਡਿਤ ਜੀ ਮੈ ਤੁਝ ਕੌ ਮਹਾਰਾਜ ਦੀ ਮਹਿਮਾ ਕਾ ਵਖਿਆਨ ਕੀਤਾ
ਹੈ ਤੂੰ ਮਹਾਰਾਜ ਕਾ ਧਿਆਨ ਧਰ ਅਰ ਧੀ ਧੇਕੀ ਵਿਦਿਆ ਕੋ ਤਿਆਗ ਇਹੀ ਜੋ ਵਿਦਿ
ਆ ਲੋਕੋ ਕੌ ਉਪਦੇਸ ਦੇ ਵਾਸਤੇ ਸਿਖੀ ਦੀ ਹੈ ਸੋਈ ਬੰਧਨ ਕਾ ਮੂਲ ਹੈ ਤੇ ਜੋ ਆ
ਪਣੇ ਕਮਾਵਣੇ ਵਾਸਤੇ ਸਿਖੀ ਦੀ ਹੈ ਸੋਈ ਬੰਧਨੋ ਕੇ ਖੋਲਨੇ ਵਾਲੀ ਹੈ। ਜ
ਬ ਇਹ ਬਚਨ ਬਾਬੇ ਕਹੇ ਤਬ ਪੰਡਿਤ ਨੇ ਕਹਿਆ ਹੇ ਕਾਲੂ ਚਾਰੋ ਵੇਦੋ ਕੀ ਵਿਦਿਆ
ਜਗਤ ਮੈ ਗੁਪਤ ਹੋਇ ਰਹੀ ਸੀ ਤੇਰਾ ਪੁਤ੍ਰ ਚਾਰੋ ਵੇਦੋ ਕੋ ਪ੍ਰਕਾਸ ਕਰਨ ਵਾਸਤੇ
ਪ੍ਰਗਟ ਹੋਇਆ ਹੈ ਜਾ ਬਾਬਾ ਜੀ ਅੰਦਰ ਬੈਠੇ ਤਾ ਕਈ ਦਿਨ ਅੰਦਰ ਹੀ ਸਮਾਧ
ਲਗੀ ਰਹੈ ਜਾ ਨਦੀ ਤੇ ਬਾਹਰ ਜਾਇ ਬੈਠੇ ਤਾ ਉਥਾ ਹੀ ਸਮਾਧ ਲਗੀ ਰਹੀ ਜਾ
ਬੈਠੇ ਤਾ ਹੀ ਰਹਦਾ ਕਰਗਤਿਆ ਕਈ ਦਿਨ ਬੀਤ ਜਾਵੇ ਕਾਲੂ ਪ੍ਰਸਾਦਿ ਲੈਕਰ ਪਿ-
ਛੇ ਪਿਛੇ ਫਿਰਦਾ ਰਹੈ ਬਾਬਾ ਜੀ ਸੰਤਾ ਸਾਧਾ ਨੂ ਖਵਾਇ ਦੇਵਦੇ। ਸਾਖੀ ਪੂਰੀ ਹੋਈ

## ਅਗੇ ਸਾਖੀ ਮੁਲਾਂ ਨਾਲ ਹੋਈ॥

ਇਕ ਦਿਨ ਰਾਇ ਬੁਲਾਰ ਕਹਿਆ ਕਾਲੂ ਜੇ ਤੂੰ ਪੁਤ੍ਰ ਨੂੰ ਫਾਰਸੀ ਪੜ੍ਹਾਏ ਤੇ ਕੰਮ ਸਿ
ਖੇ ਤਾ ਸਾਰਾ ਕੰਮ ਤੇਰੇ ਹਵਾਲੇ ਕਰ ਦੇਵੀਏ ਤਾ ਕੁਤਬਦੀਨ ਕਾਜੀ ਪਾਸ ਅਗੇ
ਖੜੀਆ ਦੇ ਪੁਤ੍ਰ ਪੜ੍ਹਦੇ ਸੇ ਉਸਦੇ ਪਾਸ ਕਾਲੂ ਬਾਬੇ ਜੀ ਨੂੰ ਲੈ ਗਿਆ ਤਾ ਜਾਇ
ਕੈ ਕਹਿਆ ਹੇ ਮੁਲਾਂ ਤੂੰ ਨਾਨਕ ਜੀ ਨੂੰ ਪੜ੍ਹਾਉ ਤਾ ਅਗੋ ਮੁਲਾਂ ਨੇ ਆਖਿਆ ਮਹ
ਤਾ ਕਾਲੂ ਮੈ ਨਾਨਕ ਜੀ ਨੂੰ ਪੜ੍ਹਾਵਾਗਾ ਸੁਭਾਹੀ ਬੁਧਵਾਰ ਹੈ ਤੁਸੀ ਨਾਨਕ ਜੀ ਨੂੰ
ਲੈ ਆਵੀਓ ਸੋ ਜੈਸੀ ਖਿਜਮਤ ਸਾਬੀ ਹੋਇ ਆਵੇਗੀ ਸੋ ਅਸੀ ਕਰੀਏਂਗੇ ਜਾ
ਸਵੇਰ ਹੋਈ ਤਾ ਕਾਲੂ ਨਾਨਕ ਜੀ ਨੂੰ ਨਾਲ ਲੈਕਰ ਆਇਆ ਮੁਲਾਂ ਦੇ ਅਗੇ ਇ
ਕ ਰੁਪਿਆ ਨਜਰ ਰਖਿਆ ਮੁਲਾ ਪਾਸ ਗੁਰੂ ਨਾਨਕ ਜੀ ਪੜ੍ਹਨੇ ਪਾਇਆ ਮੁਲਾਂ ਨੇ ਤ
ਖਤੀ ਲਿਖਣ ਬਾਬੇ ਨੂੰ ਦਿਤੀ ਅਤੇ ਅਲਫ ਤੋ ਲੈਕੇ ਯੇ ਤਕ ਕਾਇਦਾ ਲਿਖ ਦਿਤਾ

੨੪ ਲਗਾ ਭੁਨਾਉਨ ਤਾ ਮੁਲਾਨੂੰ ਬਾਬੇਜੀ ਆਖਿਆ ਇਸਦੇ ਮਾਇਨੇ ਜਾਣਦਾ ਹੈ ਮੁ
ਲਾ ਕਹਿਆ ਮੈ ਨਹੀ ਜਾਣਦਾ ਤੂੰ ਜਾਣਨਾ ਹੈ ਤਾ ਸੁਣਾ ਤਾਂ ਬਾਬਾ ਜੀ ਲਗਾ ਸੁਣਾਵ
ਨ॥ ਅਲਫ ਅਲਾਨੂੰ ਯਾਦ ਕਰ ਗਫਲਤ ਮਨਹੁ ਵਿਸਾਰ॥ ਸਾਸ ਪਲਟੇ ਨ
ਾਮ ਬਿਨਾ ਧ੍ਰਿਗ ਜੀਵਨ ਸੰਸਾਰ॥੧॥ ਬੇ ਬਿਦਾ ਇਤ ਦੂਰਕਰ ਕਦਮ ਤਰੀਕਤ
ਰਾਖ॥ ਸਭਨਾ ਅਗੈ ਨਿਵ ਚਲੋ ਮਦਾ ਕਿਸੇ ਨ ਆਖ॥੨॥ ਤੇ ਤੋਬਾ ਕਰ ਆ
ਜਜੀ ਮਾਈ ਬੇਪਰਵਾਹੁ॥ ਸਾਬਰ ਚਲੇ ਕੁਤਬਦੀ ਨਤਿ ਸਦਾ ਕੀਵੇ ਸਾਹੁ॥੩॥ ਸੇ
ਸਨਾਇਤ ਬਹੁਤ ਕਰ ਖਾਲਕ ਨੂੰ ਕਰ ਯਾਦ॥ ਯਾਦ ਨ ਕੀਤੋ ਕੁਤਬਦੀਨ ਜਨਮ ਗਵਾ
ਵਾਇਓ ਬਾਦ॥੪॥ ਜੀਮ ਜਮਾਇਤ ਜਮਾ ਕਰ ਪੰਜੇ ਨਿਵਾਜ ਗੁਜਾਰ॥ ਬਾ
ਝੋ ਯਾਦ ਖੁਦਾਇ ਦੇ ਹੋਸੀ ਬਹੁਤ ਖੁਆਰ॥੫॥ ਹੇ ਹਮਾਇਤ ਦੂਰਕਰ ਸਾਬਨ
ਚਲਸੀ ਕੋਇ॥ ਅਜਰਾਈਲ ਫਰੇਸਤਾ ਮਾਰੇ ਬਹੁਤਾ ਬੇਗੌਇ॥੬॥ ਖੇ ਖਿਆ
ਨਤ ਮਨਹਿ ਕਰ ਕਾਦਰ ਨੂੰ ਕਰ ਚਿਤ॥ ਇਸ ਕੁਦਰਤ ਨਾਨਕਾ ਤੂੰ ਲਰਜਾਣ ਅਨਿ
ਤ॥੭॥ ਦਾਲ ਦਲਾਲਤ ਮਸਰਦੀ ਆਵੇ ਓਥੇ ਕੰਮਾ॥ ਬਦ ਅਮਲਾ ਨੂੰ ਛੋਡਕ
ਰ ਕਰੋ ਯਾਦ ਹਰ ਦੰਮਾ॥੮॥ ਜਾਲ ਜਲੀਲ ਨ ਹੋਇ ਤੂੰ ਜੇ ਮਨੇ ਹਕ ਫਰਮਾਨ॥
ਸੋਈ ਸਭ ਪੁਸਤਕ ਕਹਣਿ ਸੋਈ ਕਹੇ ਕੁਰਾਨ॥੯॥ ਰੇ ਰਿਆਜਤ ਜੇ ਕਰੇ ਸੋ
ਈ ਹੋਵੈ ਸਾਦ॥ ਬਾਝੋ ਯਾਦ ਖੁਦਾਇ ਦੇ ਜਨਮ ਗਵਾਈਏ ਬਾਦ॥੧੦॥ ਜੇ ਜਿਆ
ਨ ਨ ਹੋਵਈ ਜੇ ਹਰਦਮ ਚਿਤ ਕਰੇ॥ ਬਾਝੋ ਸਾਈ ਆਪਣੇ ਝੂਠੇ ਸਭ ਭਰੇ॥੧੧॥
ਸੀਨ ਸੀਨੇ ਮੇ ਸਿਰ ਰਹੰਕ ਜੋ ਦਮ ਦਮ ਹੋਵੇ ਯਾਦ॥ ਜੋ ਦਮ ਖਾਲੀ ਜਾਸੀਆ ਸੋ ਕ
ਦੇ ਨ ਹੋਸੀ ਸਾਦ॥੧੨॥ ਸੀਨ ਸੁਕਰ ਕਰ ਰਹੰਕ ਦਾ ਜਿਨ ਸੇਹਤ ਬਦਨੀ ਦੀਨ॥
ਲਖ ਚਉਰਾਸੀ ਹਜੂਰ ਦਾ ਰਾਜਾ ਮਾਨਸ ਕੀਨ॥੧੩॥ ਸੁਆਦ ਸਬਰ ਕਰ ਗਰ
ਤੁ ਮੈ ਜੇ ਪਹੁੰਚੇ ਰਿਜਕ ਨਸੀਬ॥ ਭੁਖ ਰੋਗ ਜਿਨ ਲਾਇਆ ਸੋਈ ਹਕ ਤਬੀਬ॥੧੪
॥ ਜੁਆਦ ਜਲਾਲਤ ਛਡਦੇ ਹਦ ਦੇਖੀ ਰਾਇਤ ਮਾਲ॥ ਸਭ ਕਿਛ ਰਬਦਾ ਜਾਣ
ਕੇ ਹਰ ਦਮ ਰਬ ਸੰਭਾਲ॥੧੫॥ ਤੋਇ ਤਰੀਕਤ ਦ੍ਰਿੜ ਕਰੇ ਮਾਰਫਤ ਠੇ ਪਾਇ
ਰਾਖ॥ ਏਹਤ ਨ ਤੇਰਾ ਕਬਰ ਮੈ ਹੋਸੀ ਢੇਰੀ ਖਾਕ॥੧੬॥ ਜੋਇ ਜਰੀਫ ਸੋ ਜਰ
ਤ ਮੈਂ ਜੋ ਸੰਗਤ ਭਲੀ ਕਰੇਨ॥ ਗੁਰ ਪੀਰਾ ਕੇ ਕਹੇ ਤੇ ਸਾਬਤ ਕਦਮ ਧਰੇਨ॥੧੭॥
ਐਨ ਇਨਾਇਤ ਇਨਕੋ ਜੋ ਖਿਜਮਤ ਕਰਦੇ ਪੀਰਾ॥ ਬਾਝੋ ਖਿਜਮਤ ਰਾਹਿਲ
ਦੇ ਮਰਸਨ ਹੋਇ ਹਜੀਰ॥੧੮॥ ਗੈਨ ਗਨੀ ਸੋਈ ਭਏ ਹਰਦਮ ਨਾਮ ਸੰਭਾਲ
ਬਾਝੁ ਸਚੇ ਨਾਮ ਦੇ ਮਦਾ ਹੋਸੀ ਹਾਲ॥੧੯॥ ਫੇ ਫਾਰਗ ਹੋਦੁਨੀ ਸੇ ਅਪਣੀ ਨ॰

ਕਠਜਾਣਾ ਜੇਜਾਣੇਗਾਰਬਦੀਨੋਹੋਵੇਗਾਹੈਰਾਨਾ ॥੨੦॥ ਕਾਫਕਲਾਇਤਪ ੨੫
ਕਨੂੰਤੂਸ੍ਰਸਨਬ੍ਰਿਥਾਜਾਇਆਬਦਅਮਲਾਨੂੰਛਡਕੇਚੰਗੇਅਮਲਕਮਾਇਆ ॥੨੧
॥ ਗਾਫਗਬਰਏਹੁਮੰਨਿਹੈਜੇਇਸਨੂੰਵਸਕਰੇਇਆਉਪਰਗਾਹਕਕੀਕਤੀਸ
ਰੇਕਦਮਧਰੇਇਆ ॥੨੨॥ ਲਾਮਲਾਨਤਪੈਤਿਨਾਂਕੇਜੇਜਰਾਤਨਕਫਦੇਮਾ
ਲਾਧਕੰਾਪੈਦਾਰਬਦਾਹੋਦਾਸਭੁਜਵਾਲਾ ॥੨੩॥ ਮੀਮਮਨਾਹੈਖੁਦਰਦੀ
ਕਹੇਪੀਰਦੇਚਲਾਦਾਨਨਕੀਤੇਨਾਨਕਤਾਮਾਇਆਜਾਸੀਛਲਾ ॥੨੪॥ ਨੂੰਨ
ਨਜਰਕਰਸਚਦੀਦੁਨੀਆਂਝੂਠੀਜਾਣਾ ਜੋਦੁਨੀਆਂਨੂੰਸਚਜਾਣਦੇਸੋਮਰਦੇਹੋਇ
ਹੈਰਾਨਾ ॥੨੫॥ ਵਾਉਵਲੀਸੋਈਭਏਜੋਕਰਦੇਸਤਸੰਗਾ ਜਿਉਂਜਿਉਸਾਹਿ
ਬਚਿਤਕਰਨਤਿਉਂਤਿਉਚੜ੍ਹਦਾਰੰਗਾ ॥੨੬॥ ਹੇਹਰਦਮਨੂੰਚਿਤਰਖਦੇਮਦਾ
ਨਹੀਵਿਸਾਹੁ ਆਵੇਮੂਲਨਆਵਈਨਰਹੀਏਰੁਮਰਾਹੁ ॥੨੭॥ ਯੇਯਕੀਨ
ਪੀਰਤੇਕਰੇਂਤਾਪਵੇਕਬੂਲਾ ਨਾਨਕਆਖੇਕੂਤਬਦੀਨਪਹੂੰਚੇਜਾਇਰਸੂਲਾ ॥
੨੮॥ ਲਾਫਨਮਾਰੇਬਿਨਾਗੁਣਆਵੈਨਾਹੀਕੰਮਾ ਨਾਨਕਦਮਦਮਮਜਾ
ਦਰਖਮੁਰਸਦਪਾਸਸਲਾਮਾ ॥੨੯॥ ਛੋਡਤਕਬੰਰਗੁਮਰਾਹੀਂਡਾਢਾ
ਰਬਪਛਾਣਾ ਲੇਖਾਦੇਸੀਨਾਨਕਾਪਉਸੀਦਰਪਰਵਾਣਾ ॥੩੦॥ ਜਾਇ
ਤਨੇਸਬਦਬਾਬੇਜੀਕਹੇਤਾਮੁਲਾਨੇਕਹਿਆਹੇਕਾਲੂਏਹਤੇਰਾਪੁਤ੍ਰਜੋਹੈਸੋ
ਕੋਈਵਡਾਵਲੀਹੈ ਇਸਨੇ ਹਿੰਦੂ ਅਤੇ ਮੁਸਲਮਾਨਾਂਦੋਹਾਨੂੰ ਨਿਵਾਜਣਾਹੈ
ਅਰਗੰਗਾਬਨਾਰਸੀਮੈਅਤੇਮਕੇਮਦੀਨੇਮੈਂਇਸਕੀਕੀਰਤੀਹੋਵੈਗੀਜ
ਦਉਹਨਾਬਾਲਕਾਨੇਸੁਣਿਆਜੋਗੁਰੂਨਾਨਕਜੀਮੁਲਾਂਕੇਪਾਸਪੜ੍ਹਨੇਬੈਠੇਹੈ
ਤਾਂਜੋਬਾਲਕਬਾਬਾਜੀਪਾਸਰਹਿਣੇਵਾਲੇਸੇਸੋਸਭੀਮੁਲਾਪਾਸਪੜ੍ਹਨੇਬੈ
ਠੇਗੁਰੂਜੀਕੀਪ੍ਰੀਤਕਰਕੇਮੁਲਾਜੋਕੁਛਲਿਖਦੇਵੇਸੋਈਬਾਬਾਜੀਤੁਰਤ
ਸੀਖਲੇਵੇ ਮੁਲਾਹੈਰਾਨਹੋਇਕੇਕਹੇਹੇਸਾਹਿਬਜੀਵਾਹੁਤੇਰੀਕੁਦਰਤਹੈਇ
ਸਤੁਰਕੀਕਾਪੜ੍ਹਨਾਬਹੁਤਮੁਸਕਲਹੈਕਿਤਨੀਆਬਰਸਾਪੜ੍ਹਦਾਰਹੈਤੌ
ਪੜ੍ਹਤਾਹੈਮੈਇਸਨੂੰਇਕਵਰੀਤਖਤੀਲਿਖਦਿੰਦਾਹੋਤੌਤੁਰਤਪੜ੍ਹਲੈਂਦਾਹੈ
ਅਜੇਹਾਫਹਮਮੈਕਿਸੇਦਾਨਹੀਦੇਖਿਆਇਸਕੇਸਾਹਿਬਕੀਵਡੀਇਨਾਇਤ
ਹੈਏਹਥੋੜ੍ਹੇਦਿਨਾਮੇਂਪੜ੍ਹਿਆਹੈਹੋਰਬਾਲਕਾਨੂੰਦਸਦਸਬਰਸਾਬਿਤੀਤਹੋਰ
ਕੇਹੈਨਪੜ੍ਹਦਿਆਨੂੰ ਅਜੇਤਕਨਹੀਪੜ੍ਹੇਇਸਪਰਸਾਹਿਬਕੀਮੇਹਰਬਾਨੀਹੈ
॥ ਅਤੇਸ੍ਰੀਗੁਰੂਜੀਪਾਸਜੋਕੋਈਹਿੰਦੂਮੁਸਲਮਾਨਆਵੈਸੋਤਿਸਨੂੰਗੁਰੂਜੀਪ੍ਰ

੨੬ ਮੇਸਰਫਜੀਕੇ ਰਾਹੂਕੀਆਨਸੀਹਤਾਂਵੰਦੇ ਬਾਬਾਕੇਕੀ ਸਿਫਤ ਸਾਰਾਹੀਜਹਾਨ
ਲਗਾਕਰਨ ਅਤੇ ਸਭਕੋਈ ਏਹਕਹੈਜੋਏਹ ਬੜਾਸਾਹਿਬਕਾਪਿਆਰਾਹੈਗੁ
ਰੂ ਨਾਨਕਜੀ ਮੁਸਲਮਾਨੀਵਿਚਮੁਸਲਮਾਨਾਂਦੀ ਨਿਸਾਕਰੈ ਅਤੇਹਿੰਦੀਵਿ
ਚ ਹਿੰਦੂਆਂਦੀਨਿਸਾਕਰੈ ਜੋਕੋਈਮਿਲੈ ਸਭਕੋਈ ਸੰਤੋਖਿਆਜਾਵੈ ਗੁਰੂਜੀ
ਹਿੰਦਵੀ ਫਾਰਸੀ ਤੁਰਕੀ ਅਰਬੀ ਸਭ ਬੋਲੀਆਂ ਮੈ ਜੈਸਾਕੋਈ ਮਿਲੈ ਤੈਸਾਹੀ
ਜਬਾਬਦੇਵਨਾ। ਜਾਕਿਤਨੇਕੁ ਮਹੀਨੇ ਗੁਜਰੇ ਤਾਂ ਗੁਰੂਜੀਬਹੁਤ ਬੇਸੁਮਾ
ਹਕੇਘਰਮੇ ਹੋਇਬੈਠੇ ਬੋਲੈਕਿਸੇਨਾਲਨਹੀ ਅਤੇ ਕਾਲੂਨੇ ਮੁਲਾਨੂੰਸਦਵਾਇ
ਆ ਜਿਸਮੁਲਾਪਾਸ ਗੁਰੂ ਜੀ ਪੜ੍ਹਦੇਹੈਸਨਤਾ ਮੁਲਾ ਆਇਆ ਆਇਕਰਮੁ
ਲਾਨੇਗੁਰੂਬਾਬੇਜੀਨੂੰ ਝਾੜਾਕੀਤਾ ਪਰਗੁਰੂਨਾਨਕਜੀਬੋਲੈਕਿਸੇਨਾਲਨ
ਹੀ ਅਤੇ ਲੋਕ ਗੁਰੂ ਬਾਬੇਜੀ ਨੂੰ ਦੇਖਣ ਵਾਸਤੇ ਆਵਨ ਅਤੇ ਆਖਨ ਦੇਖੋ ਭਾ
ਈ ਨਾਨਕਜੀਨੂੰ ਕਿਆਹੋਇਆਹੈ ਬੋਲਦਾ ਕਿਸੇਨਾਲਨਾਹੀ ਤਾ ਮੁਲਾਨੇਪਾਸ
ਬੈਠਕਰਕਹਿਆ ਹੇ ਨਾਨਕਜੀ ਤੂੰ ਆਪਣੇਸਾਹਿਬਕੇਵਾਸਤੇ ਭੋਰਾਹਿਕ ਤਾਂਬੋ
ਲਜੀ ਜਾ ਮੁਲਾਨੇ ਸਾਹਿਬਕਾਵਾਸਤਾਪਾਇਆ ਤਾ ਸੀ ਗੁਰੂ ਬਾਬਾ ਨਾਨਕਜੀ
ਮੁਲਾਕੀ ਤਰਫ ਰਸਾਮਾਲਾਇਕਰ ਉਠਬੈਠਾ ਤਾ ਮੁਲਾ ਬੜਾ ਖੁਸੀਹੋਇਆ
ਅਤੇ ਕਹਿਣ ਲਗਾਜੋ ਹੇ ਨਾਨਕਜੀ ਤੈਨੂੰ ਰਖਪੀਰਾਂਦੀਹੋਵੈ ਅਤੇ ਨਾਨਕਜੀ
ਤੂੰ ਤਾ ਖੁਦਾਇਦਾਬਖਸਿਆਹੋਇਆਹੈਂ ਅਤੇ ਤੇਰੇ ਉਪਰ ਤਾ ਖੁਦਾਇਦੀ ਮੇਹ
ਰ ਹੋਈਹੈ ਅਤੇ ਤੇਰੇ ਨਾਬੋਲਨੇਕਰਕੇ ਲੋਕ ਬਹੁਤ ਡਰਜਿਹੇਹੋਵੇਹੈਨ ਤੂੰ ਹਿਕ ਭੋਰਾ
ਹਿਕ ਤਾ ਬੋਲ ਤਾ ਗੁਰੂਨਾਨਕਜੀ ਰਾਗ ਤਿਲੰਗ ਵਿਚ ਸਬਦ ਕਹਿਆ।
ਰਾਗੁ ਤਿਲੰਗ ਮਹਲਾ ੧ ਯਕ ਅਰਜ ਗੁਫਤਮ ਪੇਸ ਤੋ ਦਰ ਗੋਸ ਕੁਨ ਕ
ਰਤਾਰਾ ਹਕਾ ਕਬੀਰ ਕਰੀਮ ਤੂੰ ਬੇਐਬ ਪਰਵਰਦਗਾਰਾ। ਤਿਸਕਾ ਪਰਮਾਰ
ਥ ਗੁਰੂਨਾਨਕਜੀਕਹਿੰਦੇਹੈਨਜੋ ਹੇ ਸਾਹਿਬਜੀ ਤੇਰੇ ਪਾਸ ਮੇਰੀ ਇਕ ਬੇਨਤੀ ਅ
ਰਜਹੈ ਸੋਤੂੰ ਕੰਨਦੇਕਰਕੇ ਸੁਣਜੀ ਤੂੰਕੈਸਾਹੈਜੀ ਕਰਤਾਰ ਕਰਣਕਾਰਣ ਹੈਜੀ ਅ
ਤੇ ਏਹਬੰਦਾ ਐਬਾਂਦਾ ਭਰਿਆਹੋਯਾਹੈਂ ਅਤੇ ਤੂੰ ਬੇਐਬ ਹੈ ਜਿਤਨੇਜੀਵ ਹੈ ਤਿਨਾਦੀਪ
ਰਵਸਕਰਦਾਹੈ ਅਰ ਤੇਰੇਬਿਨਾਹੋਰਕੋਈਨਹੀ ਤਾਂ ਫੇਰ ਮੁਲਾਨੇਕਹਿਆ ਹੇ ਨਾਨਕ
ਜੀ ਤੇਰੇ ਰਾਗ ਮਖਾਵਨੇਨਾਲ ਸਭ ਲੋਕ ਦਵਲਗੀ ਹੋਏਹੈਨ ਸੋ ਤੂੰ ਉਠਕਰ ਬੈਠ ਤਾ
ਸਹੀ ਤਾ ਫੇਰ ਸੀ ਗੁਰੂ ਨਾਨਕ ਜੀ ਦੂਸਰੀ ਪਉੜੀ ਆਖੀ ॥ ਦੁਨੀਆ ਮੁਕਾਮ ਫ
ਨੀ ਤਹਕੀਕ ਦਿਲਦਾਨੀ ॥ ਮਮ ਸਰ ਮੂਇ ਅਜਰਾਈਲ ਗਿਰਿਫਤਹ ਦਿਲ ਹੇਚ ਨ ਦਾਨੀ

॥ਰਹਾਉ॥ ਤਿਸਕਾਪਰਮਾਰਥ॥ ਗੁਰੂਨਾਨਕਜੀਕਹਿੰਦੇਹੈਨਸੁਣੋਮੁ ੨੧
ਲਾਜੀਮੈਕਿਸਨਾਲਬੋਲਾਦੁਨੀਆਤੋਫਨਾਹੋਂਦੀਜਾਂਦੀਹੈਏਹਬਾਤਮੈਤਾਂਹਿਕੀ
ਕਦਿਲਨਾਲਲਾਇਕਰਦੇਖੀਹੈਇਸਬੰਦੇਦੇਸਿਰਦੇਵਾਲਫਰੇਸਤੇਦੇਹਥਵਿ
ਚਫੜੇਹੋਏਹੈਨਪਕੜਕਰਲਈਖੜਾਹੈਬੰਦੇਹਿਕਦਾਚਸੇਵਿਚਲੈਜਾਵੇਗਾ॰
ਸੁਣੋਮੁਲਾਜੀਇਸਬਾਤਦੀਖਬਰਇਸਮਾਨੁਖਕੋਹਰਗਿਜਨਹੀਂਜੋਮੇਰੇਵ॰
ਲਾਸਿਰਦੇਅਜਰਾਈਲਦੇਹਥਾਵਿਚਹੈਨਮੈਨੂੰਆਪਣੇਮਰਨੇਦੀਖਬਰਨ
ਹੀਜੋਮੇਰਾਕੀਹਾਲਹੋਵੇਗਾਏਹਹੈਰਾਨਗੀਮੈਨੂੰਲਗਰਹੀਹੈਜੋਇਸਬੰਦੇ
ਨੂੰਹੋਰਕੁਛਕੀਕੂੰਸੁਝਦਾਹੈਤਾਂਫੇਰਮੁਲਾਨੇਕਹਿਆਨਾਨਕਜੀਤੂੰਤਾਂਅਜੇ
ਛੋਟਾਹੈਏਨਾਬੰਦਗੀਆਂਵਿਚਅਜੇਨਾਪਉ ਜਾਂਤੂੰਪੂਰ ਜਵਾਨਹੋਵੇਂਗਾਜੋਕੁ
ਛਤੇਰੇਜੀਅਵਿਚਆਵੇਸੋਕਰੀਂਤਾਂਗੁਰੂਨਾਨਕਜੀਕਹਿਆਹੇਮੁਲਾਜੀਜੇ
ਕੋਈਕਿਸੇਸਾਹਿਬਦਾਦਾਸਹੁੰਦਾਹੈਭਾਵੇਂਓਹਦਿਨਾਵਿਚਛੋਟਾਭੀਹੋਵੇਪਰ-
ਜਿਥੋਂਤਕਉਸਦੀਪਹੁੰਚਹੁੰਦੀਹੈਤਿਥੋਂਤਾਈਂਆਪਨੇਸਾਹਿਬਦੀਓਹਸੇਵ
ਹੀਕਰਦਾਹੈਤਾਂਓਹਖਿਜਮਤਗਾਰਆਪਨੇਸਾਹਿਬਨੂੰਭਾਂਵਦਾਹੈਸੁਣੋਮੁ
ਲਾਜੀਮੈਸਾਹਿਬਆਪਣੇਦੀਖਿਜਮਤਵਿਚਨਰਹਾਤਾਂਮੈਹਰਾਮਖੋਰਹੋਵ॰
ਗਾਂ॥ਮੁਲਾਨੇਕਿਹਾਏਹਬਾਤਤਾਂਨਾਨਕਜੀਤੂੰਠੀਕਕਹੀਤਾਂਸ੍ਰੀਗੁਰੂਜੀਕ
ਹਿਆਸੁਣੋਮੁਲਾਜੀਜਦਇਸਨੂੰਅੰਤਸਮੇਅਜਰਾਈਲਫੜੇਗਾਤਾਂਉਸ
ਸਮੇਇਸਦੀਸਹਾਇਤਾਕੋਈਭੀਨਹੀਕਰਸਕਦਾਅਰਨਾਕੋਈਉਸਵੇਲੇ
ਯਾਰਹੀਬਣਦਾਹੈਨਾਕੋਈਮਿਤ੍ਰਹੀਹੈਬਿਨਾਪਰਮੇਸਰਕੇਨਾਮਤੋਂਹੋਰਕੋ
ਈਨਹੀਛੁਡਾਇਸਕਦਾਤਾਂਮੁਲਾਨੇਕਹਿਆਹੇਨਾਨਕਜੀਜਿਸਪਰਸਾਹਿ
ਬਮੇਹਰਕਰੇਤਿਸਕੋਛੁਡਾਵੇਹੈਪਰਤੂੰਅਜੇਬਾਲਕਹੈਂਤੇਰੇਪਰਖੁਦਾਇ
ਦੀਮੇਹਰਹੋਈਹੈਜੋਤੈਂਨੇਮਸੂਮਉਮਰਾਂਵਿਚਸਾਹਿਬਨੂੰਪਾਇਆਹੈਅਮਲ
ਸਾਹਿਬਸਭੈਨੇਤੈਨੂੰਨੇਕਦਿਤੇਹੈਨਅਤੇਤੇਰੇਪਾਸੋਂਬਦੀਕੋਈਨਹੀਂਹੋਇ
ਆਵਹਿਗੀ॥ਤਾਂਗੁਰੂਬਾਬੇਜੀਨੇਤੀਸਰੀਪਉੜੀਆਖੀ॥ ਜਨਪਿਤ
ਰਪਦਰਬਿਰਾਦਰਾਂਕਸਨੇਸਦਮਤੰਗੀਰ॥ਆਖਰਬਿਅਫਤਮਕਸਨਦਾ
ਰਦਚੂੰਸਵਦਤਕਬੀਰ॥ਸਬਰੋਜਗਸਤਮਦਰਹਵਾਕਰਦੇਮਬਦੀਖਿਯਾ
ਲਾਗਾਹੇਨਕੋਕੀਕਾਰਕਰਦਮਮਮਈਂਚਿਨੀਅਹਵਾਲ॥੩॥ ਤਿਸਕਾਪ
ਰਮਾਰਥਸੁਣੋਮੁਲਾਜੀਏਹਬੰਦਾਅਵਾਈਆਗਾਲਾਵਿਚਰਹਿੰਦਾਹੈਅਨ॰

੨੮ ਪਹਿਰਾਂਵਿਚਇਕਘੜੀਭੀਸ੍ਰੀਪਰਮੇਸਰਜੀਨੂੰਨਹੀਯਾਦਕਰਦਾਅਰਪ
ਰਾਈਆਹੀਬਦੀਆਵਿਚਰਹਿੰਦਾਹੈਅਤੇਇਕਘੜੀਭੀਨੇਕੀਨਹੀਹੋਇ
ਆਵਦੀਅਰਸੁਣੋਮੁਲਾਂਜੀਮੇਰੇਤਾਂਏਹੋਨੈਲਹੈਨਏਹੁਜੇਹਾਮੈਸਾਹਿਬਦਾਬੰ
ਦੇਗਾਰਹਾਂਤਾਂਫੇਰਮੁਲਾਂਨੇਕਹਿਆਹੇਨਾਨਕਜੀਤੂੰਸਾਹਿਬਨਾਲਸਹੀਹੋਇ
ਆਹੈਂਤਾਂਗੁਰੂਨਾਨਕਜੀਚਉਥੀਪਉੜੀਆਖੀ॥ ਬਦਬਖਤਹਮਚੂ
ਬਖੀਲਗਾਫਲਬੇਨਜਰਬੇਬਾਕਨਾਨਕਬਗੋਇਦਜਨਤੁਰਾਤੇਰੇਚਾਕਰਾ
ਪਾਖਾਕ॥ ਤਿਸਕਾਪਰਮਾਰਥਗੁਰੂਨਾਨਕਜੀਕਹਿਦੇਹਨ॥ ਜੋਸੁਣੋ
ਮੁਲਾਂਜੀਸ੍ਰੀਪਰਮੇਸਰਜੀਕੇਬੂਝਕੀਬਾਤਇਸਬੰਦੇਨੂੰਅਸਾਨਹੀਹੈਪਰ
ਏਹਬੰਦਾਹਰਕਿਸੇਦੀਬਖੀਲੀਕਰਦਾਰਹਿੰਦਾਹੈਅਰਅਠੇਪਹਰਗਫ
ਲਤਵਿਚਹੀਰਹਿੰਦਾਹੈਹਰਕਿਸੇਦਾਬੁਰਾਹੀਚਿਤਵਦਾਰਹਿੰਦਾਹੈਅਰਬ
ਦਨਜਰਹੀਦੇਖਦਾਰਹਿੰਦਾਹੈਜੋਏਹਬੰਦਾਗਫਲਤਦਾਮਾਰਿਆਹੋਇਆ
ਬੇਬਾਕਹੋਇਆਫਿਰਦਾਹੈਸੁਣੋਮੁਲਾਂਜੀਏਹੁਬੰਦਾਸਾਹਿਬਦੀਸਿਫਤ
ਨਹੀਬੂਝਸਕਦਾਅਰਜੋਸਾਹਿਬਕੇਖਾਸਬੰਦੇਹੈਨਸੋਅਠੇਪਹਿਰਮਰ
ਣੇਨੂੰਯਾਦਕਰਦੇਰਹਿੰਦੇਹੈਨਸੋਮੈਓਨਾਂਦੇਪੈਰਾਂਦੀਖਾਕਹਾਂਜੇਤਾਂਓਹਮੇਰੇ
ਉਪੱਰਮੇਹਰਵਾਨਹੋਵਨਤਾਂਮੈਨਿਹਾਲਹੋਵਾਂਅਤੇਏਹੁਬੰਦਾਬੇਬਾਕਹੋਇ
ਫਿਰਦਾਹੈਅਤੇਇਸਬੰਦੇਅਜੇਬਾਕੀਦੇਣੀਹੈਅਰਇਹਬੰਦਾਕਹਿੰਦਾਹੈ
ਮੈਬਾਕੀਨਹੀਦੇਣੀਸੁਣੋਮੁਲਾਂਜੀਜਿਨਾਂਨੇਬਾਕੀਨਹੀਦੇਣੀਹੁੰਦੀਸੋਬੇਗ
ਮਹੋਇਫਿਰਦੇਹੈਅਤੇਸੁਣੋਮੁਲਾਂਜੀਮੇਰੀਅਰਜਸਾਹਿਬਅਗੇਏਹੁ
ਹੈਜੋਮੈਸਾਹਿਬਦੇਚਾਕਰਾਂਦੀਪੈਰਾਂਦੀਖਾਕਹੋਵਾਂਅਰਮੇਰੇਮਨਵਿਚ
ਗਰੀਬੀਵਸੈਤਾਂਮੁਲਾਂਨੇਆਖਿਆਹੇਨਾਨਕਜੀਤੂੰਤਾਂਸਾਹਿਬਕੋਮਿਲਿ
ਆਹੋਇਆਹੈਂਅਤੇਅਸਾਂਨੂੰਖਸਮਮਾਨਾਤੁਸਾਂਹੀਕਰਨਾਹੈਸਚੀਦਰਗਾਹ
ਵਿਚਤਾਂਸ੍ਰੀਗੁਰੂਨਾਨਕਜੀਕਹਿਆਸੁਣੋਮੁਲਾਂਜੀਤੁਸੀਭੀਸਾਹਿਬਨੂੰ
ਯਾਦਕਰਿਆਕਰੋਤਾਂਤੇਰਾਭੀਭਲਾਹੋਵੇਗਾਤੇਦਰਗਾਹਵਿਚਅਸੀਭੀ
ਤੇਰੀਸਹਾਇਤਾਕਰਾਂਗੇਏਹਬਾਰਤਾਮੁਲਾਂਨੇਸੁਣਕਰਗੁਰੂਨਾਨਕਜੀ
ਦਿਆਚਰਨਾਉਤੇਮਥਾਟੇਕਿਆਅਤੇਆਪਣੇਘਰਨੂੰਚਲਾਗਿਆਅਤੇ
ਬਾਬੇਜੀਦੇਉਪਦੇਸਕਰਨੇਕਰਮੁਲਾਂਦੇਮਨਦੀਪਰਮੇਸਰਦੀਤਰਫਲਿਵ
ਲਾਗੀਵਿਸਿਆਂਨੂੰਛੋੜਕੇਇਕਮਨਹੋਇਕੇਪਰਮੇਸਰਸਿਮਰਨੇਲਗਾ

ਅੰਤਕਾਲਭੁਗਾਵੈਂਨੇਕੇ ਧਾਮਕੋਗਆ। ਬੋਲੋਭਾਈਜੀਵਾਹਿਗੁਰੂ ੨੮

## ਅਗੈਸਾਖੀਕੁਲਦੇਪ੍ਰੋਹਤਨਾਲਹੋਈ

ਜਾਂਗੁਰੂਨਾਨਕਜੀਨੌਬਰਸਦਾਹੋਇਆਤਾਜਨੇਊਪਾਵਨਦੀਰੀਤਕਰਨਵਾ
ਸਤੇਕਾਲੂਨੇਪਰੋਹਤਹਰਦਿਆਲਕੋਬੁਲਾਯਾਸੁਭਮਹੂਰਤਦੇਖਕਰਪ੍ਰੋ
ਹਤਜੀਨੇਂਸਭਸਾਮਗ੍ਰੀਮੰਗਵਾਈਜੋਜਾਤਭਾਈਕਾਲੂਕੇਥੇਸਭਕੋਕਹਾਅ
ਰਬ੍ਰਾਹਮਣਜੋਵਿਹਾਰਰਹਿਤੇਥੇਸਭਕੋਨਿਵਤਾਦੀਯਾਸਭਭਾਈਬਿਦਜਾਤੀਕੇ
ਅਰਬ੍ਰਹਮਣਭੀਇਕਠੇਹੋਇਕਰਬਾਬਾਜੀਕੋਜਨੇਊਪਾਵਨੇਲਾਗੇਅਸ
ਥਾਨਕੋਲੇਪਨਕਰਬੇਦਾਬਿਦਤਚੌਂਕਪੂਰਨਕੀਆਬੇਦੀਬੰਸਕੇਸਭਭਾਈ
ਔਰਬ੍ਰਾਹਮਣਜੋਬੇਦਾਬਿਧਕੇਗਿਆਤਾਥੇਸਰਬਤ੍ਰਇਕਠੇਹੋਇਕਰਬੈਠੇਬਾ
ਬਾਨਾਨਕਜੀਕਾਇਸਨਾਨਕਰਵਾਇਕਰਬੁਲਾਇਆਤਾਬਾਬਾਜੀਇਸਨਾ
ਨਕਰਕੇਆਇਬੈਠੇਐਸੇਸੋਭਾਪਾਵਤੇਹੈਜੈਸੇਸਭਤਾਰਾਮੰਡਲਮੇਂਚੰਦ੍ਰਮਾ
ਸੋਭਾਪਾਵਤਾਹੈਪਰੋਹਤਨੇਛਤ੍ਰੀਓਕੀਰੀਤਬੇਦਾਬਿਧਤਸਭਕਰਵਾਈਜੋਪੁ
ਰਾਤਨਰੀਤਥੀਅਰਕੁਲਾਚਾਰਸਭਸਿਖਾਵਨੇਲਗਾਸੰਧਿਆਤਰਪਨਾਸਿ
ਖਾਸੂਤਧੋਤੀਜਨੇਊਮਾਲਾਤਿਲਕਖਟਕਰਮਗੁਰੂਜੀਨੂੰਸਿਖਾਵਨੇਲਗਾ
ਅਤੇਜਨੇਊਪਾਵਨੇਲਗਾਤਉਸਰਬਸਾਮਰਥਗੁਰੂਨਾਨਕਜੀਮੁਕਤਭੁ
ਗਤਕੇਦੇਣੇਂਵਾਲੇਪਰੋਹਤਨੂੰਕਹਿਣਲਗੇਹੇਮਿਸਰਜੀਏਸਜਨੇਊਦੇਪਾ
ਏਤੇਕਿਆਅਧਿਕਤਾਹੁੰਦੀਹੈਇਸਜਨੇਊਪਾਏਦਾਕਿਆਧਰਮਹੈਅਤੇ
ਕੌਣਪਦਵੀਮਿਲਦੀਹੈਅਤੇਇਸਦੇਨਾਪਹਨਨੇਕਰਕੇਕਿਹੜੀਨੂਨਤਾਹੁੰਦੀਹੈ
ਤਾਹਰਦਿਆਲਜੀਬੋਲੇਇਸਜਨੇਊਦੇਪਹਰਨੇਬਿਨਾਅਪਵਿਤ੍ਰਹੁੰਦਾਹੈਕੋ
ਕੇਕਾਅਧਿਕਾਰੀਹੁੰਦਾਨਹੀਅਪਵਿਤ੍ਰਰਹਿੰਦਾਹੈਜਬਬੇਦਕੀਬਿਧਪੂਰਬਖ
ਤ੍ਰੀਬ੍ਰਾਹਮਣਇਸਜਨੇਊਕੋਧਾਰਤੇਹੈਤਬਸਭਕਰਮਧਰਮਦੇਅਧਿਕਾਰੀ
ਹੁੰਦੇਹੈਨਤਾਫੇਰਗੁਰੂਜੀਕਹਿਆਸੁਣੋਪੰਡਿਤਜੀਖਤ੍ਰੀਬ੍ਰਾਹਮਣਹੋਇਕਰ
ਜਨੇਊਗਲਪਾਇਆਅਰਬੁਰੇਕਰਮਕਰਨੇਥੀਨਟਾਲਿਆਖੋਟੇਕਰਮਕ
ਰਦਾਹੀਰਿਹਾਤਾਬ੍ਰਾਹਮਣਖਤ੍ਰੀਜਨੇਊਪਾਇਕੇਬਾਹਰਲੇਧਰਮਨੂੰਕਿਆਕ
ਰੇਗਾਧਨਦੇਵਾਸਤੇਹਿੰਸਾਧ੍ਰੋਹਅਧਰਮਅਤਿਪਲੀਤਦੁਸਟਤਾਝੂਠਚੁਗਲੀ
ਕੀਤੀਤਬਓਹਖਤ੍ਰੀਬ੍ਰਾਹਮਣਨਾਹੀਚੰਡਾਲਹੈਅੰਤਕੋਜਮਰਾਜਕੀਸਾਸਨਾਪ
ਵੇਗਾਤਿਸਨੂੰਜਨੇਊਪਾਏਕਾਕਿਆਫਲਹੈਈਹਾਜੋਪਾਪਕਰੇਗਾਸੋਨਰਕਭੋਗੇ

੩੦ ਗਾ ਜਬ ਏਹ ਬਾਰਤਾ ਗੁਰੂਜੀ ਨੇ ਕਹੀ ਤਾ ਜਿਤਨੇ ਲੋਕ ਬੈਠੇ ਸਾਨ ਸਭ ਹੈਰਾਨ ਹੋਇ
ਗਏ ਮਨ ਮੇਂ ਕਹਨੇ ਲਗੇ ਹੇ ਪਰਮੇਸਰ ਜੀ ਅਜੇ ਤੇ ਏਹੁ ਬਾਲਕ ਰੂਪ ਹੈ ਅਤੇ ਕੈ
ਸੀਆ ਬਾਤਾ ਕਰਦਾ ਹੈ ਤਾਂ ਫੇਰ ਪੰਡਿਤ ਨੇ ਕਹਿਆ ਹੇ ਨਾਨਕ ਜੀ ਓਹ ਕੌਣ ਸਾ ਜਨੇ
ਊ ਹੈ ਜਿਸ ਜਨੇਊ ਪਾਏ ਤੇ ਇਸ ਪਰਾਣੀ ਦਾ ਧਰਮ ਰਹਿੰਦਾ ਹੈ ਤੌ ਬਾਬੇ ਜੀ ਨੇ ਇਕ
ਸਲੋਕ ਕਹਿਆ॥ ਦਇਆ ਕਪਾਹੁ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥ ਏਹੁ
ਜਨੇਊ ਜੀਅ ਕਾ ਹਈ ਤਾ ਪਾਂਡੇ ਘਤੁ॥ ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾ
ਇ॥ ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥੧॥ ਤਿਸ ਦਾ ਪਰਮਾਰਥ ਗੁ
ਰੂ ਨਾਨਕ ਜੀ ਕਹਿੰਦੇ ਹੈਨ ਸੁਣੋ ਪੰਡਿਤ ਜੀ ਇਸ ਦੇਹੀ ਕਾ ਧਰਮ ਇਸ ਜਨੇਊ ਪਾਏ
ਤੇ ਤੌ ਰਹਿੰਦਾ ਹੈ ਜੋ ਦਇਆ ਕੀ ਕਪਾਹੁ ਕਰੈ ਅਰ ਸੰਤੋਖ ਕਾ ਸੂਤ ਕਰੈ ਅਰ ਸਤ ਕਾ
ਵਟ ਚੜ੍ਹਾਵੈ ਅਰ ਜਤ ਦੀਆ ਗੰਢੀ ਦੇਵੈ ਤਾ ਇਸ ਦੇ ਅੰਦਰ ਦਇਆ ਸੰਤੋਖ ਦਾ ਜ
ਨੇਊ ਪਵੈ ਤਾਂ ਭਲਾ ਹੋਵੈ ਅਤੇ ਸੁਣੋ ਪੰਡਿਤ ਜੀ ਇਸ ਕਪਾਹ ਕਾ ਜਨੇਊ ਤਾ ਮੇਰੇ ਕੰਮ
ਨਾਹੀ ਅਰ ਕਪਾਹ ਕਾ ਸੂਤ ਵਟ ਕੇ ਕਾਹੇ ਕੋ ਗਲ ਪਾਵਤੇ ਹੋ ਇਸ ਕਪਾਹ ਕਾ ਸੂਤ ਵ
ਟਿਆ ਹੋਇਆ ਕਿਤੇ ਕੰਮ ਨਾਹੀ ਇਸ ਕਪਾਹ ਦਾ ਸੂਤ ਅੰਗ ਵਿਚ ਪਾਇਆ ਜ
ਲ ਜਾਂਦਾ ਹੈ ਅਰ ਗਲ ਪਾਇ ਤੇ ਮੈਲ ਲਗ ਕਰ ਪੁਰਾਣਾ ਹੋਇ ਕੇ ਟੁਟ ਜਾਂਦਾ ਹੈ
ਅਰ ਜੋ ਦਇਆ ਸੰਤੋਖ ਕਾ ਅਤੇ ਜਤ ਸਤ ਕਾ ਜਨੇਊ ਹੈ ਉਸ ਨੂੰ ਨਾ ਕਦੀ ਮੈਲ
ਲਗਦੀ ਹੈ ਨਾ ਕਦੇ ਪੁਰਾਣਾ ਹੁੰਦਾ ਹੈ ਨਾ ਕਦੇ ਟੁਟਦਾ ਹੀ ਹੈ ਸੁਣ ਪੰਡਿਤ ਜੀ ਧੰ
ਨ ਓਹ ਪੁਰਖ ਹੈ ਜਿਨਾਂ ਨੇ ਦਇਆ ਸੰਤੋਖ ਜਤ ਸਤ ਕਾ ਜਨੇਊ ਪਾਇਆ ਹੈ ਅ
ਤੇ ਪੰਡਿਤ ਜੀ ਏਹ ਕਪਾਹ ਦਾ ਜਨੇਊ ਕੁਛ ਨਾਹੀ ਏ ਉ ਸਭ ਝੂਠੇ ਹੈਨ ਜੇ ਤਾ
ਓਹ ਸਚ ਕਾ ਜਨੇਊ ਤੇਰੇ ਪਾਸ ਹੈ ਤਾ ਤੂੰ ਮੇਰੇ ਗਲ ਪਾ ਓਂ ਨਹੀ ਤਾਂ ਨਾ ਪਾ ਤਾਂ ਪੰ
ਡਿਤ ਨੇ ਕਹਿਆ ਹੇ ਨਾਨਕ ਜੀ ਏਹੁ ਜਨੇਊ ਤ ਅਜਾ ਅਜ ਨਹੀ ਥਾਪਿਆ ਜੇ ਤਾ
ਏਹ ਜਨੇਊ ਸਾਡਾ ਕੀਤਾ ਹੋਇਆ ਹੋਵੇ ਤਾ ਤੂੰ ਅਸਾਨੂੰ ਮਨਾ ਹਿ ਕਰ ਜੀ ਪਰ ਏਹ
ਜਨੇਊ ਤਾ ਪਿਛੇ ਭੀ ਆਦਿ ਅੰਤ ਹੋਂਦਾ ਹੀ ਆਉਂਦਾ ਹੈ ਤਾ ਸ੍ਰੀ ਗੁਰੂ ਜੀ ਕਹਿਆ ਹੇ
ਪੰਡਿਤ ਜੀ ਏਹ ਜਨੇਊ ਤਾ ਏਥੇ ਹੀ ਰਹਿ ਜਾਵੇਗਾ ਅਰ ਅਗੇ ਤਾਂ ਨਹੀ ਜਾਣ ਕਾ
ਤਾ ਫੇਰ ਪਾਧੇ ਕਹਿਆ ਹੇ ਨਾਨਕ ਜੀ ਏਹ ਜਨੇਊ ਤਾ ਪਿਛੇ ਭੀ ਸਨਕਾਦਕਾਂ ਤੇ ਆ
ਦਿ ਲੈਕਰ ਪਹਿਨਦੇ ਆਏ ਹੈਨ ਅਤੇ ਤੂੰ ਕਿਉਂ ਮਨਾ ਹਿ ਕਰਦਾ ਹੈ ਤਾ ਸ੍ਰੀ ਗੁਰੂ ਨਾ
ਨਕ ਜੀ ਨੇ ਹੋਰ ਸਲੋਕ ਕਹਿਆ॥ ਚੌਕੜਿ ਮੁਲਿ ਅਣਾਇਆ ਬਹਿ ਚੌਕੇ ਪਾਇ
ਆ॥ ਸਿਖਾ ਕੰਨਿ ਚੜਾਈਆ ਗੁਰ ਬ੍ਰਾਹਮਣ ਥੀਆ॥ ਓਹ ਮੂਆ ਓਹ ਝੜ ਪ-

ਫਿਆਵਿਤੁਗਾਗਾਇਆ॥੧॥ ਮ:੧ ਲਖਚੋਰੀਆਲਖਜਾਰੀਆਲਖਕੂੜੀਆ
ਲਖਗਾਲਾਲਖਠਗੀਆਪਹਿਨਾਮੀਆਰਾਤਦਿਨਸੁਜੀਅਨਾਲਿ॥੨॥
ਤਿਸਕਾਪਰਮਾਰਥ॥ ਗੁਰੂਨਾਨਕਜੀਕਹਿੰਦੇਹੈਨ ਸੁਣੋਪੰਡਿਤਜੀ ਏਹਐ
ਵੇਹੀਗਾਲਹੈ ਏਾਤਾ ਸਭੇ ਗਲਾ ਮਨੁਖਾਦੀਆਥਾਪੀਆਹੋਈਆਹੈਨ ਆਪੇ
ਹੀਮਨੁਖਾਨੇਚੌਕਾਪਾਇਆ ਆਪੇਹੀ ਮਨੁਖਨੂੰ ਚੌਕੇਵਿਚ ਬੈਠਾਇਆ ਤਾਆ
ਪੇਹੀਬ੍ਰਾਹਮਣਨੂੰ ਗੁਰੂਕਰਕੇ ਸਮਾਝਿਆ ਜਨੇਊਪਾਇਆ ਉਸਨੂੰਮਨੁਖਨੇਕਹਆ
ਏਹੁਬ੍ਰਾਹਮਣ ਮੇਰਾਗੁਰੂਹੋਇਪਹੁਤਾਆਹੈ ਜੈਸਨੇਮੈਨੂੰ ਦੀਖਿਆਦੇਕਰਜ
ਨੇਊਪਾਇਆਹੈ ਅਤੇਸੁਣੋਪਾਧਾਜੀ ਜਾਂਓਹਮਾਨੁਖਮਰਗਿਆਤਾਂਓਹਜਨੇਊ
ਭੀਜਲਗਿਆ ਅਤੇ ਓਹ ਜੀਵਭੀ ਵਿਭਗਾਗਾਇਆ ਅਤੇਸੁਣੋਪਾਧਾਜੀ ਬ੍ਰਾ
ਮਣਭੀ ਉਸੇਜਨੇਊਨੂੰ ਥਾਪਨਜੋ ਜੇਹੜਾ ਜਨੇਊ ਅਗਲੀ ਦਰਗਾਹਵਿਚ ਨਾਲ
ਰਲੇ ਅਤੇਜਿਤਨੀਆਂਵਸਤੂ ਸੰਸਾਰਨੇਥਾਪੀਆਂਹੈਨ ਸੁਏਥੇਹੀ ਰਹਿਜਾਵਣ
ਗੀਆ ਅਤੇ ਉਸਵਸਤਦੀ ਸੋਭਾਭੀਇਥੇਹੀ ਰਹੇਗੀ ਅਤੇ ਸ੍ਰੀਪਰਮੇਸਰ
ਜੀਦੀਦਰਗਾਹਵਿਚ ਉਸਵਸਤਕੀਸੋਭਾਨਾਹੀਹੋਂਦੀ ਅਰਜੋਸ੍ਰੀਪਰਮੇਸਰਜ
ਨੇਵਸਤੂ ਥਾਪੀਆਹੈਨ ਸੋਵਸਤੂ ਸੰਸਾਰਨੂੰ ਨਹੀਭਾਵਦੀਆ ਜੋ ਸੁਣੋ ਪੰਡਿਤ
ਜੀ ਅਸਾਨੂੰਤਾਸ੍ਰੀਪਰਮੇਸਰਜੀ ਨਾਲਮੰਦਾਹੈ ਅਤੇ ਤੂੰ ਅਸਾਨੂੰ ਸੰਸਾਰਦੀਆ
ਭਾਲਾਦ੍ਰਿੜਾਂਵਦਾਹੈ ਸੋਤਾ ਅਸਾਨੂੰ ਕਿਤੇਕੰਮਨਾਹੀ ਸੁੱਜਿਸਨੇ ਤਾਏਹੁਬਚਨ-
ਗੁਰੂਨਾਨਕਜੀਦੇ ਸੁਣੇ ਸਾਨਿ ਸੋਤਾ ਵਾਹੁਵਾਹੁਕਰਕੇ ਉਠੇ॥ ਅਰਕਹਿਨ
ਲਗੇਹੈਸ੍ਰੀ ਪਰਮੇਸਰਜੀ ਤੂੰ ਇਤਨੇ ਬਾਲਕ ਨੂੰ ਕਿਆਕ੍ਰਿਪਾਕੀਤੀਹੈ ਤਾਫੇਰ
ਪੰਡਿਤਨੇਕਹਿਆਹੈ ਨਾਨਕਜੀ ਤੇਰੇ ਜਨੇਊ ਪਾਵਨੇਕਰਕੇ ਕਾਲੂਨੇਇਤਨਾਦਰ
ਬ ਖਰਚ ਕਰਿਆਹੈ ਅਰਕਿਤਨੇਹੀਭਾਈ ਸਨਬੰਧੀ ਇਕਠੇ ਹੋਏਹੈਨ ਅਤੇ
ਆਇਕੇ ਬੈਠੇਹੋਏਹੈਨ ਪਰਜੋਤੂੰਹੁਨ ਜਨੇਊ ਨਾਪਾਵੇਗਾ ਤਾਜਿਤਨਾ ਪਦਾਰਥ
ਲਗਾਇਆਹੈ ਸਭੁਐਵੇਂਹੀ ਜਾਵੇਗਾ ਜਿਤਨੇਸਨਬੰਧੀ ਆਏਹੈਨ ਅਤੇ ਬ੍ਰਾ
ਮਣ ਬੇਦਪਾਠੀ ਆਏਹੋਏਹੈਨ ਸਭ ਬਿਰਥੇਜਾਵਨਗੇ ਅਗੇਜਿਉ ਤੇਰੀਜੀ
ਅਮੈਆਵੈ ਤਿਵੇਂਕਰਜੀ ਤਾਂ ਗੁਰੂਨਾਨਕਜੀਹੋਰ ਸਲੋਕਕਹਿਆ॥ ਤਗ
ਕਪਾਹੋਕਤੀਐਬਾਮਨਵਟੇ ਆਇ ਕੁਹਬਕਰਾਰਿਨਖਾਇਆ ਸਭੁਕੋ ਆਖੈ
ਪਾਇ॥ਹੋਇਪੁਰਾਣਾਸੁਟੀਐਭੀਫਿਰਪਾਈਐਹੋਰ॥ਨਾਨਕਤਗਨਤੁਟਈ
ਜੇਤਗਿਹੋਵੈਜੋਰ॥੩॥ ਤਿਸਕਾਪਰਮਾਰਥ ਗੁਰੂਨਾਨਕਜੀਕਹਿੰਦੇਹੈਨ

੩੨ ਜੋ ਹੇ ਸ੍ਵਾਮੀ ਦੇਊ ਤਾਂ ਤੂੰ ਅਸਾਡੇ ਗਲ ਮੈਂ ਜਨੇਊ ਤਦ ਪਾਊਂ ਜਾ ਇਹੁ ਤੁਟੈ ਨਾਹੀ ਜੇ ਏਹੁ
ਜਨੇਊ ਤੂੰ ਨ ਪਾਇਆ ਤਾ ਇਸ ਜਨੇਊ ਪਾਇ ਕਾ ਕਿਆ ਗੁਣ ਹੋਇਆ ਅਰ ਸੁਣੋ ਹੇ
ਸ੍ਵਾਮੀ ਜੀ ਇਹੁ ਤਗੁ ਭਾਵੇ ਤੂੰ ਕਿਤਨੇ ਹੀ ਪਾਊ ਪਰ ਇਸ ਤਗੁ ਨਾਲ ਮੁਕਤ ਨਾਹੀ ਤਾਂ
ਫੇਰ ਪੰਡਿਤ ਨੇ ਕਹਿਆ ਮਹਿਤਾ ਕਾਲੂ ਤੇਰਾ ਪੁਤ੍ਰ ਕੋਈ ਦੇਵਤਾ ਹੈ ਆਪੇ ਹੀ ਜਨੇ
ਊ ਪਾਵੇ ਤਾ ਆਪ ਹੀ ਪਾਵੇ ਤਾ ਮਹਿਤੇ ਕਾਲੂ ਕਹਿਆ ਬਰਾ ਮਹਾਪੁਰਖ ਭੀ ਜ
ਗਤ ਦੀ ਰਖਿਆ ਕਰਦੇ ਆਏ ਹੈਨ ਤਾ ਬਾਬੇ ਕਹਿਆ ਜਿਵੇ ਤੁਹਾਡੀ ਰਜਾਇ ਤਾ ਪੰ
ਡਿਤ ਨੇ ਕਹਾ ਹੇ ਨਾਨਕ ਜੀ ਏਸ ਜਨੇਊ ਕੋ ਪਵਿਤ੍ਰ ਕਰੋ ਤਾ ਬਾਬੇ ਜੀ ਨੇ ਜਨੇਊ ਪਾਇ
ਆ ਫੇਰ ਪੰਡਿਤ ਨੇ ਕਹਿਆ ਹੇ ਨਾਨਕ ਜੀ ਜੋ ਸਚ ਕਾ ਤਗ ਹੈ ਅਰ ਜਿਸ ਵਿਚ ਜੋ
ਰਹੈ ਅਤੇ ਮੈਲਾ ਭੀ ਕਦੇ ਨ ਹੋਵੈ ਅਰ ਟੂਟੈ ਭੀ ਨਾਹੀ ਸ੍ਰੀ ਪਰਮੇਸਰ ਜੀ ਕੀ ਦਰਗ ॰
ਹ ਵਿਚ ਭੀ ਪਹੁੰਚੇ ਸੋ ਤਗੁ ਕਹੀਐ ਤਾ ਸ੍ਰੀ ਨਾਨਕ ਜੀ ਨੈ ਇਕ ਸਲੋਕ ਕਹਿਆ॥
॥ ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ॥ ਦਰਗਹ ਅੰਦਰਿ ਪਾਈ
ਐ ਤਗੁ ਨ ਤੂਟਸ ਪੂਤ॥ ਤਿਸ ਕਾ ਪਰਮਾਰਥ॥ ਸੁਣੋ ਪੰਡਿਤ ਜੀ ਮਾਨੁ
ਖ ਨੂੰ ਏਹੁ ਚਾਹੀਏ ਜੁ ਸ੍ਰੀ ਪਰਮੇਸਰ ਜੀ ਦੀ ਸਾਲਾਹੁ ਕਰੈ ਅਰ ਸਚ ਕੇ ਧਰਮ ਮੈ ਰ
ਹੈ ਅਰ ਸਤ ਕੇ ਸੂਤ ਕਾ ਜਨੇਊ ਪਾਵੈ ਜਿਸ ਜਨੇਊ ਨੂੰ ਸਚ ਕਾ ਜੇਰ ਹੈ ਸੋ ਓਹੁ ਤਗ
ਸਦਾ ਹੀ ਅਸਥਿਰ ਹੈ ਹੇ ਪੰਡਿਤ ਜੀ ਪਰਮੇਸਰ ਕਾ ਨਾਮ ਮੰਨਣਾ ਜੋ ਹੈ ਸੋ ਕਪ ॰
ਹੁ ਉਗਾਵੈ ਅਰ ਸਚੀ ਸਾਲਾਹੁ ਕਾ ਸੂਤ ਕਤੇ ਸਤਿਗੁਰਾਂ ਦੇ ਦਰਬਾਰ ਸਚ ਕਾ ਤ
ਗੁ ਪਾਏ ਸੋ ਤਗ ਟੁਟਦਾ ਨਹੀ ਐਸਾ ਤਗ ਪਰਮੇਸਰ ਜੀ ਦੀ ਕ੍ਰਿਪਾ ਹੋਇ ਤਾ ਇ
ਹ ਜੀਵ ਨੂੰ ਮਿਲਦਾ ਹੈ ਸਰਬ ਅਸਥਾਨਾ ਵਿਚ ਏਹ ਨਾਲ ਹੀ ਰਹਿੰਦਾ ਹੈ ਏਹ ਉਪ
ਦੇਸ ਹਰਦਿਆਲ ਨੇ ਮਨ ਮੈ ਧਾਰਨ ਕੀਆ ਅਤੇ ਗੁਰੂ ਨਾਨਕ ਜੀ ਨੂੰ ਧੰਨ ਧੰਨ
ਕਹਿਆ ਅਰ ਕਹਿਆ ਹੇ ਨਾਨਕ ਜੀ ਤੇਰੀ ਮਹਿਮਾ ਤੂਹੀ ਜਾਣੇ ਅਰ ਸਭ ਬੇਦੀ
ਬੰਸ ਕੋ ਅਰ ਬ੍ਰਾਹਮਣੋ ਕੋ ਭੋਜਨ ਕਰਵਾਇਆ ਬਡੇ ਉਤਸਾਹ ਸਾਥ ਅਰ ਬ੍ਰਾਹ
ਮਣੋ ਕੋ ਦਖਣਾ ਦਈ ਅਸੀਰਬਾਦ ਕਹਿ ਕਰ ਸਭ ਬ੍ਰਾਹਮਣ ਆਪਣੇ ਆਪ
ਣੇ ਗ੍ਰਹਿ ਕੋ ਜਾਂਦੇ ਭਏ ਅਰ ਸਭ ਜਾਤ ਭਾਈ ਭੀ ਬਡੇ ਛੋਟੇ ਪ੍ਰਸੰਨ ਹੋਇ ਕਰ ਆ
ਪਣੇ ਆਪਣੇ ਘਰੋ ਕੋ ਪਰਾਪਤ ਹੂਏ॥

## ਅਗੇ ਸਾਖੀ ਗਊ ਮਹਿਖ ਚਰਾਵਣ ਕੀ ਚਲੀ

ਅਗੇ ਸ੍ਰੀ ਗੁਰੂ ਜੀ ਨੇ ਆਪਨੇ ਆਪ ਕਉ ਲੁਕਾਵਣੇ ਵਾਸਤੇ ਮਸਤ ਸੁਭਾਵ ਕ
ਰਿ ਕਰ ਲੀਆ ਉਦਾਸੀਨ ਬਿਰਤ ਧਾਰ ਲੀ ਜਿਸ ਤੇ ਲੋਕ ਨ ਜਾਨ ਸਕੇ ਨੇਤ੍ਰ ਮੂੰਦ

ਲੀਏ ਬੁਲਾਨਕਰਹਿਨਹੀ ਸਹਜ ਸੁਭਾਇ ਤੇ ਰਿਖੀਓ ਜੈਸੀ ਦਸਾ ਹੋਰਹੀ ਹੂੰ ਰਾਤ੍ਰ ਦਿਨ ੩੩
ਅੰਤ੍ਰਮੁਖੀ ਬਿਰਤ ਰਹਿੰਦੀ ਹੈ ਜਗਤ ਕੋ ਅਸਤ ਦੇਖਕੇ ਕਿਸੀ ਕੀ ਇਛਾ ਨਹੀ ਕਰ
ਤੇ ਨਰ ਨਾਰੀ ਦੇਖਕਰ ਏਹੁ ਕਹਿਤੇ ਹੈ ਇਸ ਕੀ ਮਤ ਭ੍ਰਿਛ ਹੋਰਹੀ ਹੋਇ ਰਹੀ ਹੈ ਚੁਪ
ਕਰ ਬੈਠਾ ਹੈ ਬੋਲਦਾ ਕਿਸੇ ਨਾਲ ਨਹੀ ਕਿਸੀ ਇਸਤ੍ਰੀ ਪੁਰਸ ਕੀ ਨਜਰ ਹੋਈ ਹੈ ਕਿ
ਜਤੇ ਇਹ ਮਸਤ ਹੋਇ ਬੈਠਾ ਹੈ ਯਾ ਭੂਤ ਪਰੇਤ ਕੀ ਛਾਇਆ ਹੋਇ ਗਈ ਹੈ ਜੋ ਸੁਣ
ਤਾ ਕਹਿਤਾ ਨਹੀ ਇਸਤ੍ਰਾ ਕੋਈ ਰੋਜ ਬੀਤ ਗਏ ਤਾਂ ਕਾਲੂ ਬਾਬੇ ਨਾਨਕ ਨੂੰ ਪਾਸ
ਲੈ ਬੈਠਾ ਬਡੇ ਹਿਤ ਨਾਲ ਬਗਲ ਮੈ ਲੈਕਰ ਸਿਰ ਪਰ ਹਾਥ ਫੇਰਿਆ ਅਤੇ ਬਾਬੇ
ਜੀ ਕਾ ਮਸਤਕ ਚੂੰਮਿਆ ਬਡੇ ਆਨੰਦ ਨਾਲ ਆਖਿਆ ਹੇ ਪੁਤ੍ਰ ਕਿਸੀ ਵਕਤ
ਬੋਲਣ ਬੋਲਣ ਕਾਮਕਾਜ ਕਿਰਤ ਘਰ ਕੀ ਕਰਨੀ ਚਾਹੀਏ ਵੇਹਲਾ ਬੈਠਣਾ ਹਛਾ ਨਹੀ-
ਕਿਰਤ ਭੁਗਤ ਕਾ ਪਰਚਾ ਭੀ ਰਖਿਆ ਕਰੋ ਏਕ ਪੁਤ੍ਰ ਹੂੰ ਹਮਾਰੇ ਘਰ ਮੈ ਤੈ ਕਿਰਤ
ਕੀਤੇ ਬਿਨਾ ਕੈਸੇ ਸਰੇਗੀ ਮਹੀਆ ਗਊਆ ਚਰਾਇਆ ਕਰੋ ਇਸੀ ਕਾਰ ਮੈ ਪਰ
ਚਿਆ ਕਰੋ ਨੌਕਰ ਜੋ ਚਰਾਉਂਦੇ ਹੈਨ ਸੋ ਵਿਗਾਰੀ ਆਦੀ ਤਰਾ ਕੰਮ ਕਰਦੇ ਹੈਨ ਤੁਸੀ
ਹਰਿਆ ਘਾਸ ਚਰਾਓਗੇ ਤਉ ਦੂਧ ਬਹੁਤ ਹੋਇਗਾ ਮਹਿਤੇ ਕਾਲੂ ਨੇ ਪ੍ਰੀਤ ਨਾਲ
ਬਕਹਿਆ ਤਬ ਨਾਨਕ ਜੀ ਨੇ ਆਖਿਆ ਅਛਾ ਪਿਤਾ ਜੀ ਜਿਉ ਤੁਮ ਕਹੋਗੇ ਤਿਉ
ਹੀ ਕਰੇਗੇ ਪ੍ਰਾਤਹਕਾਲ ਕੇ ਸਮੇ ਸ੍ਰੀ ਗੁਰ ਨਾਨਕ ਜੀ ਗਊਆ ਮਹੀਆ ਚਾਰਣ ਗ
ਏ ਬਡੀ ਪ੍ਰੀਤ ਸੇ ਹਾਥ ਮੈਂ ਛਟੀ ਹੈ ਮਾਨਹੁ ਗੋਪਾਲ ਨਾਮ ਜੋ ਹੈ ਤਿਸ ਕੋ ਸਫਲ ਕ
ਨੇ ਲਗੇ ਸਾਰਾ ਦਿਨ ਪ੍ਰੀਤ ਗਊਆ ਕੇ ਪਿਛੇ ਪਿਛੇ ਫਿਰਦੇ ਹਰੇ ਤ੍ਰਿਣ ਚਰਾਵਤੇ ਰਹੇ ਸ
ਝਾ ਕੇ ਸਮੇ ਘਰ ਕੀ ਤਰਫ ਕੋ ਮੋੜ ਲਿਆਵੈ ਇਸ ਪ੍ਰਕਾਰ ਨਿਤ ਹੀ ਐਸੇ ਬਿਵਹਾ
ਰ ਮੈ ਪਰਚੇ ਪਿਤਾ ਜੀ ਦੇਖਕੇ ਬਡਾ ਪ੍ਰਸੰਨ ਹੋਇਆ ਕਰੇ ਇਕ ਦਿਨ ਮਹਿਤੇ ਕਾਲੂ
ਦਨੀ ਪ੍ਰਭਾਤ ਵੇਲੇ ਉਠਕਰ ਕਹਿਓਸ ਬਚਾ ਨਾਨਕ ਜੀ ਉਠੋ ਪਿਤਾ ਕੇ ਬੈਨ ਸੁਨਕ
ਰ ਗੁਰੂ ਨਾਨਕ ਜੀ ਉਠ ਬੈਠੇ ਗਊਆ ਮਹੀਆ ਕਉ ਖੋਲ ਕਰ ਬਾਹਰ ਲੈ ਚਲੇ ਚ
ਰਾਵਤੇ ਹੂਏ ਬਾਹਰ ਮੈ ਫਿਰਤੇ ਫਿਰਤੇ ਇਕ ਅਸਥਾਨ ਮੈ ਬੈਠ ਗਏ ਪ੍ਰਾਤਹਕਾਲ ਕ
ਸਮਾ ਥਾ ਆਪ ਸਮਾਧ ਮੈ ਅਸਥਿਤ ਹੋ ਗਏ ਅਤੇ ਗਊਆ ਇਕ ਕਣਕ ਦਾ ਖੇਤ
ਸੀ ਤਿਸ ਮੈ ਜਾਇ ਵੜੀਆ ਚਰ ਚੁਗ ਕੇ ਤ੍ਰਿਪਤ ਹੋਇ ਇਕ ਤਰਫ ਬੈਠ ਗਈਆ ਬਾਬਾ
ਜੀ ਪਰਮੇਸਰ ਕੀ ਬੰਦਗੀ ਮੈ ਲਿਵ ਲੀਣ ਥੇ ਦਿਨ ਚੜ੍ਹੇ ਕਿਰਸਾਣ ਨੇ ਆਇਕੇ
ਦੇਖਿਆ ਤਉ ਖੇਤ ਮੈ ਇਕ ਤਿਣ ਕਾ ਭੀ ਨਹੀ ਗਊਆ ਮਹੀਆ ਬੈਠੀਆ ਹੈ ਦੇ
ਖਕੇ ਬਡਾ ਦੁਖੀ ਹੋਇਆ ਮੁਖ ਤੇ ਕਹਿਆ ਕਿ ਸਫੀਠਨੇ ਮੇਰਾ ਖੇਤ ਨਿਖਸਮਾ

੩੪ ਜਾਨਕੇ ਚਰਾਇਆ ਹੈ ਮੈ ਪਾਣੀ ਸਿੰਚਦਾ ਹਾਰ ਰਹਾ ਹਾਂ ਐਸਾਨਿ ਤੂੰ ਕੌਣ ਪੁਰਖ ਹੈਂ-
ਜਿਸਦੇ ਪਸੂਆਂ ਨੇ ਮੇਰਾ ਖੇਤ ਖਾਇਆ ਹੈ ਉਸਕਾ ਉਚਾ ਸਬਦ ਸੁਣਕੇ ਬਾਬਾ ਨਾਨਕ ਜੀ
ਗਊਆਂ ਖੇਤੁ ਥੋਂ ਕਢਣ ਲਗੇ ਤੌ ਕਿਰਸਾਨ ਆਖਨ ਲਗਾ ਮੈ ਤੈਨੂੰ ਜਾਨ ਨਹੀ ਦੇਊ
ਗਾ ਤਾ ਗੁਰੂ ਜੀ ਨੇ ਕਹਿਆ ਉਸ ਕ੍ਰਿਸਾਨ ਨੂੰ ਸੁਣ ਭਾਈ ਕਿਆ ਹੋਇਆ ਜੋ ਕੋਈ ਪ
ਸੂ ਮਹੀਆਂ ਨੇ ਮੂਹ ਪਾਇਆ ਜਿਤਨੀ ਤੇਰੀ ਪਰਾਲ ਬਧੀ ਹੈ ਪਰਮੇਸਰ ਇਸ ਮੇ ਵਿ
ਰ ਬਰਕਤ ਪਾਵੇਗਾ ਬਿਗੜਨੇ ਵਾਲੀ ਬਾਤ ਬਿਗੜ ਜਾਂਦੀ ਹੈ ਤੇ ਲਨਾਈ ਕੀਤੇ ਸ
ਉਰਦੀ ਨਹੀ ਜੋ ਸਉਰਨੇ ਵਾਲੀ ਹੈ ਤਿਸਕੋ ਬਿਗਾੜ ਕੋਈ ਨਹੀ ਸਕਦਾ ਏਹ ਬਾਤ
ਜਗਾਤ ਨਾਥ ਦੇ ਹਥ ਹੈ ਐਸਾ ਜਾਨਕਰ ਗਊਆਂ ਮਹੀਆਂ ਛੋੜ ਦਿਹੁ ਜੋ ਬਾਤ ਬੀ
ਤਗਈ ਹੈ ਤਿਸਕੀ ਕਹਾਣੀ ਕਿਊਂ ਕਰਤਾ ਹੈ ਬਹੁਤੁਰੀ ਗੁਰੂ ਜੀ ਨੇ ਕਹੀ ਪਰ ਓਹ
ਮਾਨੈ ਕੋਈ ਨਹੀ ਕਿਉਂ ਜੁ ਖੇਤੀ ਦੇ ਨੁਕਸਾਨ ਦੀ ਉਸਦੇ ਜੀ ਮੇਂ ਲਗੀ ਭਈ ਹੈ ਝਗ
ੜਦੇ ਝਗੜਦੇ ਰਾਇ ਬੁਲਾਰ ਪਾਸ ਪਹੁੰਚੇ ਉਸ ਜਟ ਨੈ ਪੁਕਾਰ ਕੀਤੀ ਰਾਇ ਜੀ ਮੇ
ਮੁਠਾ ਹਾਂ ਤੇਰੇ ਪਟਵਾਰੀ ਦੇ ਪੁਤ ਨਾਨਕ ਨੇ ਮੇਰਾ ਖੇਤ ਕਣਕ ਦਾ ਗਾਈ ਮਹੀ ਨੂੰ
ਖਵਾਇਆ ਹੈ ਅਜ ਸਵੇਰੇ ਮੇਰਾ ਨਿਆਉ ਕਰੋ ਤਾ ਰਾਇ ਨੇ ਕਹਿਆ ਕਾਲੂ
ਕੋ ਬੁਲਾਵੋ ਇਸਦਾ ਉਜਾੜਾ ਭਰ ਦੇਵੇ ਰਾਇ ਦੇ ਆਦਮੀ ਕਾਲੂ ਨੂੰ ਬੁਲਾਇ ਲੈ
ਗਏ ਰਾਇ ਨੇ ਕਹਿਆ ਕਾਲੂ ਵੇਖ ਤੇਰੇ ਪੁਤ੍ਰ ਦੀ ਕਰਤੂਤ ਭਲਾ ਦਿਵਾਨਾ ਕਰ ਛ
ਡਿਆ ਹਈ ਆਕੇ ਰਾਹਕ ਦੀ ਖੇਤੀ ਗਊਆਂ ਮਹੀਆਂ ਵਾੜ ਕੇ ਉਜਾੜ ਛਡੀ ਹੈ
ਸਾ ਇਸਦਾ ਉਜਾੜਾ ਭਰ ਦੇਹ ਨਹੀ ਤਾ ਤੁਰਕਾ ਪਾਸ ਪੁਕਾਰੇਗਾ ਤਾ ਵਡੀ ਖੁਰਾਬੀ
ਹੋਵੇਗੀ ਅਰੇ ਤੂੰ ਜਾਨ ਗੁਰੂ ਨਾਨਕ ਬੋਲਿਆ ਰਾਇ ਜੀ ਓਥੇ ਤਾ ਇਕ ਪਠਾ ਭੀ ਮ
ਹੀ ਟੁਕਿਆ ਏਹ ਜਟ ਕੂੜ ਬੋਲਦਾ ਹੈ ਭਾਵੇ ਤੁਸੀ ਆਪਣਾ ਆਦਮੀ ਭੇਜ ਦੇਖੋਜ
ਇਕਰ ਦੇਖ ਆਵੇ ਤਾ ਰਾਇ ਨੇ ਕਹਿਆ ਖੇਤ ਦਾ ਪਤ੍ਰ ਭੀ ਨਹੀ ਹੱਲਿਆ ਤਾ ਕੈਸਾ
ਉਜਾੜਾ ਭਰਨਾ ਹੈ ਤਾ ਰਾਇ ਨੇ ਆਪਨੇ ਆਦਮੀ ਭੇਜ ਦਿਤੇ ਤਾ ਓਹ ਆਦਮੀ ਓਸ ਖੇ
ਤ ਦੇ ਚਾਰੇ ਤਰਫ ਫਿਰ ਕੇ ਦੇਖ ਆਏ ਆਨ ਕਰ ਕਹਿਓ ਨੇ ਰਾਇ ਜੀ ਓਥੇ ਖੇਤ ਦਾ
ਇਕ ਪਤ੍ਰ ਭੀ ਨਹੀ ਟੁੱਟਾ ਅਤੇ ਪਸੂ ਦਾ ਖੋਜ ਭੀ ਨਹੀ ਲਗਾ ਹੋਇਆ ਖੇਤੀ ਲ
ਹਿ ਲਹਿ ਕਰਦੀ ਹੈ ਏਹ ਜਟ ਕੂੜਾ ਹੈ ਏਤੁ ਕੇ ਫੇਰ ਆਏ ਹੈ ਓਹ ਜਟ ਸੁਣ ਕੇ ਆਪਦੇ
ਖੇਤ ਵਾਸਤੇ ਗਇਆ ਜਾਇ ਕਰ ਦੇਖੀ ਤੋ ਖੇਤੀ ਲਹਿਲਹਿ ਕਰਦੀ ਹੈ ਦੇਖ ਕਰ ਜ
ਮਿੰਦਾ ਹੋਇ ਗਇਆ ਅਤੇ ਪੁਕਾਰ ਕੇ ਆਖਿਓਸ ਦੇਖੋ ਭਾਈ ਕਾਲੂ ਦਾ ਪੁਤ ਏਹ ਅ
ਪਖੁਦਾਇ ਹੈ ਅਤੇ ਕੋਈ ਪੀਰ ਹੈ ਅਤੇ ਕੋਈ ਵਲੀ ਹੈ ਖੁਦਾਇ ਦਾ ਭੇਜਿਆ ਹੋਯਾ

ਮੈਰਾਇਪ ਜਫਰਿਆਦੀਗਇਆਹਾਂ ਖੇਤੀ ਉਜੜੀ ਪਈ ਸੀ ਓਥੋਂ ਅਚੁਦੇਤੇਕੇ
ਹਰੀਭਰੀਹੋਗਈ ਇਸਤੇਏਹ ਖੁਦਾਇਹੈ ਰਾਇਬੁਲਾਰ ਸੁਣਕੇ ਪਛੁਤਾਇਆਤੇ
ਨਾਨਕਜੀਅਗੇਸਲਾਮਕੀਤਾ ਬਾਬਾਜੀ ਤੇਮਹਿਤਾ ਘਰਨੂੰਆਏ।

## ਅਗੇਸਾਖੀਪਛਾਵੇਂਦੀ ਰਾਇਬੁਲਾਰਨੂੰ ਸਰਧਾਵੇਣਦੀ

ਇਸਪ੍ਰਕਾਰ ਗੁਰੂਜੀ ਅਨੇਕ ਲੀਲਾ ਕਰਤੇਭਏ ਪਰਫੁਲਤਕਮਲਕੀਨਿਆ
ਈਜਿਨਕਾਮੁਖ ਖਿੜਿਆਹੋਇਆਹੈ ਨਿਤਹੀ ਗਊਆਚਰਾਵਣੇ ਜਾਤੇ ਹੈ ਜਿ
ਸ ਬਨਮੇ ਸੁੰਦਰ ਬ੍ਰਿਛ ਫੂਲੇਹੂਏਹੋਵਨ ਅਤੇ ਸੁੰਦਰ ਪੰਛੀ ਬੋਲਦੇਹੋਵਨ ਫੂਲਬਹੁ
ਤ ਖਿੜੇਹੋਏਹੋਵਨ ਇਸ ਪ੍ਰਕਾਰ ਜਿਸਬਨਕੀ ਸੋਭਾ ਹੋਇਰਹੀਹੋਵੇ ਤਹਾਂਜਾਇ
ਕਰ ਗੁਰੂ ਨਾਨਕਜੀ ਗਊਆਚਰਾਉਂਦੇਹੈਨ ਇਕ ਦਿਨ ਐਸਾ ਹੋਇਆ ਬਡੇ ਸੁ
ਦਰ ਨਵੀਨ ਪਤ੍ਰਕੋਮਲ ਬ੍ਰਿਛੋਸੇ ਲਗੇਹੂਏ ਦੇਖਕਰ ਹਰਿਆ ਘਾਸ ਬਡਾਕੋਮ
ਲ ਦੇਖਕੇ ਗਊਆਚਰਦੀਆਂਹੈਨ ਅਰ ਦੁਪਹਿਰ ਦਾ ਸਮਾ ਹੋਇਆ ਹੈ ਬਡੀ
ਤਪਸ ਪੈਦੀ ਹੈ ਤਬ ਗਊਆਂ ਚ੍ਰਾਉਂਦੇ ਚਰਾਉਂਦੇ ਸ੍ਰਮਿਤ ਹੋਇ ਹੋਇ ਕੁਛ ਆ
ਲਸ ਆਇਗਿਆ ਹੈ ਅਰ ਉਦਾਸੀ ਭੀ ਚਿਤ ਸੇ ਮਿਟਦੀ ਨਾਹੀ ਪਵਨਜੋ ਸੀ
ਲਮੰਦ ਸੁਗੰਧ ਵਹਿਤੀਹੈ ਕੋਮਲ ਘਾਸ ਦਾ ਬਿਛੌਨਾ ਅਰ ਬਡੀ ਗਾਹੜੀ
ਛਾਇਆ ਦੇਖਕੇ ਬੈਠਗਏ ਕੁਛ ਨੇੜਾ ਵਿਚ ਨਿੰਦ੍ਰਾ ਆਇਗਈ ਕ੍ਰਿਪਾਕੇਘ
ਰ ਗੁਰੂ ਜੀ ਤਹਾ ਸੋਇਗਏ ਨਿੰਦ੍ਰਾਕੇ ਵਸ ਹੋਇਕੇ ਨੇਤ੍ਰ ਮੂੰਦਲੀਏ ਸੂਰਜਕੀ
ਤਪਤ ਕਰਕੇ ਧੂਪ ਪੜਤੀਹੈ ਬਾਬਾਜੀਕੇ ਮੁਖਪਰ ਗਰਮੀਕੇ ਕਣਕੇ ਹੋਇ
ਰਹੇਹੈਨ ਜੈਸੇ ਕਮਲ ਫੂਲਕੇ ਪਤ੍ਰੇ ਪਰ ਅੰਮ੍ਰਿਤਕੇ ਕਿਣਕੇ ਖੜੇਹੋਇਰਹੇਹੈ
ਜੈਸੇ ਮੋਤੀਓਂਕੀ ਪੰਗਤੀ ਸੋਭਾਦੇਰਹੀਹੈ ਜੈਸੇ ਚੰਦ੍ਰਮਾਕੇ ਮੰਡਲ ਮੈਂ ਅੰਮ੍ਰਿਤਕੇ
ਕਿਣਕੇ ਸ੍ਰਵਤੇਹੈਂ ਜਬ ਸੂਰਜ ਦੁਪਹਿਰਕੇ ਪੀਛੇ ਢਲਗਿਆ ਤਿਸ ਸਮੇਂ ਰਾਇ-
ਬੁਲਾਰ ਸਕਾਰ ਖੇਤ੍ਰਕਰ ਆਇ ਲੰਘਿਆ ਦੂਰੋ ਸ੍ਰੀ ਬਾਬੇਜੀਨੂੰ ਸੋਏਹੂਏ ਦੇਖਿ
ਆਏਕ ਅਚੰਭਾ ਕਿਆ ਦੇਖਤਾ ਭਇਆ ਹੋਰ ਜੋ ਬ੍ਰਿਛਹੈਨ ਸਭਕਾ ਪ੍ਰਛਾਵ
ਢਲਿਆ ਹੋਇਆਹੈ ਅਤੇ ਜਿਸਬਿਰਛਦੇ ਛਾਇਆਵਿਚ ਬਾਬਾਜੀ ਸੋਏਪ
ਏਹਨ ਤਿਸਦਾ ਪਰਛਾਵਾ ਨਹੀ ਢਲਿਆ ਇਸੀਤੇ ਰਾਇਬੁਲਾਰ ਗੁਰੂ ਨਾਨ
ਕਜੀਨੂੰ ਦੇਖਕਰ ਬਡਾ ਅਸਚਰਜ ਭਿਆ ਅਰ ਮੁਖਤੇ ਕਹਿਆ ਦੇਖੋ ਭਾਈ
ਏਹ ਕੋਈ ਕਲਾਵਾਨਹੈ ਲੋਕਾ ਕਹਿਆ ਕਾਲੂਦਾ ਪੁਤ੍ਰ ਨਾਨਕਹੈ ਤਾਂਰਾਇਨੇ
ਕਹਿਆ ਏਹ ਤੋ ਖੁਦਾਇ ਆਪਹੈ ਜੈਸੇ ਅਗਨਿਭਸਮਮੇ ਲੁਕੀ ਰਹਿੰਦੀਹੈ

ਜੋਕੋਈ ਪਛਾਨਨੇਵਾਲੇਹੈਂ ਸੋ ਫੋਲਕਰ ਆਪਨੇ ਸੀਤ ਕੋ ਦੂਰ ਕਰ ਲੈਂਦੇਹੈਂਨ ਤੈਸੇ
੩੬ ਹੀ ਨਾਨਕਜੀ ਨੂੰ ਖੁਦਾਇ ਜਾਨਨਵਾਲੇ ਕੋਈ ਪਛਾਨਤੇਹੈਂ ਅਗੇ ਖੇਤਦਾ ਅਰੁ
ਭੀ ਦਿਖਿਆ ਹੈ ਅਬ ਬ੍ਰਿਛ ਦੀ ਛਾਇਆ ਖੜੀ ਹੈ ਐਸੇ ਖੁਦਾਇ ਦਾ ਰੂਪ ਜਾਨਕ
ਰ ਬਾਬਾ ਨਾਨਕ ਜੀਕੇ ਦੋਨੋ ਹਾਥ ਜੋੜਕਰ ਨਮਸਕਾਰ ਕਰਿਆ ਅਰ ਘਰਕੋ
ਜਾਤਾ ਭਇਆ ਮਹਿਤਾ ਕਾਲੂ ਜੀ ਸਹਿਜ ਸੁਭਾਇ ਰਾਇ ਬੁਲਾਰ ਦੇ ਪਾਸ ਗਏ
ਤਬ ਰਾਇ ਨੇ ਕਾਲੂ ਜੀ ਨੂੰ ਬੜਾ ਆਦਰ ਦੀਆ ਅਰ ਬੜੇ ਪ੍ਰੇਮ ਨਾਲ ਕਾਲੂ ਨੂੰ
ਕਹਣ ਲਗਾ ਹੇ ਮਹਿਤਾ ਕਾਲੂ ਤੂੰ ਵਡਾ ਭਾਗਾਂਵਾਲਾ ਹੈਂ ਜਿਸ ਦੇ ਘਰ ਐਸਾ ਪੁ
ਤ੍ਰ ਭਇਆ ਹੈ ਏਹ ਤਾ ਆਪ ਖੁਦਾਇ ਹਈ ਇਸ ਕੋ ਕੋਈ ਐਸਾ ਬੋਲ ਕੁਬੋਲ
ਨ ਆਖੇ ਤੇਰਾ ਸੁਭਾਉ ਬਹੁਤ ਕੌੜਾ ਹੈ ਇਸ ਨੂੰ ਕੋਈ ਕੌੜਾ ਬੋਲ ਨ ਬੋਲੀ ਜਿਸ-
ਦਿਨ ਦਾ ਏਹ ਏਥੇ ਪੈਦਾ ਹੋਇਆ ਹੈ ਉਸ ਦਿਨ ਦੀ ਏਥੇ ਬੜੀ ਬਰਕਤ ਹੋ ਗਈ ਹੈ
ਅਬ ਜਿਤਨੇ ਅਸੀ ਲੋਕ ਏਥੇ ਵਸਦੇ ਹਾਂ ਸਭ ਏਸੇ ਦੇ ਵਸਾਏ ਵਸਦੇ ਹਾਂ ਅਤੇ
ਤੂੰ ਭੀ ਨਿਹਾਲ ਹੋਇਆ ਹੈ ਜਿਸ ਦੇ ਘਰ ਏਹ ਨਾਨਕ ਪੁਤ੍ਰ ਪੈਦਾ ਹੋਇਆ ਹੈ ਤਾਂ
ਕਾਲੂ ਨੇ ਆਖਿਆ ਰਾਇ ਜੀ ਖੁਦਾਇ ਦੀ ਖੁਦਾਇ ਹੀ ਜਾਣੇ ਅਸੀ ਕਿਆ ਜਾਨੀ
ਏ॥੧॥

## ਅਗੇ ਸਾਖੀ ਸਰੰਪ ਕੀ ਛਾਂਵ ਕੀ ਚਲੀ॥

ਗੁਰੂ ਨਾਨਕ ਜੀ ਨਿਤ ਹੀ ਐਸੇ ਵਿਹਾਰ ਕਰੈ ਘਰ ਮੇਂ ਰਹੈ ਤਉ ਸਮਾਧ ਅਸਥਿ
ਤ ਰਹੇ ਬਾਹਰ ਜਾਵੇ ਤੌ ਸਿਧ ਆਸਣ ਲਗਾਇ ਕਰ ਬੈਠ ਰਹੇ ਜਬ ਕੋਈ
ਸੰਤ ਕਿਸੀ ਅਸਥਾਨ ਆਇਆ ਸੁਣੈ ਤਬ ਗਊ ਕੋ ਤਿਆਗ ਕਰ ਕਬੀ ੨
ਚਲੇ ਜਾਵੈਂ ਸਦਾ ਸਤਸੰਗ ਕਰਤੇ ਰਹੇ ਅਰ ਆਪਨੇ ਜਾਤ ਭਾਈਓਂ ਮੇਂ ਨਹੀ ਮਿ
ਲਤੇ ਨਿਰੰਕਾਰ ਕੀ ਕਥਾ ਵਾਰਤਾ ਹੀ ਕਹਿਤੇ ਹੈਂ ਔਰ ਬਚਨ ਕੋਈ ਨਹੀ ਕਹਿ
ਤੇ ਉਦਾਸੀਨ ਬਿਰਤ ਸੇ ਰਹਿਤੇ ਹੈਂ ਇਕ ਦਿਨ ਐਸੇ ਹੂਆ ਬਾਹਰ ਜੋ ਗਏ
ਇਕ ਦਰਖਤ ਹੇਠ ਜਾਇ ਕਰ ਬੈਠੇ ਸਮਾਧ ਜੋ ਲਗ ਰਹੀ ਹੈ ਬੈਠੇ ਬੈਠੇ ਸ
ਰੀਰ ਥਕਤ ਹੋਏ ਤੇ ਲੰਬੇ ਪੜ ਗਏ ਵਿਸਾਖ ਦੇ ਦਿਨ ਆਹੇ ਰਾਇ ਬੁਲਾਰ
ਕਣਕ ਦੀ ਕਛ ਕਰਦਾ ਫਿਰਦਾ ਸੀ ਜਿਸ ਅਸਥਾਨ ਬਾਬਾ ਨਾਨਕ ਜੀ ਸੋ
ਏ ਹੂਏ ਸੇ ਤਹਾ ਸੂਰਜ ਕੇ ਫਿਰਨੇ ਕਰਕੇ ਧੂਪ ਬਾਬਾ ਜੀ ਕੇ ਸਰੀਰ ਪ ਆਈ
ਸਰੱਪ ਸੁਫੈਦ ਰੰਗ ਕਾਬਾ ਜੈਸੇ ਸਊਕਾ ਦੂਧ ਹੋਤਾ ਹੈ ਸੋ ਤਿਸ ਨੇ ਦੇਖ ਕਰ ਸ
ਮਝਾ ਕਿ ਓਹੀ ਏਹ ਅਵਤਾਰ ਹੈ ਜੁ ਖੀਰ ਸਮੁੰਦਿਰ ਮੈ ਮੇਰੇ ਸੀਸ ਕੀ ਸੇਜ ਅ
ਕਰ ਸੁਖ ਪੈ ਬਿਰਾਜਤਾ ਹੈ ਓਹੀ ਲਛਮੀਨਾਥ ਅਬ ਈਹਾ ਬਿਰਾਜਿਆ ਹੈ ਮੈ

ਅਸ਼ਟਾਪਿਲਕਰੇ ਫਣ ਫੈਲਾਇਕੇ ਸੀਰ ਪਛਾਇਆ ਕਰਕੇ ਇਕੇ ਪਾਸੇ ਹੋਇਬੈ- ੩੧
ਠਾ ਧੁਪ ਭੀ ਬਹੁਤ ਸੀ ਰਾਇ ਬੁਲਾਰ ਨੇ ਦੂਰ ਤੇ ਦੇਖਕਰ ਕਹਿਆ ਦੇਖੋ ਭਾਈ ਇ
ਕਲੰਗਰ ਸੁਤਾ ਪਯਾ ਹੈ ਅਤੇ ਮਥੇ ਪਰ ਸਪ ਬੈਠਾ ਹੈ ਫਣ ਕਢਕੇ ਦਿਲ ਵਿਚ-
ਵਿਚਾਰ ਕੀਤੋਸ ਜੁ ਜੇਕਰ ਏਹ ਨੀਗ੍ਰ ਜੀਵਦਾ ਹੈ ਤਾ ਕੋਈ ਕਲਾਵਾਨ ਹੈ ਅਥੀਆ
ਔਲੀਆ ਹੈ ਜੇਕਰ ਸਰਪ ਨੇ ਸਾਹੁ ਪੀ ਲਇਆ ਹੈ ਤਾ ਏਹ ਮਰ ਗਿਆ ਹੈ ਇਤ
ਨਾ ਸੋਚਦਾ ਹੀ ਸੀ ਪਿਛੋਂ ਰਾਇ ਬੁਲਾਰ ਦੇ ਆਦਮੀ ਆਇ ਗਏ ਤਾ ਰਾਇ ਬੁਲਾ
ਰ ਨੇ ਆਪਨੇ ਆਦਮੀਆ ਨੂੰ ਆਖਿਆ ਹੇ ਭਾਈ ਤੁਸੀ ਇਸ ਨੀਗ੍ਰ ਨੂੰ ਦੇਖੋ ਤਾ
ਸਹੀ ਜੋ ਏਹ ਕੌਣ ਸੁਤਾ ਪਿਆ ਹੈ ਤਾ ਓਹਨਾ ਆਦਮੀਆ ਨੇ ਜਾਇਕਰ ਡਿਠਾ ਜਾ
ਦੇਖਣ ਤਾ ਕਾਲੂ ਪਟਵਾਰੀ ਦਾ ਪੁਤ੍ਰ ਸੁਤਾ ਪਿਆ ਹੈ ਓਹਨਾ ਆਦਮੀਆ ਨੇ ਰਾਇ
ਬੁਲਾਰ ਕੋ ਆਇਕਰ ਕਹਿਆ ਜੋ ਹੇ ਰਾਇ ਜੀ ਏਹ ਤਾ ਕਾਲੂ ਪਟਵਾਰੀ ਦਾ ਪੁ
ਤ੍ਰ ਨਾਨਕ ਪਇਆ ਹੈ ਆਦਮੀਯਾ ਨੂੰ ਦੇਖਕਰ ਸਪ ਤਾ ਛਪ ਗਿਆ ਤਾ ਰਾਇ ਨੇ
ਕਹਿਆ ਹੇ ਭਾਈ ਇਸ ਨੀਗ੍ਰ ਨੂੰ ਉਠਾਓ ਅਤੇ ਦੇਖੋ ਤੋ ਸਹੀ ਕਿ ਏਹ ਜੀਵਦਾ ਹੈ
ਤਾ ਓਹਨਾ ਆਦਮੀਯਾ ਨੇ ਜਾਇਕਰਕੇ ਗੁਰੂ ਨਾਨਕ ਜੀ ਨੂੰ ਉਠਾਇਆ ਤਾ ਗੁਰੂ
ਨਾਨਕ ਜੀ ਉਠ ਬੈਠੇ ਦੇਖਨ ਤਾ ਸਿਰ ਪਰ ਰਾਇ ਬੁਲਾਰ ਖੜੋਤਾ ਹੈ ਤਾ ਸ੍ਰੀ ਗੁਰੂ
ਜੀ ਨੇ ਉਠਕਰ ਰਾਇ ਬੁਲਾਰ ਜੀ ਨੂੰ ਤਾਜੀਮ ਕੀਤੀ ਹਥ ਜੋੜਕਰ ਤਾ ਰਾਇ ਬੁਲਾ
ਰ ਜੀ ਘੋੜੇ ਪਰੋ ਉਤਰਕਰ ਬਾਬੇ ਨਾਨਕ ਜੀ ਨੂੰ ਬਗਲ ਵਿਚ ਲੀਤਾ ਅਤੇ ਮਥਾ
ਗੁਰੂ ਜੀ ਦਾ ਚੁੰਮਿਆ ਅਤੇ ਬਹੁਤ ਅਦਬ ਕੀਤੋਸ ਅਤੇ ਮੁਖ ਥੀ ਕਹਿਓਸ ਦੇ
ਖੋ ਭਾਈ ਅਗੇ ਖੇਤ ਦੀ ਖੇਲ ਤੇ ਬਿਰਛ ਦੇ ਪਰਛਾਵੇਂ ਦੀ ਅਤੇ ਅਜ ਏਹ ਸਰਪ
ਦਾ ਖੇਲ ਦੇਖਿਆ ਏਹ ਕੋਈ ਬਡਾ ਅਜਮਤ ਵਾਲਾ ਹੈ ਕੋਈ ਖੁਦਾਇ ਦਾ ਵਲੀ
ਹੈ ਅਕੇ ਆਪ ਖੁਦਾਇ ਹੀ ਕਾਲੂ ਦੇ ਘਰ ਬੇਟਾ ਪੈਦੇ ਹੋਇਆ ਹੈ ਕਾਲੂ ਦੇ ਭੀ
ਬਡੇ ਭਾਗ ਹੈਨ ਅਤੇ ਜਿਸ ਦਿਨ ਦਾ ਏਹ ਪੈਦੇ ਹੋਇਆ ਹੈ ਉਸ ਦਿਨ ਦਾ ਮੇਰਾ
ਜਾਵਿਰ ਸੁਕਾਹਿ ਪਏ ਹੋਇਆ ਹੈ ਗਊਆ ਬਹੁਤ ਹੈਨ ਅਤੇ ਦੁਧ ਭੀ ਬਹੁਤ ਹੈ ਅਤੇ
ਪਦਾਰਥ ਭੀ ਬਹੁਤ ਹੈ ਬਡਾ ਸੁਭਿਖ ਨਾਲ ਮੇਰੀ ਪਰਜਾ ਬਡੀ ਸੁਖ ਨਾਲ ਵਸ
ਦੀ ਹੈ ਤਾ ਲੋਕ ਦੇਖਕਰ ਬਹੁਤ ਹੈਰਾਨ ਹੋਇ ਰਹੇ ਅਤੇ ਕਹਿਣ ਲਗੇ ਜੋ ਭਾਈ ਇ
ਸ ਨੀਗ੍ਰ ਉਤੇ ਰਾਇ ਬੁਲਾਰ ਮੇਹਰਵਾਨ ਹੋਇਆ ਹੈ ਘਰ ਵਿਚ ਜਾਇਕਰ ਰਾ-
ਇ ਬੁਲਾਰ ਨੇ ਮਹਿਤੇ ਕਾਲੂ ਨੂੰ ਬੁਲਾਇਕਰ ਕਹਿਆ ਹੇ ਕਾਲੂ ਤੇਰੇ ਘਰ ਜੋ ਨਾਨ
ਕ ਜੋਗਈ ਜੋ ਏਹ ਨੂੰ ਪੁਤ੍ਰ ਕਰਕੇ ਨਹੀ ਜਾਣੀ ਏਹ ਕੋਈ ਖੁਦਾਇ ਦਾ ਔਲੀਯਾ ਹੈ

੩੯ ਇਕੋ ਪਰਮੇਸਰ ਦੀ ਕਲਾ ਵਾਲਾ ਹੈ ਜਿਸ ਦਿਨ ਦਾ ਇਹ ਪੈਦਾ ਹੋਇਆ ਹੈ ਅਸੀਂ ਵ
ਡੇ ਸੁਖੀ ਵਸਦੇ ਹਾਂ ਇਹ ਸੁਣ ਕਰ ਮਹਿਤੇ ਕਾਲੂ ਨੇ ਕਹਿਆ ਭਲਾ ਰਾਇ ਜੀ ਪ੍ਰਮੇ
ਸਰ ਹੀ ਜਾਣੇ ਏਹ ਕਹਿ ਕੇ ਕਾਲੂ ਘਰ ਉਠ ਆਇਆ ਗੁਰੂ ਨਾਨਕ ਜੀ ਤੇ ਸੁਧਾ ਨਾ
ਆਈ॥ ਅਗੇ ਸਾਖੀ ਪੈਲੀ ਬੀਜਣੇ ਦੀ ॥ ਇਕ ਦਿਨ ਮਾਤਾ ਤ੍ਰਿਪਤਾ ਜੀ ਪੁਤ੍ਰ ਨਾ
ਨਕ ਨੂੰ ਵੇਖ ਕਰ ਬਹੁਤ ਚਿੰਤਵਾਨ ਹੋਈ ਅਤੇ ਮਹਿਤਾ ਕਾਲੂ ਜੀ ਵੀਚਾਰ ਕੀਤਾ
ਜੋ ਨਾਨਕ ਜੀ ਪੜ੍ਹਿਆ ਤਾਂ ਸਹੀ ਪਰ ਕਿਸੇ ਕਿਰਤ ਲਗੇ ਤਾਂ ਅਛੀ ਬਾਤ ਹੈ ਅਰ
ਏਹ ਮਸਤ ਰਹਿਣ ਦੀ ਚਾਲੀ ਇਸ ਦੀ ਕਿਵੇਂ ਹਟੇ ਤਾਂ ਗੁਰੂ ਨਾਨਕ ਜੀ ਨੂੰ ਪਾਸ ਲੈ
ਬੈਠਾ ਅਤੇ ਆਖਿਓਸ ਹੇ ਪੁਤ੍ਰ ਤੂੰ ਸੀ ਕਿਸੇ ਕਿਰਤ ਵਿਚ ਲਗੇ ਰਿਹਾ ਕਰੋ ਬੈਠ ਰ
ਹਿਣਾ ਅਛਾ ਨਹੀ ਤਾਂ ਅਗੋਂ ਗੁਰੂ ਨਾਨਕ ਜੀ ਕਹਿਆ ਭਲਾ ਪਿਤਾ ਜੀ ਜੋ ਕੁਛ ਤੁਸੀ
ਕਹੋਗੇ ਸੋਈ ਮੈ ਕਰਾਂਗਾ ਤਾਂ ਕਾਲੂ ਜੀ ਸੁਣ ਕਰ ਬਹੁਤ ਪ੍ਰਸੰਨ ਹੋਇਆ ਅਰ
ਆਖਿਓਸ ਹੇ ਪੁਤ੍ਰ ਤੂੰ ਆਮ ਕੀ ਜਾਂਗਾ ਜੋ ਜਿਮੀਨ ਹੈ ਤਾਂ ਜਾਇ ਕਰ ਪੈਲੀ ਬਿ
ਜਵਾਓ ਜੇਹੜੇ ਤੇਰੇ ਮਨ ਆਵੈ ਜੋ ਬੈਲ ਭੀ ਲਵੋ ਟਹਿਲੀਏ ਕਾਮੇ ਨਾਲ ਲੈ ਜਾਓ
ਤਾਂ ਗੁਰੂ ਨਾਨਕ ਜੀ ਆਖਿਆ ਭਲਾ ਪਿਤਾ ਜੀ ਬੀਜ ਭੀ ਲੈ ਦੇਵੋ ਤਾਂ ਕਾਲੂ ਨੇ ਸਵਾ
ਮਨ ਬੀਜ ਲੈ ਦਿਤਾ ਤਾਂ ਗੁਰੂ ਨਾਨਕ ਜੀ ਬੀਜ ਲੈ ਕਰ ਉਸ ਪੈਲੀ ਨੂੰ ਦਰੁਸਤ ਕ
ਰਕੇ ਬੀਜ ਬਿਜਾਇਆ ਕਾਮਿਆਂ ਪਾਸੋਂ ਕਾਰ ਕਰਾਵਣ ਲਗੇ ਇਕ ਦਿਨ ਮਹਿਤਾ
ਕਾਲੂ ਦੇਖਨ ਗਿਆ ਜਾਇ ਕਰ ਦੇਖੇ ਤਾਂ ਖੇਤੀ ਬਹੁਤ ਭਲੀ ਉਗੀ ਹੈ ਦੇਖ ਕਰ ਮ
ਹਿਤਾ ਜੀ ਬਹੁਤ ਪਰਸੰਨ ਹੋਇਆ ਤਾਂ ਬਾਬੇ ਨਾਨਕ ਜੀ ਦੇ ਜੀਅ ਵਿਚ ਆਈ ਪਿ
ਤਾ ਜੀ ਨੂੰ ਤਾਂ ਬਹੁਤ ਪਦਾਰਥਾਂ ਦੀ ਚਾਹੁ ਹੈ ਅਤੇ ਸਾਨੂੰ ਭਗਵੰਤ ਦੀ ਬਹੁਤ ਲੋੜ
ਹੈ ਸੋ ਭਗਵੰਤ ਦਾ ਸਿਮਰਨ ਦੀ ਖੇਤੀ ਅਸਾਂ ਕਰਨੀ ਹੈ ਜਿਸ ਤੇ ਸੰਸਾਰ ਵਰਸਾਵੇਗਾ
ਇਸ ਖੇਤੀ ਹੋਇਆਂ ਤਾਂ ਇਕਾ ਪਿਤਾ ਪ੍ਰਸੰਨ ਹੋਏਗਾ ਅਤੇ ਪਰਮੇਸਰ ਸਾਡਾ ਇ
ਸ ਮੈਂ ਪ੍ਰਸੰਨ ਨਹੀਂ ਜਿਸ ਮੇ ਪਰਮੇਸਰ ਖੁਸੀ ਹੋਇ ਸੋਈ ਕਰੀਏ ਇਸ ਉਦਾਸੀ ਮੇਂ
ਲਿਵਲੀਨ ਭਗਵੰਤ ਕੀ ਬੰਦਗੀ ਮੈਂ ਹੂਏ ਉਸ ਖੇਤੀ ਨੂੰ ਕੌਣ ਰਖੇ ਕਿਸੇ ਦਾ ਡੰਗ
ਕਿਸੇ ਦਾ ਵਛਾ ਚਰ ਚੁਗ ਜਾਵੇ ਬਾਬਾ ਜੀ ਕਿਸੇ ਨੂੰ ਹਟਕੇ ਨਾਹੀ ਫੇਰ ਕਾਲੂ ਨੇ ਖੇਤੀ ਜ
ਇ ਕਰ ਦੇਖੀ ਤਾਂ ਓਥੇ ਕੁਛ ਭੀ ਨ ਦੇਖਿਆ ਤਾਂ ਫੇਰ ਕਾਲੂ ਨਾਨਕ ਜੀ ਨੂੰ ਵਡਾ ਗੁਸੇ
ਹੋਇਆ ਅਤੇ ਦੁਰਬਚਨ ਬੋਲੇ ਕਹੇ ਜੋ ਤੂੰ ਭਲਾ ਪੁਤ੍ਰ ਮੇਰੇ ਘਰ ਵਿਚ ਹੋਇਆ ਹੈ
ਚੌੜ ਕਰਨ ਦੇ ਵਾਸਤੇ ਉਸ ਦਿਨ ਅਛੀ ਖੇਤੀ ਜੰਮੀ ਹੋਈ ਦੇਖ ਕੇ ਮੈ ਜੀਅ ਵਿਚ ਆ
ਖਿਆ ਜੋ ਅਜੇ ਤਾਂ ਕੰਮ ਨਾਨਕ ਕਰਸੀ ਤਾਂ ਮੈਂ ਇਸ ਨੂੰ ਜਿਮੀਨ ਲੈ ਕੇ ਵਡਾ ਇਕ ਪਿੰ

ਤੂ ਪਟਵਾਇ ਦੇਵਾਗਾ ਅਤੇ ਤੂੰ ਖੇਤੀ ਜੇਮਟੀ ਹੀ ਨੂੰ ਪਸੂਆਂ ਪਾਸੋ ਖਵਾਇ ਦਿਤੀ ਹੈ ਗੁਸ ੩੯
ਖਾਇਕਰ ਮਹਿਤਾ ਕਾਲੂ ਹਰਦਿਆਲ ਪੰਡਿਤ ਨੂੰ ਜਾਇਕਰ ਆਖਣ ਲਗਾ ਹੇ ਪੰਡਿ
ਤ ਜੀ ਮੇਰੇ ਘਰ ਭੁਲਾ ਛੁੜ ਫਿਰਾਇਆ ਹਈ ਅਤੇ ਐਹੋ ਜੇਹੇ ਤੇਰੇ ਬੇਦ ਪੁਰਾਣ ਹੈ
ਨ ਜੋ ਦੇਖ ਮੇਰੀ ਖੇਤੀ ਜੰਮੀ ਹੋਈ ਉਜਾੜ ਕੀਤੀ ਹੈਸੁ ਅਗੋ ਹਰਦਿਆਲ ਪੰਡਿਤ ਨੇ
ਕਹਿਆ ਜੋ ਹੇ ਕਾਲੂ ਤੈਨੂੰ ਖਬਰ ਕੋਈ ਨਾਹੀ ਤੂੰ ਕਰਮਹੀਣ ਹੈਂ ਅਤੇ ਤੈਨੂੰ ਗੁਰੂ ਨਾਨ
ਕ ਪਾਸੋ ਹਾਸਲ ਕਿਛੁ ਨਾਹੀ ਅਤੇ ਨਾਨਕ ਜੀ ਪਾਸੋ ਹੋਰ ਕਈ ਜੀ ਅਵਰ ਸਾਵਨਗੇ
ਅਤੇ ਕਿਤਨਿਆ ਹੀ ਜੀਆਂ ਦਾ ਉਧਾਰ ਹੋਵੇਗਾ ਅਤੇ ਗੁਰੂ ਨਾਨਕ ਜੀ ਹਿੰਦੂਆਂ ਅਤੇ
ਮੁਸਲਮਾਨਾ ਵਿਚ ਰੋਸਨ ਹੋਇ ਜਾਵੇਗਾ ਅਤੇ ਗੁਰੂ ਨਾਨਕ ਜੀ ਦੇ ਮੂਹਿ ਥੀ ਬੇਦ ਕਤੇ
ਬ ਅਚਾਣਕ ਹੀ ਨਿਕਲਨਗੇ ਸੁਣ ਕਾਲੂ ਤੂੰ ਇਸ ਦਾ ਧੋਖਾ ਨ ਕਰ ਏਹ ਗਲਆਂ
ਖਨੀ ਭੁਰੀ ਹੈ ਜੋ ਦੇਹੂਧਾਰੀ ਨੂੰ ਪਰਮੇਸਰ ਨਾਹੀ ਆਖਿਆ ਜਾਂਦਾ ਪਰ ਗੁਰੂ ਨਾਨ
ਕ ਜੀ ਤਾ ਮੈਨੂੰ ਪਰਮੇਸਰ ਹੀ ਨਜਰ ਆਵਦਾ ਹੈ ਤਾ ਫੇਰ ਕਾਲੂ ਚੁਪ ਕਰ ਰਹਿਆ
ਫੇਰ ਗੁਸਾ ਖਾਇਕੇ ਮਹਿਤਾ ਕਾਲੂ ਘਰ ਆਇਆ ਬਾਬੇ ਨਾਨਕ ਦੀ ਓਹੋ ਚਾਲੀ ਜੋ ਬੈ
ਠਾ ਹੈ ਤਾ ਸੁਸਤ ਹੋਇਕਰ ਬੈਠਾ ਹੀ ਰਹੇ ਜੇ ਬਾਹਰ ਚਲਿਆ ਜਾਵੇ ਤਾ ਓਥੇ ਹੀ ਲਿਵ-
ਲੀਣ ਰਹੇ ਅਤੇ ਕਾਲੂ ਦੇਖ ਦੇਖ ਕਰ ਬਹੁਤ ਦੁਖੀ ਹੋਵੈ ਕਹੇ ਹੇ ਨਾਨਕ ਤੂੰ ਮੇਰੇ ਘਰ
ਕੇਹਾ ਪੈਦਾ ਹੋਇਓਂ ਜੋ ਬੁਢੇਪੇ ਦੀ ਵਰੀ ਤੈ ਮੇਰਾ ਨਾਉ ਬੋੜਿਆ ਤੇਰੇ ਦੁਖ ਕਰਕੇ ਮੈ ਦ
ਹਾ ਦੁਖੀ ਹਾਂ ਮੈਨੂੰ ਤਾ ਕਾਈ ਆਵਦੀ ਹੀ ਨਾਹੀ ਅਤੇ ਅਗੇ ਨਾਨਕੀ ਪੈਦੇ ਹੋਈ ਆਹੀ
ਤੇ ਪਿਛੋ ਤੂ ਪੈਦੇ ਹੋਇਓਂ ਸੋ ਤੂ ਸਾਜੀਵਦਿਆ ਹੀ ਮੇਰਾ ਨਾਉ ਡੋਬਿਆ ਤਾ ਅਗੋ ਗੁਰੂ
ਨਾਨਕ ਜੀ ਚੁਪ ਕਰ ਰਹਿਆ ਬੋਲੇ ਕਿਸੇ ਨਾਲ ਨਾਹੀ ਤਾ ਮਹਿਤੇ ਕਾਲੂ ਆਖਿਆ ਹੇ
ਪੁਤ੍ਰ ਨਾਨਕ ਮੈ ਖਪ ਮਰਦਾ ਹਾਂ ਅਤੇ ਤੂੰ ਅਗੋ ਜਬਾਬ ਭੀ ਨਹੀ ਦੇਂਦਾ ਹੇ ਨਾਨਕ ਤੇਰਾ
ਧੋਖਾ ਮੈਨੂੰ ਖਾਇ ਗਇਆ ਹੈ ਅਤੇ ਤੂੰ ਹੁਣ ਭੀ ਕੁਛ ਸਮਝ ਤਾ ਬਾਬੇ ਨਾਨਕ ਜੀ ਆ
ਖਿਆ ਭਲਾ ਪਿਤਾ ਜੀ ਹੁਣ ਤੁਸੀ ਮੈਨੂੰ ਬਖਸੋ ਜੀ ਅਗੇ ਜੋ ਤੁਸੀ ਆਖੋਗੇ ਤਿਉ
ਹੀ ਮੈ ਕਰਾਗਾ ਜੀ ਸਾਖੀ ਪੂਰੀ ਹੋਈ ॥ ੫

## ਅਗੇ ਸਾਖੀ ਮਾਤਾ ਪਿਤਾ ਨਾਲ ਹੋਈ

ਗੁਰੂ ਨਾਨਕ ਜੀ ਦੀ ਓਹੋ ਚਾਲੀ ਰਹੀ ਬੋਲੇ ਚਾਲੇ ਕਿਸੇ ਨਾਲ ਨਾਹੀ ਲਿਮਾਹੀ ਪਾਇਆ
ਰਹੇ ਸਭੁ ਪਰਵਾਰ ਬੇਦੀਆਂ ਦਾ ਬਡਾ ਦਲਗੀਰ ਹੋਇ ਰਿਹਾ ਅਤੇ ਲੋਕ ਆਖਣ ਲ
ਗੇ ਜੋ ਨਾਨਕ ਜੀ ਤਾ ਕਮਲਾ ਹੋਇਆ ਹੈ ਗੁਰੂ ਜੀ ਦੀ ਮਾਤਾ ਨਾਨਕ ਜੀ ਪਾਸ ਆਇ
ਕਰ ਆਖਣ ਲਗੀ ਹੇ ਬੇਟਾ ਤੈਨੂੰ ਲਿਮੋ ਪੈ ਰਹਣਾ ਕਿਉਕਰ ਬਣਦਾ ਹੈ ਹੁਣ ਜੁਆ

੫੦ ਨਉਮਰ ਹੋਇਆ ਹੈਂ ਕੁਛ ਰੁਜਗਾਰ ਕਰਨਾ ਚਾਹੀਏ ਕਿਰਤ ਕੀਤਿਆਂ ਜਗਤ ਭੀ ਸੋਭਾ
ਕਰਦਾ ਹੈ ਅਤੇ ਨਿਤ ਦੀਆਂ ਕਮਲੀਆਂ ਗਲਾਂ ਛਡ ਦੇਹੁ ਅਤੇ ਅਸਾਨੂੰ ਲੋਕ ਆਕ
ਰ ਆਖਦੇ ਹੈਨ ਜੋ ਕਾਲੂ ਦਾ ਪੁਤ੍ਰ ਮਖੱਟੂ ਹੈ ਏਹੀਆਂ ਗਲਾਂ ਸਰੀਕਾਂ ਦੀਆਂ ਸਾਨੂੰ ਸੁਣ
ਕੇ ਬੁਰੀਆਂ ਲਗਦੀਆਂ ਹੈਨ ਜਾਂ ਏਹ ਗਲ ਮਾਤਾ ਜੀ ਨੇ ਆਖੀ ਤਾਂ ਭੀ ਗੁਰੂ ਜੀ ਦੇ ਦਿ
ਲ ਕੋ ਇਨ ਲਗੀ ਗੁਰੂ ਜੀ ਲੰਮੇ ਹੀ ਪਏ ਰਹਿਣ ਲੋਕ ਭੀ ਆਖ ਕੇ ਥਕ ਪਏ ਤਦ ਸ੍ਰੀ
ਗੁਰੂ ਜੀ ਬੋਲੇਂ ਕਿਸੇ ਨਾਲ ਨਾਹੀ ਤਾਂ ਗੁਰੂ ਨਾਨਕ ਜੀ ਦੀ ਮਾਤਾ ਨੇ ਮਹਿਤੇ ਕਾਲੂ ਨੂੰ ਜਾਇ
ਕਰ ਆਖਿਆ ਜੋ ਦੇਖੋ ਜੀ ਤੇਰੇ ਪੁਤ੍ਰ ਨੂੰ ਪਾਇਆ ਕਿਤਨੇ ਦਿਨ ਬੀਤ ਗਏ ਹਨ ਅਤੇ ਖ
ਦਾ ਪੀਂਦਾ ਭੀ ਕੁਛ ਨਹੀ ਤਾਂ ਕਾਲੂ ਜੀ ਭੀ ਆਇਕਰ ਆਖਣ ਲਗਾ ਜੋ ਹੇ ਬੇਟਾ ਨਾਨ
ਕ ਤੈਨੂੰ ਪਾਇਆ ਕਿਉਂਕਰ ਬਣਦੀ ਹੈ ਅਤੇ ਕੁਛ ਖਾਓ ਪੀਓ ਪਹਿਨੋ ਖੁਸੀ ਰਹਿਆ
ਕਰੋ ਅਤੇ ਕੁਛ ਖੇਤੀ ਪਤੀ ਦੀ ਖਬਰ ਲੈ ਆਇਆ ਕਰੋ ਅਤੇ ਕੁਛ ਰੁਜਗਾਰ ਭੀ
ਕੀਤਾ ਕਰੋ ਹੇ ਬੇਟਾ ਜੀ ਤੁਹਾਨੂੰ ਦੇਖ ਕਰ ਸਾਰਾ ਪਰਵਾਰ ਹੀ ਦਲਗੀਰ ਰਹਿੰਦਾ ਹੈ-
ਅਤੇ ਜੇ ਤੈਨੂੰ ਕੋਈ ਗਲ ਕਰਨੀ ਨਹੀਂ ਭੁਉਂਦੀ ਤਾਂ ਤੂੰ ਕੁਛ ਨਾ ਕਰਿਆ ਕਰ ਅਸੀ
ਤੈਨੂੰ ਏਹੁ ਆਖਦੇ ਹਾਂ ਤੂੰ ਫਿਕਰ ਵਾਂਗਿਉਂ ਰਹਿੰਦਾ ਹੈਂ ਪਰ ਚਾ ਰੁਜਗਾਰ ਦਾ ਕਰਨਾ
ਬਹੁਤ ਭਲਾ ਹੈ ਅਤੇ ਜੇਹੜੇ ਖੜੀਆਂ ਦੇ ਪੁਤ੍ਰਾਂ ਪਾਸ ਪੈਸੇ ਹੋਂਦੇ ਹੈਨ ਤਾਂ ਕਿਆ ਓਹ ਰੁ
ਜ਼ਗਾਰ ਨਹੀ ਕਰਦੇ ਪਰ ਸੁਣ ਬਚਾ ਕਿਰਤ ਬਿਨਾ ਜੀਵਣਾ ਥੋੜਾ ਹੈ ਅਤੇ ਸੁਣ ਬੇ
ਟਾ ਸਾਡੀ ਖੇਤੀ ਬਾਹਰ ਪਕੀ ਖੜੀ ਹੈ ਅਰ ਜੇ ਤੂੰ ਵਿਚ ਜਾਇਕਰ ਖੜਾ ਹੋਵੇਂ ਤਾਂ ਖੇਤੀ
ਕਿਉਂ ਉਜੜੇ ਅਤੇ ਸਭ ਕੋਈ ਸਰੀਕ ਅਤੇ ਵੇਖਣ ਵਾਲੇ ਆਖਣ ਜੋ ਵਾਹੁ ਵਾਹੁ ਭਾ
ਈ ਕਾਲੂ ਦਾ ਪੁਤ੍ਰ ਭਲਾ ਹੋਇਆ ਹੈ ਤੇ ਸੁਣ ਬੇਟਾ ਲੋਕਾਂ ਦੀ ਬਾਤ ਹੈ ਖੇਤੀ ਖਸਮਾਂ
ਸੇਤੀ ਤਾਂ ਫੇਰ ਗੁਰੂ ਜੀ ਬੋਲੇ ਹੇ ਪਿਤਾ ਜੀ ਹੁਣ ਅਸਾਂ ਨਵੇਕਲੀ ਖੇਤੀ ਵਾਹੀ ਹੈ ਅ
ਤੇ ਹਲ ਵਾਹਿਆ ਹੈ ਅਤੇ ਸਾਡੀ ਜਿਮੀ ਵਤ੍ਰ ਆਈ ਹੈ ਸੁ ਓਹ ਖੇਤੀ ਅਸੀ ਬਹੁ
ਤ ਤਕੜੀ ਰਖਦੇ ਹਾਂ ਸੁਣੋ ਪਿਤਾ ਜੀ ਅਸੀ ਆਪਨੀ ਖੇਤੀ ਦੀ ਸੰਭਾਲ ਹੀ ਰਖਦੇ
ਹਾਂ ਪਰਾਈ ਖੇਤੀ ਦੀ ਸਾਰ ਕਿਆ ਜਾਣੀਏ ਤਾਂ ਏਹ ਗਲ ਸੁਣ ਕਰ ਕਾਲੂ ਹੈਰਾਨ
ਹੋਇ ਰਹਿਆ ਅਤੇ ਆਖਣ ਲਗਾ ਜੋ ਦੇਖੋ ਲੋਕੋ ਏਹ ਕੀ ਆਖਦਾ ਹੈ ਅਤੇ ਫੇਰ
ਕਾਲੂ ਨੇ ਆਖਿਆ ਹੇ ਨਾਨਕ ਜੀ ਤੂੰ ਨਵੇਕਲੀ ਖੇਤੀ ਕਦੇਕਣੀ ਵਾਹੀ ਹੈ ਅਤੇ ਜੇ
ਕਰ ਤੇਰੀ ਖੁਸੀ ਹੋਵੇਗੀ ਤਾਂ ਅਗਲੇ ਫਸਲ ਨੂੰ ਤੈਨੂੰ ਨਵੇਕਲੀ ਖੇਤੀ ਵਾਹ ਦੇਵਾਂ
ਗੇ ਜੋ ਦੇਖਾਂ ਤੂੰ ਕਿਉਂਕਰ ਪਕਾਇਕਰ ਖਾਵੇਗਾ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਪਿਤਾ
ਜੀ ਅਸਾਂ ਹੁਣ ਨਵੀ ਖੇਤੀ ਵਾਹੀ ਹੈ ਅਤੇ ਓਹ ਭਲੀ ਜਿਮੀ ਹੈ ਤਾਂ ਫੇਰ ਕਾਲੂ ਕਹਿ

ਆਖੇ ਪੁਤ੍ਰ ਅਸਾਡਾ ਤੇਰੀ ਖੇਤੀ ਡਿਠੀ ਨਾਹੀ ਸੀ ਗੁਰੂ ਨਾਨਕ ਜੀ ਆਖਿਆ ਹੇ ਪਿਤ
ਜੀ ਅਸਾ ਹੁਣ ਵਾਹੀ ਹੈ ਜੇਹੜੀ ਖੇਤੀ ਹੈ ਸੋ ਤੁਸੀ ਆਪੇ ਹੀ ਦੇਖੋਗੇ ਅਤੇ ਸੁਣਹੁ
ਗੇ ਤਾ ਫੇਰ ਗੁਰੂ ਜੀ ਨੇ ਇਕ ਸਬਦ ਆਖਿਆ ਰਾਗ ਸੋਰਠ ਵਿਚ॥ ਰਾਗੁ ਸੋਰ
ਠਿ ਮਹਲਾ ੧ ਘਰੁ ੧ ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇ
ਤੁ॥ ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ॥ ਭਾਉ ਕਰਮ ਕਰਿ ਜੰਮਸੀ ਸੇ
ਘਰ ਭਾਗਠ ਦੇਖੁ॥੧॥ ਬਾਬਾ ਮਾਇਆ ਸਾਥਿ ਨ ਹੋਇ॥ ਇਨਿ ਮਾਇਆ ਜਗੁ ਮੋ
ਹਿਆ ਵਿਰਲਾ ਬੂਝੈ ਕੋਇ॥੧॥ ਰਹਾਉ॥ ਤਾਂ ਕਾਲੂ ਨੇ ਆਖਿਆ ਹੇ ਨਾਨਕ ਜੀ
ਮੈਨੂੰ ਇਸ ਦਾ ਅਰਥ ਸਮਝਾਉ ਤਾ ਬਾਬੇ ਨਾਨਕ ਜੀ ਕਹਿਆ ਹੇ ਪਿਤਾ ਜੀ ਏਹ
ਜੇਹੜਾ ਮਨ ਹੈ ਤਿਸ ਨੂੰ ਮੈ ਸਾਧ ਸੰਗਤ ਦੀ ਟਹਿਲ ਵਿਚ ਜੋ ਲਾਇਆ ਹੈ ਸੋ ਹਾ
ਲੀ ਕੀਤਾ ਹੈ ਅਤੇ ਤਨ ਰੂਪੀ ਖੇਤ ਵਿਚ ਭਲੀਆ ਕਰਨੀਆ ਦੀ ਕਿਰਸਾਣੀ ਕਿ
ਆ ਵਾਹੀ ਕੀਤੀ ਹੈ ਸਾਧਾ ਦਾ ਸੰਗ ਜੋ ਕਰਨਾ ਹੈ ਸੋ ਪਾਣੀ ਦਿਤਾ ਹੈ ਪਰਮੇਸਰ ਦਾ
ਨਾਮ ਜਪਨਾ ਸੋ ਬੀਜ ਪਾਇਆ ਹੈ ਸੰਤੋਖ ਕਰਨਾ ਏਹ ਸੁਹਾਗਾ ਦਿਤਾ ਹੈ ਭਲਿ
ਆ ਕਰਮਾ ਨਾਲ ਭਾਉ ਕਰਨਾ ਏਹ ਪੈਲੀ ਜੰਮੀ ਹੈ ਸੋਈ ਘਰ ਭਾਗਵਾਨ ਹੈ ਜਿਸ ਘਰਿ
ਐਸੀ ਪੈਲੀ ਦੀ ਆਮਦਨੀ ਆਈ ਹੈ ਹੇ ਬਾਬਾ ਹੋਰ ਜੋ ਮਾਇਆ ਦੀ ਰਚਨਾ ਹੈ ਸੋ
ਧ੍ਰੋਹ ਹੈ ਤੇ ਪਰਮੇਸਰ ਦੇ ਪਾਸਿਓ ਭੁਲਾਂਵਦੀ ਹੈ ਅਤੇ ਨਾਲ ਭੀ ਨਹੀਂ ਜਾਂਦੀ॥੧
॥ ਤਾ ਕਾਲੂ ਨੇ ਆਖਿਆ ਬੱਚਾ ਖੇਤੀ ਨਹੀ ਤੂੰ ਕਰਦਾ ਤਾ ਹਟ ਹੀ ਕਢ ਬੈਠ ਅਸਾ ਖ
ੜੀਆ ਦੇ ਖੇਤ ਤਾ ਹਟ ਦੀ ਦੇਨ ਤਾ ਗੁਰੂ ਨਾਨਕ ਜੀ ਦੂਸਰੀ ਪਉੜੀ ਆਖੀ॥ ਹਾ
ਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ॥ ਸੁਰਤਿ ਸੋਚ ਕਰਿ ਭਾਂਡਸਾਲ ਤਿਸ
ਵਿਚਿ ਤਿਸ ਨੋ ਰਖੁ॥ ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨਿ ਹਸੁ॥ ਤਿਸ
ਦਾ ਪਰਮਾਰਥ॥ ਹੇ ਪਿਤਾ ਜੀ ਅਸਾ ਏਹੁ ਹਟ ਕਢੀ ਹੈ ਮਾਨੁਖ ਦੇਹ ਦੀ ਜੋ ਆਰ
ਬਲਾ ਹੈ ਜੋ ਅਸਾ ਨੇ ਹਟ ਕੀਤਾ ਹੈ ਸੁਰਤ ਦੀਆ ਬਿਰਤੀਆ ਨੂੰ ਪਾਪਾ ਥੀ ਹਟਾ
ਇ ਕੇ ਪਵਿਤ੍ਰ ਕੀਤਾ ਹੈ ਸੋਈ ਅਸਾ ਭਾਂਡ ਸਾਲ ਕੀਤੀ ਹੈ ਸਤਿਨਾਮ ਪਰਮੇਸਰ ਕ
ਤਿਸ ਨੂੰ ਹਰ ਵੇਲੇ ਯਾਦ ਰਖਣਾ ਸੋ ਉਨਾ ਭਾਂਡਿਆ ਵਿਚ ਵਸਤ ਪਾਇ ਰਖੀ ਹੈ ਅ
ਤੇ ਸੰਤਾ ਨਾਲ ਜੇਹੜਾ ਮਿਲਣਾ ਹੈ ਸੋ ਵਣਜ ਕਰਕੇ ਗਿਆਨ ਰੂਪੀ ਲਾਹਾ ਖਟਿਆ
ਹੈ॥੨॥ ਤਾ ਫੇਰ ਕਾਲੂ ਨੇ ਆਖਿਆ ਹੇ ਨਾਨਕ ਜੀ ਜਾ ਹਟ ਨਹੀ ਕਰਦਾ ਅਤੇ ਤੇ
ਰਾ ਮਨ ਫਿਰਨੇ ਤੇ ਹੈ ਤਾ ਸੌਦਾਗਰੀ ਘੋੜਿਆ ਦੀ ਕਰ ਤਾ ਬਾਬੇ ਆਖਿਆ ਪਿ
ਤਾ ਜੀ ਅਸਾ ਸਉਦਾਗਰੀ ਭੀ ਕੀਤੀ ਹੈ॥ ਬਾਬੇ ਜੀ ਤੀਸਰੀ ਪਉੜੀ ਆਖੀ॥

੪੨ ਸੁਣ ਸਾਸਤ ਸਉਦਾਗਰੀ ਸਤ ਘੋੜੇ ਲੈ ਚਲਾ॥ ਖਰਚ ਬੰਨਿ ਚੰਗਿਆਈਆ ਮਤ ਮ
ਨ ਜਾਣਹਿ ਕਲ॥ ਨਿਰੰਕਾਰ ਕੈ ਦੇਸ ਜਾਹਿ ਤਾ ਸੁਖ ਲਹਹਿ ਮਹਲੁ॥ ਤਿਸ ਦਾ ਪਰਮਾ
ਰਥ ਹੇ ਪਿਤਾ ਜੀ ਸਤ ਸਾਸਤ੍ਰਾਂ ਨੂੰ ਸ੍ਰਵਣ ਕਰਨਾ ਅਤੇ ਤਿਨਾਂ ਨੂੰ ਮਨ ਵਿਚ ਧਾਰਨਾ
ਏਹ ਤਾ ਅਸਾ ਸੌਦਾਗਰੀ ਕੀਤੀ ਹੋਈ ਅਤੇ ਜੇਹੜਾ ਸਚ ਬੋਲਣਾ ਹੈ ਸੋ ਅਸਾ ਘੋੜੇ
ਕੀਤੇ ਹੈਨ ਅਰ ਬੁਰੇ ਕਰਮਾ ਦਾ ਤਿਆਗ ਅਤੇ ਭਲੇ ਕਰਮਾ ਦਾ ਗ੍ਰਹਣ ਕਰਨਾ ਏਹ
ਖਰਚ ਬੰਨਿਆ ਹੈ ਅਰ ਮਨ ਵਿਚ ਏਹ ਦ੍ਰਿੜ੍ਹ ਕੀਤਾ ਹੈ ਜੋ ਪਰਮੇਸਰ ਹਾਜਰਾ ਹਜੂਰ ਸ
ਭੇ ਅੰਗਿ ਸੰਗਿ ਹੈ ਸੋ ਤਿਸ ਭਗਵੰਤ ਦੀ ਕਿਰਪਾ ਕਰਕੇ ਨਿਰੰਕਾਰ ਦੇ ਦੇਸ ਵਿਚ ਜਾ
ਇ ਪਰਾਪਤ ਹੋਏ ਹਾਂ ਤਿਸ ਨਿਰੰਕਾਰ ਦੇ ਮਹਲ ਵਿਚ ਕਿਆ ਅਸਥਾਨ ਵਿਚ ਪਹੁ
ਚੇ ਹਾਂ ਏਹ ਬੜਾ ਲਾਭ ਸਾਨੂੰ ਪਰਾਪਤ ਹੋਇਆ ਹੈ ਬੜੇ ਆਨੰਦ ਮੈਂ ਮਗਨ ਹਾਂ॥ ੩॥
॥ ਤਾ ਕਾਲੂ ਜੀ ਏਹੁ ਸੁਣ ਕਰ ਆਖਿਆ ਨਾਨਕ ਜੀ ਤੂੰ ਅਸਾਡੇ ਕੰਮ ਕਾਜ ਥੋਂ
ਤਾ ਰਹਿ ਚੁਕੋ ਪਰ ਘਰ ਤਾ ਚਲ ਕੇ ਬੈਠ ਅਸਾ ਤੇਰਾ ਖਟਣਾ ਛਡਨਾ ਹੈ ਤੇਰੀ ਉਦਾ
ਸੀ ਦੇਖ ਕੇ ਸ਼ਰੀਕ ਕਹਿੰਦੇ ਹੈਨ ਕਾਲੂ ਦਾ ਪੁਤ੍ਰ ਮਖੱਟੂ ਹੈ ਅਤੇ ਜੇ ਤੂੰ ਉਦਾਸ ਹੋਇ ਕੇ
ਨਿਕਲ ਗਿਓਂ ਤਾ ਲੋਕ ਆਖਣਗੇ ਜੋ ਕਾਲੂ ਦਾ ਪੁਤ੍ਰ ਮਖੱਟੂ ਸੀ ਫਕੀਰ ਹੋਇ
ਕੇ ਨਿਕਲ ਗਇਆ ਹੈ ਇਸ ਬਾਤ ਮੈ ਬਚਾ ਸਾਨੂੰ ਬਡੀ ਹਾਣ ਆਵੇਗੀ ਅਰ ਸੁ
ਣ ਬੇਟਾ ਜੇ ਕੁਛ ਹੋਰ ਨਹੀ ਕਰ ਸਕਦਾ ਤਾ ਕਿਸੇ ਦੀ ਚਾਕਰੀ ਹੀ ਕਰ॥ ਤਾਂ ਗੁਰੂ
ਜੀ ਚੌਥੀ ਪਉੜੀ ਆਖੀ॥ ਲਾਇ ਚਿਤ ਕਰ ਚਾਕਰੀ ਮੰਨ ਨਾਮ ਕਰ ਕੰਮ॥ ਬੰ
ਨ ਬਦੀਆ ਕਰ ਧਾਵਣੀ ਤਾ ਕੋ ਆਖੈ ਧੰਨ॥ ਨਾਨਕ ਵੇਖੈ ਨਦਰਿ ਕਰਿ ਚੜੈ ਚਵ
ਣਵੰਨ॥ ਤਿਸ ਦਾ ਪਰਮਾਰਥ ਸੁਣੋ ਪਿਤਾ ਜੀ ਅਸਾ ਚਾਕਰੀ ਭੀ ਕੀਤੀ ਹੈ-
ਚਿਤ ਪਰਮੇਸਰ ਵਿਖੇ ਜੋ ਲਾਇਆ ਹੈ ਅਸਾਨੇ ਸੋਈ ਚਾਕਰੀ ਕੀਤੀ ਹੈ ਅਤੇ
ਪਰਮੇਸਰ ਦਾ ਨਾਮ ਮੰਨਣਾ ਏਹ ਅਸਾ ਕੰਮ ਕੀਤਾ ਹੈ ਅਰ ਬਦੀਆ ਨੂੰ ਬੰਨਣਾ
ਕਿਆ ਬਦੀਆਂ ਨੂੰ ਰੋਕਣਾ ਏਹ ਅਸਾ ਧਾਵਣੀ ਕੀਤੀ ਹੈ ਤਾ ਸਭ ਕੋਈ ਧੰਨ ਧੰਨ
ਕਹਿੰਦਾ ਹੈ ਨਿਰੰਕਾਰ ਦੀ ਕ੍ਰਿਪਾ ਹੋਇ ਜਾ ਸਾਹਿਬ ਕ੍ਰਿਪਾ ਦੀ ਦ੍ਰਿਸ਼ਟ ਕਰਕੇ ਦੇਖੇ ਤਾ ਚ
ਚਉਗਣਾ ਵੰਨ ਤਿਆਂ ਚੰਦਾ ਚੜ੍ਹਦਾ ਹੈ ਜਿਨਾ ਉਪਰ ਗੁਰਾ ਦੀ ਸੰਤਾ ਦੀ ਕ੍ਰਿਪਾ ਦ੍ਰਿ
ਸ਼ਟ ਹੋਈ ਹੈ ਤਿਨਾ ਦੇ ਚਿਹਰੇ ਰੂਪ ਆਕਾਸ਼ ਮੈਂ ਰਿਜਾਨ ਰੂਪੀ ਰੰਗ ਮਾਰ ਚੜ੍ਹਦਾ ਹੈ ਤਾ
ਓਹ ਨਿਰੰਕਾਰ ਦੇ ਦੇਸ ਵਿਚ ਪਹੁੰਚਦੇ ਹੈਨ ਏਹ ਸਬਦ ਸੁਣ ਕਰ ਕਾਲੂ ਜੀ ਦੀ ਨਿਸ
ਹੋਈ ਅਤੇ ਸੁਣ ਕਰ ਚੁਪ ਕਰ ਰਿਹਾ ਅਤੇ ਗੁਰੂ ਨਾਨਕ ਜੀ ਦੀ ਓਹੋ ਚਾਲ ਰਹੀ॥

ਅਗੇ ਸਾਖੀ ਵੈਦ ਨਾਲ ਹੋਈ॥

ਜਾਂ ਗੁਰੂ ਨਾਨਕ ਜੀ ਮਸਤਾਨ ਹੋਇ ਬੈਠਾ ਬੋਲੇ ਕਿਸੇ ਨਾਲ ਨਾਹੀ ਅਰ ਲੀਮਾ ਜੀ ਪਾਇਆ ੯੩
ਰਹੇ ਬਿਰਕਤਤਾ ਦੀ ਰੀਤ ਧਾਰ ਲੀਤੀ ਓਸ ਸੰਸਾਰ ਦੇ ਜੰਜਾਲਾਂ ਨੂੰ ਸਟ ਦਿਤਾ ਤਾਂ ਸਾਰੇ ਕੁਟੰ
ਬ ਵੇਦੀਆਂ ਦਾ ਬਾਬੇ ਨਾਨਕ ਜੀ ਵੱਲ ਦੇਖ ਦੇਖ ਕੇ ਝੂਰਨ ਲਗੇ ਅਤੇ ਏਹ ਕਹਿਣ ਜੋ-
ਭਾਈ ਕਾਲੂ ਦਾ ਪੁਤ ਦਿਵਾਨਾ ਹੋਇ ਗਇਆ ਹੈ ਜੇਹੜੇ ਬਾਬੇ ਜੀ ਦੇ ਸੰਗੀ ਹੈਸਨ ਓਹ
ਆਨ ਕੇ ਮਿਲਣ ਅਤੇ ਕੁਝ ਪੁਛਨ ਤਾਂ ਬਾਬਾ ਜੀ ਐਸੇ ਆਗੇ ਤੇ ਮਿਲਨ ਜਿਓ ਕਦੇ
ਮਿਲਿਆ ਹੀ ਨਹੀ ਓਹ ਦੇਖ ਕਰ ਬਹੁਤ ਦੁਖੀ ਹੋਣ ਅਤੇ ਗੁਰੂ ਜੀ ਮਗਨ ਹੋਇ ਬੈ
ਠੇ ਅਰ ਖਾਵੇ ਪੀਵੇ ਭੀ ਕੁਛ ਨਾਹੀ ਇਕਤੇ ਹੀ ਬੈਠ ਰਹੇ ਸਾਰਾ ਪਰਵਾਰ ਵੇਦੀਆਂ
ਦਾ ਓਦਰ ਗਇਆ ਏਹ ਬਿਧ ਦੇਖ ਮਾਤਾ ਜੀ ਮਨ ਵਿਚ ਬਹੁਤ ਚਿੰਤਾਵਾਨ ਹੋਇ ਕ
ਰ ਕਹਿਣ ਲਗੀ ਹੇ ਪੁਤ੍ਰ ਤੁਮ ਕੈਸੀ ਦਸਾ ਆਪਣੀ ਕਰ ਰਾਖੀ ਹੈ ਤੈਨੂੰ ਲੋੜੀ ਦਾ ਹੈ
ਆਪਣੇ ਘਰ ਦਾ ਕਾਰਜ ਕਰਨਾ ਬਾਹਰ ਸੇ ਕਮਾਇ ਕਰ ਲਿਆਵਣਾ ਆਪਣੇ
ਪਰਵਾਰ ਨੂੰ ਸੁਖੀ ਕਰਨਾ ਫਕੀਰਾਂ ਦੀ ਸੰਗਤ ਛਡ ਦਿਓ ਸੁਚੇਤ ਹੋਵਹੁ ਬਿਵਹਾਰ
ਕਰੋ ਆਪਣੀ ਜਾਤ ਬਿਰਾਦਰੀ ਮੇਂ ਮਿਲ ਕਰ ਬੈਠਣਾ ਦੇਖੋ ਤੇਰੇ ਪਰਵਾਰ ਕੇ ਲੋਕ ਤੂ
ਮਾਰੇ ਸਰੀਰ ਕੀ ਦਸਾ ਦੇਖ ਕਰ ਕੈਸੇ ਦੁਖੀ ਹੁੰਦੇ ਹੈਨ ਆਪਣੇ ਘਰ ਦੇ ਖਰਚ ਅ
ਤੇ ਆਮਦਨੀ ਨੂੰ ਸੰਭਾਲੋ ਭਲੀ ਪ੍ਰਕਾਰ ਆਪਣੀ ਕਮਾਈ ਕਰ ਕੇ ਦਰਬ ਆਪ
ਣੇ ਘਰ ਮੇਂ ਸੰਚਹੁਗੇ ਸੁਚੇਤ ਹੋਵਹੁਗੇ ਤਾਂ ਕੋਈ ਖਤ੍ਰੀ ਦੇਖ ਕਰ ਤੁਹਾਡੀ ਸਗਾਈ
ਕਰੇਗਾ ਤੈਨੂੰ ਕਮਾਊ ਜਾਣ ਕੇ ਆਪਣੀ ਲੜਕੀ ਤੇਰੇ ਕੋ ਬਿਵਾਹ ਦੇਵੇਗਾ ਮੇਰੇ ਕੋ
ਭੀ ਬਡਾ ਸੁਖ ਪਰਾਪਤਿ ਹੋਵੇਗਾ ਅਰ ਤੇਰੀ ਲੋਕ ਵਡਿਆਈ ਕਰਨਗੇ ਹੁਣ ਤੈ
ਨੂੰ ਐਸਾ ਮਸਤਾਨ ਦੇਖ ਕੇ ਲੋਕ ਹਾਸੀ ਕਰਦੇ ਹੈਨ ਕਹਿੰਦੇ ਹੈਨ ਕੈ ਸਾਲ ਬਾਇ ਕੋਹੈ
ਕਿਰਤ ਨਹੀ ਕਰਦਾ ਦਾਰਿਦ੍ਰੀ ਹੈ ਮਤਹੀਨ ਹੈ ਕੋਈ ਕਹਿੰਦਾ ਹੈ ਏਹ ਨਿਰਬਲ ਹੈ ਓ
ਨਾ ਸਰੀਕਾਂ ਦਾ ਬੋਲਣਾ ਹਮਾਰੇ ਤਾਈ ਬਜੱਰ ਪਥੱਰ ਕੇ ਸਮਾਨ ਦੁਖਦਾਇਕ ਹੁੰਦਾ
ਹੈ ਤੇ ਪੁਤ੍ਰ ਮੇਰਾ ਹਿਰਦਾ ਸੁਣ ਸੁਣ ਕੇ ਜਲਦਾ ਹੈ ਏਹ ਬਾਤਾਂ ਮਾਤਾ ਦੀਆਂ ਸੁਣ ਕਰ
ਬਾਬਾ ਜੀ ਚੁਪ ਕਰ ਰਹੇ ਉਤ੍ਰ ਕੋਈ ਭੀ ਨ ਦੀਆ ਰਾਤ ਭੀ ਦਿਨ ਭੀ ਪਏ ਰਹੈ ਬੋਲੈਂ ਕਿ
ਸੇ ਸੇ ਨਾਹੀ ਅਰ ਨ ਸੁਚੇਤ ਹੋਇ ਕਰ ਬੈਸੈਂ ਜੈਸੇ ਕੋਈ ਬਡਾ ਉਨਮਤ ਹੋਤਾ ਹੈ ਐਸੇ
ਹੀ ਅਬੋਲ ਹੋਇ ਕਰ ਪਏ ਰਹੈਂ ਮਾਤਾ ਬਡੇ ਹਿਤ ਨਾਲ ਕੁਛ ਭੋਜਨ ਕਰਾਵੇ ਬਡੇ ਯ
ਤਨ ਸੇ ਤੌ ਕੁਛ ਖਾਵੈਂ ਕਦੀ ਨਾਹੀ ਭੀ ਖਾਵੈਂ ਤਨ ਬਡਾ ਦੁਰਬਲ ਹੋਇ ਗਇਆ ਹੈ ਦੇ
ਖ ਕਰ ਮਾਤਾ ਕਹੇ ਹੇ ਪੁਤ੍ਰ ਤੇਰੇ ਕੋ ਕਿਆ ਰੋਗ ਹੈ ਤੂੰ ਆਪਣੀ ਦਵਾਈ ਹੀ ਕਰ ਤੇਰਾ ਮੁ
ਖ ਪੀਲਾ ਹੋਇ ਰਹਿਆ ਹੈ ਤੇਰੇ ਅੰਗ ਭੀ ਸਭ ਸਿੱਥਲ ਹੋਇ ਰਹੇ ਹੈਨ ਰਾਤ ਦਿਨ ਪਏ

੪੪ ਰਹਿਤੇਹੋ ਖਾਂਦੇ ਪੀਂਦੇ ਕੁਛ ਨਾਹੀ ਭਾਈ ਸੰਨਬੰਧੀ ਦੇਖਨੇ ਕਉ ਅਉਂਦੇ ਹੈਨ ਹੇ ਪੁਤ੍ਰ ਸੁਚੇਤ
ਹੋਵਹੁ ਐਸਾ ਦੇਖ ਕਰ ਮਾਤਾ ਤ੍ਰਿਪਤਾ ਜੀ ਬਡੀ ਅਧੀਰ ਹੋਇ ਕਰ ਪਰਮੇਸਰ ਕੇ ਆ
ਗੇ ਦੰਡਵਤ ਬੰਦਨਾ ਕਰਦੀ ਹੈ ਕਹੇ ਹੇ ਭਗਵੰਤ ਮੇਰੇ ਪੁਤ੍ਰ ਕੇ ਅਰੋਗਤਾ ਹੋਵੈ ਸੁਚੇਤ
ਹੋਵੇ ਨਿਰੋਗ ਹੋਵੇ ਬਾਰੰਬਾਰ ਪਰਮੇਸੁਰ ਦੇ ਆਗੇ ਬੇਨਤੀਆ ਕਰਦੀ ਹੈ ਇਕ ਦਿਨ ਪੁ
ਤ੍ਰ ਦਾ ਹਾਥ ਪਕੜ ਕੇ ਬੋਲੀ ਪੁਤ੍ਰ ਆਪਨੀ ਪੀੜ ਕਹੁ ਮੈ ਬੈਦ ਕੋ ਬੁਲਾਇ ਕਰ ਤੇ
ਰਾ ਇਲਾਜ ਕਰਾਵਾਂ ਬਹੁਤ ਹੀ ਕਹੀ ਅਤੇ ਬਾਬਾ ਨਾਨਕ ਜੀ ਚੁਪ ਕਰ ਰਹੇ ਸਭ ਜ
ਤ ਭਾਈ ਖਬਰ ਲੈਨ ਵਾਸਤੇ ਆਏ ਜੋ ਬਾਬੇ ਨਾਨਕ ਜੀ ਨੂੰ ਮਸਤਾਨਾ ਦੇਖ ਕਰ
ਬਡੇ ਦੁਖੀ ਹੁੰਦੇ ਸਾਨ ਸਾਰਾ ਪਰਵਾਰ ਦੇਖ ਦੇਖ ਝੁਰਦਾ ਹੈ ਰੋਗ ਕਿਸੇ ਨਾਹੀ ਜਾ
ਣਿਆ ਜੋ ਕੌਣ ਰੋਗ ਹੈ ਅਰ ਸਭ ਪਰਵਾਰ ਦੇਖ ਕੇ ਕਾਲੂ ਨੂੰ ਆਖਣ ਲਗੇ ਤੂੰ
ਅਕਲ ਹੋਇ ਕੇ ਬੈਠ ਰਹਿਆ ਹੈ ਅਤੇ ਤੇਰੇ ਪੁਤ੍ਰ ਨਾਨਕ ਨੂੰ ਪਇਆ ਹੋਇਆ ਕ
ਈ ਦਿਨ ਗੁਜਰ ਗਏ ਹੈਨ ਪਇਆ ਹੀ ਰਹਿੰਦਾ ਹੈ ਤੂੰ ਕਿਸੇ ਵੈਦ ਨੂੰ ਹੀ ਸਦ ਕੇ ਇ
ਸਦਾ ਇਲਾਜ ਕਰਾਉ ਇਕੋ ਇਕ ਤੇਰਾ ਪੁਤ੍ਰ ਹੈ ਪਦਾਰਥ ਦੇ ਖਰਚਿਆ ਪੁਤ੍ਰ
ਜੀਉਂਦਾ ਰਹੇਗਾ ਤਾਂ ਕਈ ਤਰਾ ਦਾ ਪਦਾਰਥ ਖਟ ਲਿਆਵੇਗਾ ਪੁਤ੍ਰ ਦਾ ਸਨੇਹ ਮਨ
ਤੇ ਤਿਆਗ ਕਰ ਪਦਾਰਥ ਪਿਆਰਾ ਮਤ ਕਰੋ ਪੁਤ੍ਰ ਪਿਆਰਾ ਕਰਨਾ ਚਾਹੀਦਾ
ਹੈ ਪੁਤ੍ਰ ਰਾਜੀ ਹੋਵੇਗਾ ਤਉ ਕੈਸਾ ਸੁਖ ਹੋਵੇਗਾ ਅਤੇ ਸੁਣ ਕਾਲੂ ਪੈਸੇ ਕਿਤ
ਨੇ ਹੋਵਨ ਤਾਂ ਓਹ ਕਿਸੇ ਕੰਮ ਨਹੀ ਤੂੰ ਵੈਦ ਨੂੰ ਸਦ ਮਤ ਕਖੰਦੇ ਲੇਲੇ ਲਖ ਪਰਮੇ
ਸਰ ਕਰਦਾ ਹੋਵੇ ਇਤਨਾ ਸੁਣ ਕੇ ਕਾਲੂ ਆਪ ਉਠ ਖੜੋਤਾ ਅਤੇ ਭਾਈ ਲਾਲੂ
ਜੀ ਨਾਨਕ ਪਾਸ ਬੈਠੇ ਰਹੇ ਤਾਂ ਬਾਬਾ ਨਾਨਕ ਜੀ ਆਪਨੇ ਮੁਖ ਪਰ ਕਪੜਾ
ਲੀਏ ਪੌੜ ਰਹੇ ਮਹਿਤਾ ਕਾਲੂ ਜੀ ਹਰਦਾਸ ਨਾਮ ਬੈਦ ਨੂੰ ਸਦ ਲਿਆਇਆ
ਜਿਥੇ ਬਾਬਾ ਨਾਨਕ ਜੀ ਪੌੜੇ ਸੇ ਬੈਦ ਤਿਸ ਅਸਥਾਨ ਆਇਆ ਕਾਲੂ ਜੀ ਨੇ
ਆਖਿਆ ਵੈਦ ਹਰਦਾਸ ਜੀ ਨਾਨਕ ਦੀ ਬਾਂਹ ਦੇਖ ਕਰ ਕਹੋ ਇਸ ਨੂੰ ਕੌਣ ਰੋਗ
ਹੈ ਦਿਨੇ ਰਾਤ ਆਲਸ ਕਰਕੇ ਪਇਆ ਰਹਿੰਦਾ ਹੈ ਖਾਣ ਪੀਣ ਦੀ ਵਲੋਂ ਭੀ ਮੂੰ
ਹ ਮੋੜ ਰਖਦਾ ਹੈ ਮੂੰਹ ਇਸਦਾ ਪੀਲਾ ਅਤੇ ਤਨ ਖੀਨ ਹੋਇਆ ਹੈ ਏਹ ਬਾਤ
ਸੁਣ ਕੇ ਹਰਿਦਾਸ ਵੈਦ ਨਿਕਟ ਜਾਇ ਬੈਠਾ ਬਾਬੇ ਜੀ ਦਾ ਮੁਖ ਦੇਖ ਕਰ ਨਾੜੀ ਦੇ
ਖਣ ਅਤੇ ਹਥ ਲਗਾ ਦੇਖਣ ਜਾਂ ਬਾਬੇ ਜੀ ਦੀ ਨਾੜੀ ਦੇਖਨ ਲਗਾ ਤਾਂ ਬਾਬਾ
ਨਾਨਕ ਜੀ ਨੇ ਆਪਣਾ ਹਥ ਵੈਦ ਦੇ ਹਥ ਵਿਚੋਂ ਖਿਚ ਲਿਆ ਅਤੇ ਆਪ ਭੀ
ਉਠ ਬੈਠੇ ਅਤੇ ਆਖਿਆ ਸਾਡਾ ਹਾਥ ਤੂੰ ਨੇ ਪਕੜਿਆ ਹੈ ਸੁ ਕਿਆ ਜਾਣ ਕੇ

ਤੋ ਹਰਿਦਾਸ ਬੋਲਿਆ ਰੋਗ ਦੇਖਦਾ ਹਾਂ ਜੋ ਕਿਆ ਰੋਗ ਹੈ ਤੁਮਾਰੇ ਤਾਈ ਜੈਸਾ ਰੋਗ ੫੫
ਹੋਇਗਾ ਤਿਸ ਦੀ ਦਵਾਈ ਦੇਵਗਾ ਪਥ ਦੇ ਸਾਥ ਦਵਾਈ ਖਾਵਹੁਗੇ ਤਾ ਅਰੋਗ
ਹੋਇ ਜਾਵਹੁਗੇ ਸਰੀਰ ਕਰਕੇ ਸੁਖੀ ਹੋਵੈਗੇ ਤੌ ਬਾਬਾ ਨਾਨਕ ਜੀ ਤਿਸ ਦੇ ਪਰਥ
ਇਇਕ ਸਬਦ ਉਚਰਿਆ ਸਲੋਕੁ ਮਹਲਾ ੧ ਵੈਦੁ ਬੁਲਾਇਆ ਵੈਦਗੀ ਪ
ਕੜਿ ਢੰਢੋਲੇ ਬਾਹ ॥ ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥੧॥ ਮ: ੧ ਵੈ
ਦਾ ਵੈਦੁ ਸੁਵੈਦੁ ਤੂ ਪਹਿਲਾ ਰੋਗੁ ਪਛਾਣੁ ॥ ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ
ਘਾਣੁ ॥ ਜਿਤੁ ਦਾਰੂ ਰੋਗ ਉਠਿਅਹਿ ਤਨਿ ਸੁਖੁ ਵਸੈ ਆਇ ॥ ਰੋਗੁ ਗਵਾਇਹਿ ਆ
ਪਣਾ ਤ ਨਾਨਕ ਵੈਦੁ ਸਦਾਇ ॥੨॥ ਤਿਸ ਦਾ ਪਰਮਾਰਥ ਪਿਤਾ ਕਾਲੂ ਨੇ ਵੈਦ
ਸਦਵਾਇਆ ਸੀ ਵੈਦਗੀ ਕਿਆ ਦਵਾਈ ਨਾਨਕ ਜੀ ਦੀ ਕਰਾਉਣ ਦੇ ਵਾਸਤੇ ਸੋ
ਓਹ ਵੈਦ ਬਾਬੇ ਨਾਨਕ ਜੀ ਦੀ ਬਾਹਿ ਪਕੜ ਕੇ ਲਗਾ ਦੇਖਣ ਓਹ ਭੋਲਾ ਵੈਦ ਜੋ
ਬਾਬੇ ਨਾਨਕ ਜੀ ਦੇ ਰੋਗ ਦਾ ਮਹਿਰਮ ਨਹੀ ਹੂਕਿਆ ਕਰਕੇ ਦੁਖਦੈ ਕਲੇਜੇ-
ਵਿਚੇ ਇਸ ਤੇ ਬਾਬਾ ਨਾਨਕ ਜੀ ਕਹਿਤੇ ਹੈਂ ਹੇ ਵੈਦਾ ਵੈਦ ਸੁਵੈਦ ਤੂ ਉਤਮ ਵੈਦ ਆ
ਸੀ ਤੈਨੂੰ ਤਾ ਜਾਣੀਏ ਜੇ ਪਹਿਲਾ ਰੋਗ ਤੂੰ ਪਛਾਣੇ ਅਤੇ ਐਸਾ ਦਾਰੂ ਲੋੜ ਲਹੁ ਕਿ
ਆ ਢੂੰਢ ਲਵੇ ਜਿਸ ਕਰਕੇ ਰੋਗਾ ਦਾ ਘਾਣ ਕਿਆ ਸਿਮੂਹ ਰੋਗ ਦੂਰ ਹੋਇ ਜਾਵ
ਣ ਅਤੇ ਜਿਸ ਦਾਰੂ ਕਰਕੇ ਰੋਗ ਸਭ ਉਠ ਜਾਵਣ ਅਰ ਸਰੀਰ ਵਿਚ ਸੁਖ ਆ
ਇ ਵਸਨ ਤਾ ਨਾਨਕ ਜੀ ਕਹਿੰਦੇ ਹੈਨ ਐਸਾ ਦਾਰੂ ਹਈ ਤੇਰੇ ਪਾਸ ਤਾ ਤੂੰ ਠੀਕ ਵੈਦ ਹੈ
ਅਤੇ ਅਸਲ ਵੈਦ ਤੈਨੂੰ ਤੌ ਜਾਣੀਏ ਜੇ ਆਪਣਾ ਰੋਗ ਤੂੰ ਗਵਾਵੇਂ ਤਾ ਵੈਦ ਨੈ ਹਥ ਜੋ
ੜਕਰ ਪਰਾਰਥਨਾ ਕੀਤੀ ਹੇ ਸਰਬ ਸਾਮਰਥ ਮਹਾਰਾਜ ਜੀ ਓਹ ਰੋਗ ਮੇਰੇ ਤਾਈ
ਕਹੋ ਜਿਸ ਕਰਕੇ ਮੈ ਰੋਗੀ ਹਾਂ ਤਾ ਨਾਨਕ ਜੀ ਬਚਨ ਕਰਤੇ ਹੈ ਹੇ ਹਰਦਾਸ ਸ੍ਵਣ
ਕਰ ਪਹਿਲੇ ਤਾ ਹਉਮੈ ਕਾ ਰੋਗ ਸਭ ਪ੍ਰਾਣੀਆਂ ਕੋ ਲਗਾ ਹੈ ਜਿਸ ਕਰਕੇ ਲੋਗ ਮ
ਹਾ ਦੁਖੀ ਹੋਇ ਰਹੇ ਹੈਂ ਜੋ ਜਨਮ ਮਰਨ ਕਾ ਕਾਰਨ ਹੈ ਜੋ ਕਿਸੀ ਉਪਚਾਰ ਕਰਕੇ ਏ
ਹ ਰੋਗ ਨਹੀ ਹਟਦਾ ਇਸ ਦੁਖ ਕਰਕੇ ਜੋ ਆਪਣੇ ਆਪ ਕੋ ਦੁਖੀ ਜਾਣਦੇ ਹੈਂ ਸੋ
ਦੂਸਰੇ ਕੋ ਕਿਸ ਪ੍ਰਕਾਰ ਸੁਖੀ ਕਰ ਸਕੈਂਗੇ ਹੇ ਹਰਦਾਸ ਦਵਾਈ ਕਰਕੇ ਹਉਮੈ ਜ
ਵੈ ਅਰ ਅਚਲ ਸੁਖ ਦੇਹ ਮੈ ਪ੍ਰਾਪਤਿ ਹੋਵੈ ਸੋ ਉਪਾਇ ਕਹੁ ਜੋ ਪ੍ਰਾਣੀ ਕਰੇ ਤਾਂ
ਆਪਣੇ ਰੋਗ ਨੂੰ ਗਵਾਵੇ ਸੋ ਵੈਦ ਭਲਾ ਹੈ ਜਨਮ ਮਰਨ ਤੇ ਮੁਕਤਾ ਹੋਵੈ ਫੇਰ ਤਿਸ
ਕੋ ਰੋਗ ਨਾਹੀ ਵਿਆਪਦਾ ਹੇ ਹਰਦਾਸ ਅਸੀ ਆਪਣੇ ਪਿਆਰੇ ਪਰਮੇਸਰ ਵਿ-
ਚ ਰਤੇ ਹੋਏ ਹਾਂ ਇਸ ਰੋਗ ਦਾ ਉਪਾਇ ਕੋਈ ਨਹੀ ਇਹ ਰੋਗ ਸੰਸਾਰ ਦੇ ਜੋ ਹੈ ਨਤਿ

੪੬ ਨਾਦਾਦਾਰੂ ਬਹੁਤਹੈ ਔਰ ਮਮਤਾਰੋਗਜੋਜਨਮ ਮਰਨਕਾਦੇਣੇ ਵਾਲਾਹੈ ਇਸਕੋ
ਦੂਰਕਰੋ ਸਰਬਮੈਂ ਪਰਮੇਸਰਕੋਰਵਿਆਜਾਣਕੋ ਕਿਸੇਨਾਲ ਈਰਖਾਨਾਕਰੋ-
ਆਤਮਾ ਏਕਰਸ ਸਤਚਿਤ ਆਨੰਦਪੂਰਨਹੈ ਏਹ ਬਚਨਗੁਰੂਜੀਕੇ ਸੁਨਕਰ
ਹਰਦਾਸਨੇਆਖਿਆਹੇ ਮਹਿਤਾਕਾਲੂ ਨਾਨਕਜੀ ਨੂੰਰੋਗਕੋਈਨਾਹੀ ਤੁਸੀਂ ਕਿ
ਤਾਕੋਈ ਨਾਕਰੋ ਏਹਪ੍ਰਮੇਸਰ ਦੇਰੰਗਰਤਾਹੈ ਅਤੇਏਹ ਦੁਨੀਆਦੇਦੁਖਦੂਰਕ
ਰਨੇਨੂੰ ਸਾਮਰਥਹੈ ਇਤਨਾਕਹਿਕੇ ਹਰਦਾਸ ਸ੍ਰੀ ਗੁਰੂਜੀ ਅਗੇ ਮਥਾਟੇਕਕੇ-
ਆਪਨੇਘਰ ਨੂੰ ਚਲਦਾਰਿਹਾ ਅਗੇਸਾਖੀਸਾਧਾਨਾਲਖ੍ਰੇਸੌਦੇਦੀ॥
ਇਕਦਿਨਬਾਬੇਨਾਨਕ ਜੀ ਆਪਣੇਘਰਮੇਂ ਬੈਠੇਥੇ ਮਸਤਾਨੇਤੌਰਪ੍ਰ ਤਾਮਹਿਤਾ
ਕਾਲੂਬਾਹਰੋ ਆਇਆਸੀ ਆਇਕਰਦੇਖੇਤਾ ਨਾਨਕਜੀ ਆਪਣੀਚਾਲੀ ਛ
ਡੀਨਾਹੀ ਮਹਿਤਾਕਾਲੂਦੇਖਕਰਬੜਾਰੰਜਹੋਯਾ ਅਤੇ ਆਖਿਓਸਹੇ ਪੁਤ੍ਰ ਤੇਰਾਧੇ
ਖਾਮੈਨੂੰ ਖਾਇਗਿਆਹੈ ਤੂੰਕੁਛ ਸਮਝਦਾਨਾਹੀ ਤਾਗੁਰੂ ਨਾਨਕਜੀ ਆਖਿਆਹੇ
ਪਿਤਾਜੀਹੁਣ ਤੁਸੀ ਮੈਨੂੰ ਬਖਸੋ ਜੀ ਅਗੇਜੋਕੁਛ ਤੁਸੀ ਮੈਨੂੰ ਆਖੋਗੇ ਸੋਈ
ਮੈਕਰਾਗਾਜੀ ਤਾਕਾਲੂ ਆਖਿਆ ਤੂੰਕੁਛ ਵਣਜਕਾਰਿਆਕਰ ਬਾਬੇਕਹਿ
ਆਭਲਾਪਿਤਾਜੀ ਤਾਕਾਲੂ ਕਹਿਆਨਾਨਕ ਜੀਤੂੰ ਵੀਹਰੁਪਯੇਲੈਜਾਹੁ ਤੇ-
ਕੋਈ ਖਰਾਸੌਦਾਖਰੀਦਲੈਆਉ ਜੋਇਤ ਵਾਰੀ ਖਰਾ ਸੌਦਾਕਰ ਆਵੇਗਾ ਤਾਂ
ਫੇਰਮੈ ਤੈਨੂੰਬਹੁਤ ਰੁਪਈਯੇਦੇਵਾਗਾ ਤਾ ਫੇਰ ਗੁਰੂਨਾਨਕਜੀਕਹਿਆ ਭਲਾ-
ਪਿਤਾਜੀ ਤੁਸੀ ਆਪੇ ਦੇਖੋਗੇ ਜੋ ਮੈਕੇਹਾਸੌਦਾ ਕਰਾਗਾ ਤਾਂਗੁਰੂ ਨਾਨਕ ਜੀਨੂੰ
ਵੀਹਰੁਪਯੇ ਦਿਤੇ ਅਤੇਭਾਈਬਾਲੇਨੂੰ ਬੁਲਾਇਕਰਕਹਿਆ ਸੁਣ ਬਾਲਾਤੂੰ
ਸਿਆਣਾਹੈ ਤੂੰਨਾਨਕਜੀਦੇਸੰਗਜਾਹੁ ਕਿਵੇ ਏਹੁਵਣਜਕਰਨਾਸਿਖੇ ਤੂੰਇਸਦਾ
ਸੰਗੀਹੈ ਤਾਨਫਰਭਾਈ ਬਾਲੇ ਨੇ ਗੁਰੂ ਨਾਨਕਜੀਦੇ ਬਸਤ੍ਰਭੀ ਉਠਾਇ ਲੀਤੇ
ਅਤੇਰੁਪਯੇਭੀ ਲੈਕੇਬਾਬੇ ਨਾਨਕਜੀਦੇ ਸੰਗ ਚਲਿਆ ਤਾ ਮਹਿਤਾਕਾਲੂ ਨਗਰ
ਦੇ ਬਾਹਰਕਿਤਨੀਕ ਦੂਰ ਤਕ ਸਿਖਿਆਦੇਦਾ ਨਾਲਟੁਰਿਆਗਿਆ ਕਹੇ ਪੁਤਨਾਨ
ਕਾਮੇਰੇ ਜੀਂਵਦੇਜੀਅਤੂੰ ਸਭੋ ਕੰਮਕਾਜ ਤੂੰ ਸੰਭਾਲ ਲਵੇਂ ਤਾਮੇਰਾਜੀਉ ਬਹੁਤਖੁ
ਸ਼ਹੋਵੇ ਤੇਰੇ ਜੰਮਿਆਤੇ ਮੈਨੂੰਏਹਭਰੋਸਾਸੀਹੋਇਆ ਜੋਜੈਸਾਕ ਮੈਂ ਪਦਾਰਥਕ
ਮਾਂਵਦਾਹਾਂ ਮੇਰੇਥੀ ਏਹ ਬਹੁਤਕਮਾਵੇਗਾ ਮੇਰਾਜਸਹੋਵੇਗਾ ਜਿਸਤਰਾ ਚੰਦ੍ਰਮ
ਨੂੰ ਦੇਖਕੈ ਸਭਕੋਈ ਖੁਸੀਹੋਂਦਾਹੈ ਤਿਸੇ ਤਰਾਨਾਨਕ ਜੀ ਨੂੰ ਦੇਖਕੇ ਇਸਤ੍ਰੀ ਪੁਰਸ਼
ਸਭਖੁਸੀਹੋਂਦੇਨੇ ਜੇ ਤੂੰ ਵਣਜਕਰਨਾਸਿਖੇਗਾ ਪਿਛਲੀਆਵਾਲੀ ਚਾਲੀ ਤੂੰਕਰੇਂ ਥ

ਹੁਤ ਬਹੁਤ ਪਦਾਰਥ ਖਟਕੇ ਘਰ ਲਿਆਵੇਂ ਤਾ ਮੇਰਾ ਜੀਉ ਠੰਢਾ ਹੋਵੈ ਜੋ ਖਰਾ ਸੌਦ ੦ ੪੧
ਕਰੀ ਜੋ ਐਸੀ ਸਿਖਿਆ ਦੇ ਕਰ ਕਾਲੂ ਪਿਛਾਹਾ ਹਟਿਆ ਬਾਬਾ ਨਾਨਕ ਜੀ ਅਤੇ
ਭਾਈ ਬਾਲਾ ਸਿਧਾਰੇ ਕਾਲੂ ਜੀ ਬਹੁਤੁ ਮੋਹ ਕਰਕੇ ਪਿਛਾਹਾ ਪਰਤਕੇ ਦੇਖਦਾ ਹੋਤੇ
ਘਰ ਨੂੰ ਆਇਆ ਬਾਲੇ ਨੂੰ ਗੁਰੂ ਨਾਨਕ ਜੀ ਵਾਰਤਾ ਸੁਣਾਵਦੇ ਭਗਤ ਵੈਰਾਗ
ਗਆਨ ਨਾਲ ਮਿਲੀਆ ਹੋਈਆ ਸਨੇ ਸਨੇ ਚਲੇ ਜਾਂਦੇ ਹੈਨ ਬਾਰਾਂ ਕੋਸ ਪੰਧ ਗਏ
ਤਾ ਇਕ ਬਨ ਮੈ ਓਥੇ ਸੰਤ ਮੰਡਲੀ ਬੈਠੇ ਹੈਨ ਤਪਸੀ ਤਪ ਕਰਦੇ ਹੈਨ ਕੋਈ ਖੜ੍ਹੀ
ਬਾਹਾਂ ਕਰਕੇ ਬੈਠੇ ਹੈਨ ਕੋਈ ਸੰਤ ਖੜ੍ਹੇ ਹੋਏ ਹੈਨ ਕੋਈ ਪਦਮਾਸਨ ਲਾਈ ਬੈਠੇ ਹੈ
ਨ ਕੋਈ ਧੂਣੀਆ ਤਪਦੇ ਹੈਨ ਕੋਈ ਸਿਧਾਸਨ ਕਰ ਬੈਠੇ ਹੈਨ ਕਈ ਏਕ ਕਪੀਨ
ਪਹਿਰੇ ਹੋਰ ਕਪੜਾ ਤਿਆਗ ਬੈਠੇ ਹੈਨ ਦਿਗੰਬਰ ਇਕ ਜਲ ਵਿਚ ਬੈਠੇ ਹੈਨ ਇਕ
ਪੁਸਤਕ ਪੜ੍ਹਦੇ ਹੈਨ ਇਕ ਮੋਨਿ ਧਾਰੀ ਬੈਠੇ ਹੈਨ ਜਿਨਾ ਨੂੰ ਪਰਲੋਕ ਦੇ ਸੁਖਾ ਦੀ ਚਾ ੦
ਹ ਹੈ ਇਸ ਲੋਕ ਦੇ ਸੁਖ ਤਿਆਗ ਕੇ ਕਿਨਾਰਾ ਕਰ ਇਕੰਤ ਬੈਠੇ ਹੂਏ ਹੈਨ ਸਰਬ
ਸੰਤ ਮੰਡਲੀ ਵਿਚ ਇਕ ਮਹੰਤ ਜੀ ਬੈਠੇ ਹੈਨ ਮ੍ਰਿਗਛਾਲਾ ਜਿਨਾ ਦੇ ਹੇਠ ਬਿਛੀ ਹੈ
ਬ੍ਰਿਛ ਕੀ ਤੁਚਾ ਜਿਨ ਕੀ ਕਪੀਨ ਹੈ ਸਿਰ ਪੁ ਜਟਾ ਉਰਕਾ ਮੁਕਟ ਹੈ ਅਰ ਰਿਦੇ ਮੈ ਜਿ
ਨ ਕੇ ਜਗਦੀਸ ਕਾ ਧਿਆਨ ਹੈ ਅਰ ਇਕ ਸਾਧੂ ਪਾਸ ਪੁਸਤਕ ਪੜ੍ਹ ਰਿਹਾ ਹੈ ਇਸ
ਸੰਤ ਸਭਾ ਕੋ ਦੇਖ ਕਰ ਬਾਬਾ ਨਾਨਕ ਜੀ ਖੜ੍ਹੇ ਹੋਇ ਕਰ ਦੇਖਨ ਲਗੇ ਅਰ ਬਾਲੇ
ਪ੍ਰਤ ਬਾਬਾ ਨਾਨਕ ਜੀ ਨੇ ਕਹਿਆ ਹੇ ਬਾਲਾ ਏਸ ਖਰੇ ਸੌਦੇ ਨਾਲੋ ਹੋਰ ਕੋਈ ਸੌਦ ੦
ਚੰਗਾ ਨਹੀ ਇਸ ਅਮੋਲਕ ਸੌਦੇ ਨੂੰ ਮੈ ਨਹੀ ਛਡ ਸਕਦਾ ਪਿਤਾ ਦੀ ਆਗਿਆ
ਭੀ ਖਰੇ ਸੌਦੇ ਦੀ ਹੈ ਜੋ ਇਸ ਤੇ ਭਲਾ ਵਣਜ ਹੋਰ ਕੌਣ ਹੈ ਏਹ ਰੁਪਏ ਇਨ ਕੋ ਜੁ
ੜਾਵਤੇ ਹੈਂ ਸੋ ਭੋਜਨ ਬਸਤ੍ਰ ਕਰਕੇ ਏਹੁ ਖੁਸੀ ਹੋਵੇਗੇ ਏਹ ਬਚਨ ਬਾਬੇ ਦੇ ਸੁਣ
ਕਰ ਬਾਲੇ ਨੇ ਆਖਿਆ ਮਹਾਰਾਜ ਮਹਿਤੇ ਕਾਲੂ ਦਾ ਡਰ ਹੈ ਉਸਨੇ ਵਣਜ ਕਰ
ਨੇ ਵਾਸਤੇ ਤੁਹਾਨੂੰ ਰੁਪਏ ਦਿਤੇ ਹੈਨ ਅਤੇ ਸੁਭਾਵ ਦਾ ਭੀ ਕਠਨ ਹੈ ਸੋ ਤੁਸੀ ਜਾਣੋ
ਮੈਂ ਆਪਦਾ ਅਨਸਾਰੀ ਹਾਂ ਤੁਸੀ ਮਹਿਤੇ ਕਾਲੂ ਨਾਲ ਸਮਝ ਲੈਣਾ ਮੇਰੇ ਨਾ
ਲ ਨਾ ਕੋਈ ਝਗੜਾ ਝਗੜਨਾ ਤੇ ਮੈ ਆਪਦਾ ਅੰਨੁਸਾਰੀ ਹਾਂ ਆਗੇ ਭੀ ਅਤੇ ਹੁਣ
ਭੀ ਜਿਸ ਤਰਾ ਆਗਿਆ ਦਿੰਦੇ ਹੋ ਮੈ ਉਸੀ ਤਰਾ ਕਰਾਗਾ ਇਤਨਾ ਕਹਿ ਰੁਪ
ਏ ਬੀਸ ਭਾਈ ਬਾਲੇ ਨੇ ਬਾਬੇ ਨਾਨਕ ਜੀ ਦੇ ਹਥ ਦੇ ਦਿਤੇ ਸੋ ਰੁਪਏ ਲੈ ਕਰ ਗੁ
ਰੂ ਜੀ ਸੰਤ ਕੇ ਪਾਸ ਜਾਇ ਬੈਠੇ ਅਰ ਕੋਮਲ ਬਾਣੀ ਸੇ ਪਹਿਲੇ ਨਮਸਕਾਰ ਕਰੀ
ਕਰਨਾ ਲਿਧਾ ਗੁਰੂ ਨਾਨਕ ਜੀ ਨੇ ਪੁਛਿਆ ਹੇ ਸੰਤ ਜੀ ਆਪ ਬਸਤ੍ਰ ਨਹੀ ਪ

੪੮ ਨਿਰਤੇ ਹਾਥ ਨਹੀ ਆਵਦਾ ਕਿ ਪਹਿਰਦੇ ਹੀ ਨਹੀ ਰਾਤ ਦਿਨ ਧੁਪ ਪਾਲਾ ਸੁਦੀ ਗ
ਮੀ ਸਹਾਰਦੇ ਹੋ ਬਰਖਾ ਪੜ੍ਤੀ ਵਿਚੀ ਬਰਹੀ ਰਹਿਤੇ ਹੋ ਆਪਦਾ ਸ੍ਰੀਰ ਜੋ ਵਿਬ
ਧਾ ਜੋਤੇ ਹੈ ਭਸਮ ਲਗਾਇ ਰਾਖੀ ਹੈ ਇਤਨਾ ਸੁਨਕਰ ਸੰਤ ਨੇ ਕਹਿਆ ਹੇ ਭਾਈ ਹ
ਮ ਨਿਰਬਾਣ ਸਾਧੂ ਹੈ ਬਸਤ੍ਰ ਕਾ ਸਿਜ ਮਹੀ ਰਖਣਾ ਚਾਹੀਏ ਅਰ ਤੈਨੂੰ ਕਿਆ ਆਪ
ਰੋਜਨ ਹੈ ਪੂਛਨੇ ਕਾ ਤਾ ਬਾਲੇ ਕਹਿਆ ਨਾਨਕ ਜੀ ਤੂੰ ਚਲਕੇ ਸੌਦਾ ਖਰੀਦ ਜੋ ਕੂ
ਛੁ ਕਾਲੂ ਨੇ ਕਹਿਆ ਹੈ ਤਾ ਨਾਨਕ ਜੀ ਆਖਿਆ ਬਾਲਾ ਮੈਨੂੰ ਪਿਤਾ ਨੇ ਖਰਾ ਸੌਦਾ
ਖਰੀਦਣਾ ਆਖਿਆ ਹੈ ਬਾਲਾ ਤੂੰ ਭੀ ਮਸਲਤ ਖਰੇ ਸੌਦੇ ਖਰੀਦਨ ਦੀ ਦੇਹੁ ਮੈ ਖ
ਰਾ ਸੌਦਾ ਕਰਾਂ ਤਾ ਬਾਲੇ ਕਹਿਆ ਮੈਂ ਕਿਆ ਆਖਣਾ ਹੈ ਤੂੰ ਪੁਤ੍ਰ ਹੈ ਓਹ ਪਿਤਾ ਹੈ
ਤਾ ਫੇਰ ਗੁਰੂ ਨਾਨਕ ਜੀ ਨੇ ਆਖਿਆ ਸੰਤ ਜੀ ਤੁਮ ਬਸਤ੍ਰ ਤਉ ਨਹੀ ਪਹਿਰਤੇ
ਤੌ ਭੋਜਨ ਭੀ ਨਹੀ ਕਰਦੇ ਹੋਵੋਗੇ ਤਾ ਫੇਰ ਮਹੰਤ ਨੇ ਕਹਿਆ ਅਰੇ ਬਾਲਕ ਜੋ ਪ
ਰਮੇਸਰ ਭੇਜਤਾ ਹੈ ਸੋ ਹਮ ਖਾਇ ਲੈਤੇ ਹੈਂ ਅਤੇ ਹਮ ਤੋ ਉਦਾਸੀ ਹੈਂ ਇਸੀ ਵਾਸਤੇ
ਹਮ ਉਦਿਆਨ ਮੈ ਬਸਤੇ ਹੈਂ ਵਸਤੀ ਮੈ ਨਹੀ ਵਸਦੇ ਤਉ ਗੁਰੂ ਨਾਨਕ ਜੀ ਨੇ ਕਹਿ
ਆ ਆਪਕਾ ਨਾਮ ਕਿਆ ਹੈ ਸੰਤ ਨੇ ਕਹਿਆ ਨਾਮ ਹਮਾਰਾ ਸੰਤ ਰੇਨ ਹੈ ਸੁਨਕ
ਰ ਨਾਨਕ ਜੀ ਬਡੇ ਪ੍ਰਸੰਨ ਹੂਏ ਅਰ ਕਹਿਓ ਨੇ ਹੇ ਬਾਲਾ ਏਹ ਸੌਦਾ ਮੈ ਨਹੀ ਛਡ
ਸਕਦਾ ਏਹ ਖਰਾ ਸੌਦਾ ਹੈ ਇਸ ਮੈ ਤੋਟਾ ਨਹੀ ਵਾਧਾ ਹੈ ਤਾ ਬਾਲੇ ਕਹਿਆ ਨਾਨ
ਕ ਜੀ ਤੁਸੀ ਜਾਣੋ ਅਤੇ ਕਾਲੂ ਜਾਣੇ ਮੈਂ ਕੀ ਜਾਣਾ ਏਹੁ ਖਰਾ ਸੌਦਾ ਹੈ ਯਾ ਖੋਟਾ ਹੈ
ਤਾ ਗੁਰੂ ਨਾਨਕ ਜੀ ਵੀਹ ਰੁਪਏ ਲੈਕੇ ਬਾਲੇ ਪਾਸੋ ਮਹੰਤ ਦੇ ਅਗੇ ਰਖੇ ਤਾ ਮਹੰ
ਤ ਨੇ ਆਖਿਆ ਅਰੇ ਬਾਲਕੇ ਏਹੁ ਰੁਪਏ ਹਮਾਰੇ ਕਿਸੇ ਕਾਮ ਨਹੀ ਤੁਝਕੋ ਬਾਪ
ਨੇ ਬੈਪਾਰ ਕੋ ਲੀਏ ਦੀਏ ਹੈ ਅਤੇ ਤੂੰ ਫਕੀਰੋ ਕੋ ਕਿਉ ਦੇਤਾ ਹੈ ਤੇਰੀ ਅਵਸਥਾ ਛੋ
ਟੀ ਹੈ ਅਤੇ ਤੇਰਾ ਬਿਵਹਾਰ ਪਿਤਾ ਦੇ ਅਧੀਨ ਹੈ ਤੋ ਬਾਪ ਨੇ ਤੇਰੇ ਕੋ ਕਿਸੀ ਕਾਮ ਕੇ
ਵਾਸਤੇ ਭੇਜਾ ਹੈ ਤੂੰ ਰੁਪਏ ਫਕੀਰਾ ਕੋ ਦੇਤਾ ਹੈ ਤੌ ਨਾਨਕ ਜੀ ਨੇ ਕਹਿਆ ਸੁਣੋ ਸੰ-
ਤ ਜੀ ਮੈਨੂੰ ਪਿਤਾ ਨੇ ਖਰਾ ਸੌਦਾ ਕਰਨੇ ਨੂੰ ਭੇਜਿਆ ਹੈ ਸੋ ਏਹ ਖਰਾ ਸੌਦਾ ਹੈ ਤੇਹੋ
ਰ ਸੌਦੇ ਖੋਟੇ ਹੈਨ ਤਾ ਮਹੰਤ ਨੇ ਕਹਿਆ ਹੇ ਲੜਕੇ ਤੇਰਾ ਨਾਉ ਕਿਆ ਹੈ ਅਰ ਤੂੰ ਹੈ
ਦਾ ਕੌਣ ਹੈ ਤਾ ਨਾਨਕ ਜੀ ਕਹਿਆ ਮੇਰਾ ਨਾਮ ਤੋ ਨਾਨਕ ਨਿਰੰਕਾਰੀ ਹੈ ਅਤੇ ਕਾਲੂ
ਖਤ੍ਰੀ ਦਾ ਪੁਤ੍ਰ ਹਾਂ ਤਾ ਮਹੰਤ ਬੋਲਿਆ ਅਰੇ ਬਾਲਕੇ ਏਹੁ ਕਿਆ ਨਾਨਕ ਨਿਰੰਕ
ਰੀ ਅਰ ਖਤ੍ਰੀ ਕਾ ਬੇਟਾ ਕਿਆ ਤਾ ਗੁਰੂ ਨਾਨਕ ਜੀ ਕਹਿਆ ਹੇ ਮਹੰਤ ਜੀ ਪਹਿ
ਲੇ ਸਤਿਜੁਗ ਵਿਚ ਨਿਰੰਕਾਰ ਕੀ ਭਗਤਿ ਕੀਤੀ ਸੀ ਸੋ ਭਗਤਿ ਹਮਾਰੀ ਪੂਰੀ ਨਹੀ

ਈ ਥੀ ਤ੍ਰੇਤੇ ਜੁਗ ਅਰ ਦੁਆਪੁਰ ਜੁਗ ਮੇ ਨਿਰੰਕਾਰ ਜੀ ਦੀ ਭਗਤ ਕਰੀ ਥੀ ਸੋ ਸੀ ੪੯
ਪੂਰਨ ਹੋਈ ਤਦ ਭੀ ਹਮ ਨਿਰੰਕਾਰੀ ਥੇ ਅਬ ਭੀ ਨਿਰੰਕਾਰੀ ਹੈਂ ਤੌ ਮਹੰਤ ਨੇ ਕਹਿ
ਅਰੇ ਬਾਲਕੇ ਕੁਛ ਮਾਂਗ ਤਾ ਗੁਰੂ ਜੀ ਨੇ ਕਹਿਆ ਮੈਂ ਕਿਆ ਮਾਗੋਂ ਏਕ ਨਿਰੰਕਾ
ਰ ਹੀ ਮਾਗਤਾ ਹੌਂ ਤਾ ਮਹੰਤ ਨੇ ਕਹਿਆ ਹੇ ਬਾਲਕੇ ਤੂੰ ਤੋ ਆਪ ਹੀ ਨਿਰੰਕਾਰ ਹੋ
ਇਹਿ ਤਾ ਹੈਂ ਹਮ ਤੁਝ ਕੋ ਕਿਆ ਦੇਵੇਂ ਪਰ ਏਕ ਕਾਮ ਕਰੋ ਏਹੁ ਰੂਪਏ ਹਮਾਰੇ ਕਾਮ
ਨਹੀ ਇਸ ਕਾ ਸੀਧਾ ਤੁਮ ਜਾਇ ਕਰ ਲਿਆਇ ਦੇਵੋ ਜੋ ਏਹੁ ਅਤੀਤ ਭੋਜਨ ਬ
ਨਾਇ ਕਰ ਖਾਵੰਗੇ ਤਬ ਗੁਰੂ ਨਾਨਕ ਜੀ ਤੇ ਬਾਲਾ ਰੁਪਏ ਲੈਕਰ ਇਕ ਸ਼ਹਰ ਵਿ
ਮੇਂ ਗਏ ਆਟਾ ਚਾਵਲ ਖੰਡ ਘਿਉ ਦੂਧ ਬਰਤਨ ਸਭ ਕੁਛ ਲੈਕਰ ਸੰਤਾਂ ਦੇ
ਪਾਸ ਲਿਆਇ ਕਰ ਰਾਖ ਦੀਏ ਅਰ ਮਥਾ ਟੇਕਿਆ ਮਹੰਤ ਬੋਲਿਆ ਹੇ ਨਾਨਕ
ਜੀ ਤੁਮ ਆਪ ਨਿਰੰਕਾਰ ਰੂਪ ਹੋ ਨਿਰੰਕਾਰ ਹੀ ਨਾਨਕ ਰੂਪ ਧਾਰਿਆ ਹੈ ਅਸਾਂ ਨੇ
ਅਛੀ ਤਰਾ ਖੋਜ ਦੇਖਿਆ ਹੈ ਸਤ ਬ੍ਰਤ ਇਨਾ ਅਤੀਤਾਂ ਕੇ ਬੀਤ ਗਏ ਹੈਂ ਨ ਸਤ ਵਿ
ਨ ਭੁਖਿਆ ਲਿਪ ਗਏ ਹੈਨ ਹੇ ਸਾਂਤਿ ਰੂਪ ਨਾਨਕ ਜੀ ਅਬ ਤੁਮ ਜਾਵੋ ਤਾ ਗੁਰੂ
ਨਾਨਕ ਜੀ ਮਥਾ ਟੇਕਿਆ ਬਾਲੇ ਕੋ ਸਾਥ ਲੈਕਰ ਉਠ ਚਲੇ ਜਬ ਬਾਬਾ ਜੀ ਉਠ
ਆਏ ਤਾ ਉਸ ਮਹੰਤ ਨੂ ਇਕ ਅਤੀਤ ਨੇ ਪੁਛਿਆ ਜੋ ਮਹੰਤ ਜੀ ਇਸ ਬਾਲਕ ਕੋ
ਤੁਮ ਨੇ ਉਠਾਇ ਕਿਉ ਦੀਯਾ ਉਸ ਨੇ ਤੁਮਾਰੀ ਸੇਵਾ ਕਰਨੀ ਸੀ ਤਾ ਮਹੰਤ ਨੇ ਕਹਿਆ
ਸੁਣੋ ਅਤੀਤ ਜੀ ਓਹ ਆਪ ਹੀ ਨਿਰੰਕਾਰ ਥਾ ਅਰ ਹਮਾਰੀ ਖਬਰ ਕੇ ਵਾਸਤੇ ਆ
ਇਆ ਥਾ ਨਿਰੰਕਾਰ ਜੀ ਨੇ ਭੇਜਿਆ ਥਾ ਹਮ ਤੇ ਆਪਣਾ ਸੀਧਾ ਲੈਣਾ ਥਾ ਅਰ
ਸੇਵਾ ਨਹੀ ਕਰਾਉਣੀ ਥੀ ਅਰ ਉਸ ਕਾ ਤੇਜ ਹਮਾਰੇ ਥੇ ਸਹਾਰਿਆ ਨਹੀ ਜਾਤਾ
ਥਾ ਇਸੇ ਵਾਸਤੇ ਹਮ ਨੇ ਉਸ ਕੋ ਵਿਦਾ ਦਈ ਹੈ ਅਤੇ ਗੁਰੂ ਨਾਨਕ ਜੀ ਓਨਾ ਸਾਧਾ
ਕੋਲੋਂ ਉਠ ਕਰ ਜਾਂ ਦੋ ਤ੍ਰਿਨ ਕੋਸ ਆਏ ਤਾਂ ਗੁਰੂ ਨਾਨਕ ਜੀ ਬਾਲੇ ਨੂੰ ਪੁਛਣ ਲ
ਗੇ ਜੋ ਭਾਈ ਬਾਲਾ ਅਸਾ ਕਿਆ ਕੀਤਾ ਤਾ ਬਾਲੇ ਆਖਿਆ ਸੁਣ ਨਾਨਕ
ਜੀ ਮੈ ਕੁਛ ਰੁਪਏ ਖਾਇ ਨਹੀ ਲੀਤੇ ਤੁਸਾ ਮੰਗੇ ਜੇ ਮੈਂ ਤੁਸਾਨੂੰ ਕਢ ਦਿਤੇ ਹੈ ਸਨ
ਤਾਂ ਗੁਰੂ ਨਾਨਕ ਜੀ ਕਹਿਆ ਭਾਈ ਬਾਲਾ ਅਸੀ ਭੁਲੇ ਕਿਉ ਤਾ ਬਾਲੇ ਆਖਿ
ਆ ਹੇ ਨਾਨਕ ਜੀ ਤੂੰ ਜਾਣ ਜੇ ਭੁਲਾ ਹੈ ਤਾ ਤੂੰ ਜਾਣ ਜੇ ਨਹੀ ਭੁਲਾ ਤਾ ਤੂੰ ਜਾਣ ਜੈਸੇ
ਅੱਲਾ ਤੁਸੀ ਹੋ ਤੈਸਾ ਹੀ ਅਲਾ ਮੈ ਹਾਂ ਅਗੇ ਕਾਲੂ ਜਾਣੇ ਯਾ ਤੁਸੀ ਜਾਣੋ ਐਸੇ
ਬਾਤਾ ਕਰਦੇ ਕ...ਕਰਦੇ ਤਿਲਵੰਡੀ ਦੇ ਨਿਕਟ ਪਹੂੰਚੇ ਤਾ ਨਾਨਕ ਜੀ ਡਰਦੇ ਪਿਤਾ
ਪਾਸੇ ਗਾਉ ਮੇਂ ਨ ਵੜੇ ਇਕ ਤਲਾਉ ਸੀ ਪਾਣੀ ਉਸ ਮੇ ਨਹੀ ਥਾ ਵਹਾਂ ਬੈਠ ਰਹੇ

੫੦ ਬਾਲਾ ਆਪਣੇ ਘਰ ਆਇ ਵੜਿਆ ਤੇ ਗੁਰੂ ਨਾਨਕ ਜੀ ਘਰ ਵੜੇ ਨਾਹੀ ਬਾ
ਹਰੀ ਰਹੇ ਤਾ ਕਾਲੂ ਨੂੰ ਖਬਰ ਹੋਈ ਜੋ ਬਾਲਾ ਘਰ ਆਇ ਵੜਿਆ ਹੈ ਤੇ ਨਾਨਕ ਜੀ
ਨਹੀ ਆਇਆ ਤਾਂ ਕਾਲੂ ਨੇ ਨਫਰ ਭੇਜ ਕੇ ਬਾਲੇ ਨੂੰ ਬੁਲਾਇਆ ਤਾ ਬਾਲਾ ਕਾਲੂ
ਜੀ ਦਾ ਹੁਕਮ ਸੁਣ ਕਰ ਘਰ ਬੀ ਆਯਾ ਜਦ ਪਾਸ ਆਯਾ ਤਾ ਕਾਲੂ ਨੇ ਪੁਛਿਆ
ਆਵੋ ਬਾਲਾ ਨਾਨਕ ਜੀ ਕਿਥੇ ਹਈ ਅਤੇ ਰੁਪਯੇ ਕਿਥੇ ਹੈਨੀ ਅਕੇ ਕਿਤੇ ਰੁਸ ਰਿਹਾ
ਹਈ ਅਕੇ ਕਿਸੇ ਵਪਾਰ ਵਿਚ ਲਗ ਰਿਹਾ ਹਈ ਬਾਲੇ ਨੇ ਆਖਿਆ ਹੇ ਮਹਿਤਾ ਜੀ
ਨਾਨਕ ਜੀ ਬਾਰਾਂ ਕੋਹ ਪੈਂਡਾ ਜਦ ਗਏ ਤਾ ਇਕ ਬਨ ਆਯਾ ਇਕ ਸੰਤ ਮੰਡਲੀ ਦ
ਹਾਂ ਉਤਰੀ ਹੋਈ ਸੀ ਤਿਨਾਂ ਨੂੰ ਦੇਖ ਕੇ ਜਾਂਦਿਆਂ ੨ ਖੜੇ ਹੋਇ ਗਏ ਅਤੇ ਰੁਪਯੇ ਮੈਂ ਥੋਂ ਲੈ
ਕੇ ਉਨਾਂ ਫਕੀਰਾਂ ਨੂੰ ਖਵਾਇ ਦਿਤੇ ਹੈਨ ਤਾ ਕਾਲੂ ਨੇ ਆਖਿਆ ਆਵੋ ਬਾਲਾ ਮੈਂ ਜੋ ਤੈ
ਨੂੰ ਨਾਨਕ ਦੇ ਨਾਲ ਭੇਜਿਆ ਸੀ ਸੋ ਇਸੇ ਵਾਸਤੇ ਭੇਜਿਆ ਸਾ ਜੋ ਰੁਪਯੇ ਫਕੀਰਾਂ
ਨੂੰ ਖਵਾਇ ਆਉ ਤਾ ਬਾਲੇ ਨੇ ਆਖਿਆ ਹੇ ਮਹਿਤਾ ਜੀ ਤੈਂ ਜੋ ਨਾਨਕ ਨੂੰ ਖਰਾ ਸੌਦਾ
ਕਰਨ ਵਾਸਤੇ ਭੇਜਿਆ ਸੀ ਜੋ ਤੂੰ ਖਰਾ ਸੌਦਾ ਕਰੀ ਸੋ ਨਾਨਕ ਜੀ ਨੇ ਖਰਾ ਸੌਦਾ ਕੀ
ਤਾ ਹਈ ਭਾਵੇ ਕੂਕ ਭਾਵੇ ਨਾਹੀ ਕੂਕ ਤਾ ਕਾਲੂ ਨੇ ਕਹਿਆ ਹੇ ਬਾਲਾ ਤੂੰ ਮੈਨੂੰ ਦਸ-
ਤਾ ਸਹੀ ਜੋ ਨਾਨਕ ਹੁਣ ਕਿਥੇ ਹਈ ਤਾ ਭਾਈ ਬਾਲਾ ਅਤੇ ਕਾਲੂ ਨਾਨਕ ਜੀ ਨੂੰ ਢੂੰ
ਢਣ ਵਾਸਤੇ ਚਲੇ ਅਤੇ ਮਾਤਾ ਤ੍ਰਿਪਤਾ ਜੀ ਸੁਣ ਕਰ ਬੜੀ ਸੋਕਾਤੁਰ ਹੋਇ ਕਰ ਪ
ਛਤਾਵਣੇ ਲਗੀ ਅਤੇ ਨਾਨਕ ਜੀ ਦੇ ਢੂੰਢਣ ਵਾਸਤੇ ਹੋਰਨ ਨਫਰਾਂ ਨੂੰ ਦੌੜਾਇਆ
ਅਤੇ ਨਾਨਕੀ ਜੀ ਨੂੰ ਭੀ ਭੇਜਿਆ ਅਰ ਕਹਿਆ ਹੇ ਬੀਬੀ ਤੇਰੇ ਪਿਤਾ ਕੋ ਬਡਾ ਕ੍ਰੋਧ
ਹੋਇ ਰਿਹਾ ਹੈ ਦੇਖ ਨਾਨਕ ਜੀ ਕੋ ਕੁਛ ਦੁਖ ਨ ਦੇਵੇ ਤਾ ਅਗੇ ੨ ਕਾਲੂ ਤੇ ਭਾਈ ਬਾਲਾ •
ਚਲੇ ਜਾਂਦੇ ਸੇ ਤਿਲਵੰਡੀ ਦੇ ਬਾਹਰ ਜਹਾ ਸ੍ਰੀ ਨਾਨਕ ਜੀ ਬੈਠੇ ਥੇ ਬਾਲੇ ਨੇ ਕਾਲੂ ਨੂੰ ਨ •
ਲ ਲੈ ਕੇ ਜਾਇ ਦਿਖਾਇਆ ਤਾ ਕਾਲੂ ਨੇ ਜਾਇ ਕਰ ਦੇਖਿਆ ਤਾ ਬਡਾ ਕ੍ਰੋਧਵਾਨ •
ਇਆ ਪਕੜ ਲੀਤਾ ਤੇ ਪੁਛਿਆ ਆਵੋ ਨਾਨਕ ਦੀਹ ਰੁਪਯੇ ਜੋ ਤੈਨੂੰ ਦਿਤੇ ਸਨ ਸੋ ਕਿ
ਥੇ ਹੈਨੀ ਤਾ ਗੁਰੂ ਨਾਨਕ ਜੀ ਅਗੋ ਚੁਪ ਕਰ ਰਹੇ ਬੋਲੇ ਨਾਹੀ ਤਾ ਫੇਰ ਕਾਲੂ ਨੇ ਗੁਸ •
ਖਾਇ ਕਰ ਨਾਨਕ ਜੀ ਨੂੰ ਦੋਇ ਤਮਾਚੇ ਸਜੇ ਹਥ ਦੇ ਖਬੀ ਗਲ੍ਹ ਉਪਰ ਮਾਰੇ ਅ
ਤੇ ਸਜੇ ਗਲ੍ਹ ਤੇ ਦੋਇ ਤਮਾਚੇ ਖਬੇ ਹਥ ਦੇ ਮਾਰੇ ਇਤਨੇ ਚਿਰ ਨੂੰ ਬੀਬੀ ਨਾਨਕੀ ਜੀ
ਪਹੁੰਚੀ ਪਿਤਾ ਦੇ ਅਗੇ ਮਥਾ ਟੇਕਿਆ ਅਤੇ ਮੁਖ ਤੇ ਕਹਿਆ ਹੇ ਪਿਤਾ ਜੀ ਅਬ
ਬਖਸੀਏ ਨਾਨਕ ਜੀ ਦੀਆਂ ਗਲ੍ਹਾਂ ਤੇ ਨੀਲ ਪਏ ਗਏ ਪਰ ਨਾਨਕ ਜੀ ਬੋਲਿਆ
ਨਾਹੀ ਨੇੜ ਤੇ ਜਲ ਵਗਿਆ ਜਾਂਦੇ ਤਾ ਇਕ ਜ ਆਦਮੀ ਨੇ ਰਾਇ ਬੁਲਾਰ ਨੂੰ ਜਾਇ

ਕੇਆਖਿਆ ਹੇਰਾਇਜੀ ਕਾਲੂਪਟਵਾਰੀਨੇਪੁਤ੍ਰਨੂੰ ਤਾਢੀਮਾਰਮਾਰੀਹੈ ਅਤੇਨਾਨ ੫੧
ਕੀਨੇਮਥਾਟੇਕਕੇਛਡਵਾਯਾਹੈ ਏਹਸੁਣਕੇਰਾਇਬੁਲਾਰਨੇ ਆਦਮੀਭੇਜਕੇਮ
ਗਤੇਕਾਲੂਨੂੰਸਦਿਆ ਤਾ ਆਦਮੀ ਆਇਆ ਆਇਕੇਕਹਿਆਹੇਕਾਲੂਤੈਨੂੰ
ਰਾਇਜੀਬੁਲਾਵਦਾਹੈ ਅਤੇਗੁਰੂਨਾਨਕਜੀਨੂੰਭੀਲੈਚਲ ਤਾ ਅਗੋਆਖਿਆਕਾ
ਲੂਨੇਉਸਆਦਮੀਨੂੰ ਸੁਣੇਭਾਈਮੈਕਿਆਕਰਾਂ ਮੈਇਸਨੂੰਆਖਆਖਕੇਥ
ਕਿਹਾਹਾਂਏਹਮਨਿਦਾਕਾਈਨਹੀਇਸਨੂੰਮੈਕਿਆਲੈਚਲਾਇਸਪੁਤ੍ਰਨੇਮੈਨੂੰ
ਰੋਣੇਕਰਛਡਿਆਹੈ ਪਟਛਡਿਆਹੈਸਤਾਉਸਰਾਇਦੇ ਆਦਮੀਆਖਿਆ
ਕਾਲੂਤੂੰਓਥੇਤਾਚਲ ਤਾ ਬਾਬਾ ਨਾਨਕਜੀ ਅਤੇ ਕਾਲੂਰਾਇਬੁਲਾਰਦੇ ਪਾਸ
ਪਹੂੰਚੇ ਤਾ ਰਾਇ ਬੁਲਾਰਦਾਦੇਖਿਦਿਆਹੀ ਗੁਰੂਨਾਨਕਜੀਨੂੰਤੇਕਾਲੂਨੂੰਬੈ
ਰਾਗਛੁਟਗਇਆ ਅਤੇ ਨਾਨਕਜੀਨੂੰ ਰਾਇਨੇਬਗਲਵਿਚਲੀਤਾ ਅਤੇਮਥਾਚੁ
ਮਿਓਸ ਅਤੇਕਾਲੂਨੂੰਦੇਖਕੇ ਬਡਾਕ੍ਰੋਧਵਿਚ ਆਇਆ ਅਤੇ ਆਖਿਓਸਸੁ
ਣਕਾਲੂ ਮੈਤੈਨੂੰ ਕਹਿਆਸੀ ਜੋ ਤੂੰ ਨਾਨਕਜੀਨੂੰ ਬੁਰਾਨਾਬੋਲੀ ਅਤੇਤੂੰਨਾ
ਨਕਜੀਨੂੰ ਅਜੇਹੀ ਮਾਰ ਮਾਰੀਹੈ ਦੇਖਕੇ ਲੋਕ ਤ੍ਰਾਸ ਤ੍ਰਾਸਕਰਦੇਹੈਨ ਦੁਖੀ
ਹੁੰਦੇਹੈਨ ਸੁਣਕਾਲੂ ਨਾਤੈਨੂੰ ਮੇਰੇਕਹੇਦਾਡਰਹੈ ਨਾਤੈਨੂੰਪਰਮੇਸਰਦਾਡਰ
ਅਤੇ ਨਾਤੈਨੂੰ ਪੁਤ੍ਰਦਾ ਮੋਹ ਹੋਇਆ ਜੋ ਮੇਰੇ ਘਰ ਇਕ ਹੀ ਪੁਤ੍ਰ ਹੈ ਕਾਲੂਤੂੰ
ਵਡਾਰਕਸਹੈਂ ਤੇਰੇਘਰਦੇਗੁਰੂਨਾਨਕ ਲਾਇਕਨਹੀ ਅਤੇਮੈਕਿਯਾ
ਕਰਾਂਜੋਇਸਨੂੰ ਮੈ ਆਪਨੇਘਰਵਿਚ ਨਹੀ ਰਖਸਕਦਾ ਅਤੇਇਸਨੇਅ
ਪਣੀਖਬਰ ਨਾਹੀ ਤੂੰ ਇਸਦੀ ਅਵਗਿਆ ਜਿਤਨੀ ਕਰਦਾਹੈ ਸੋਹਰਿਜਨ
ਹੀਕਰਦਾ ਇਸਨੂੰ ਜਿਤਨਾ ਤ੍ਰਾਸਦੇਨਾਹੈ ਬਹੁਤ ਬੁਰਾ ਕਰਦਾਹੈ ਏਹਸਾਰੇਦੇ
ਮਮੈਨੂੰਲਗਦੇਹਨ ਏਹਕਲਾਵਾਲਾਲੋਕਹੈ ਪਰਮੇਸਰਦਾਵਲੀਹੈਅ
ਤੇ ਰਾਇਦੀ ਅਖੀਆਤੇਜਲਭਰਿਆਜਾਵੇ ਤੇ ਬੈਰਾਗ ਭੀ ਮੀਏਨਾਹੀਬ
ਬੇਜੀਦੇ ਮੋਹਕਰਕੇਕੰਠ ਰਾਇਦਾ ਗਦ ਗਦ ਹੋਇ ਗਇਆ ਕਾਲੂਦੇ ਖੋਟੇਸੁ
ਭਾਇਕਰਕੇਰਾਇਜੀਕ੍ਰੋਧਕਰਕੇ ਤਨ ਥਰ ਥਰ ਕਾਂਪਤਾਹੈ ਅਤੇ ਕਹਿਆ
ਸੁਣਕਾਲੂ ਅਜਤੀਕਰ ਮੈ ਤੈਨੂੰ ਕਦੀ ਖੋਟਾਬਚਨਨਹੀ ਕਹਿਆ ਅਤੇਅ
ਜੋ ਮੈਤੈਨੂੰ ਆਖਦਾਹਾਂ ਸੁਣ ਸਈਯਾਦਾਕੇਬਖਤਾ ਤੂੰ ਨਾਨਕ ਨੂੰ ਐਸੀਮਾ
ਰਮਾਰਨੀ ਆਹੀ ਜੋਉਸਦੇਮੂੰਹ ਤੇ ਐਸੇਦਾਗ ਪਾਇਦਿਤੇਨੀ ਤੂੰਬਡਾਜਲ
ਦਾਹੈ ਬਡਾਕਠੋਰ ਹੈਂ ਤਾ ਤ੍ਰਾਰਕਰਕੇ ਕਾਭ ਲਗਾ ਆਖਣ ਰਾਇਜੀ ਮੈਕਿਆ

੫੨ ਕਿਹਾ ਤੁਸੀ ਜਦ ਕਦ ਮੇਰੇ ਨਾਲ ਹੀ ਲੜਨ ਦੇਹੋ ਮੈ ਇਸਨੂੰ ਬਹੁਤੇਰਾ ਸਮਝਾਇ ਸਿ
ਖਾਇ ਰਿਹਾ ਹਾਂ ਕਿ ਸੁਣ ਨਾਨਕ ਤੂੰ ਮੇਰੇ ਘਰ ਇਕੋ ਇਕ ਪੁਤ੍ਰ ਹੈਂ ਸਿਆਣਾ ਹੋ
ਹੁ ਮੈ ਵੀਹ ਰੁਪਈਏ ਇਸਨੂੰ ਦਿਤੇ ਹੈਨ ਅਤੇ ਨਫਰ ਰਾਇ ਸਦੇ ਨਾਲ ਬਾਲਾ ਦਿ
ਤਾ ਸੀ ਸੋ ਬਾਲਾ ਆਖਣ ਲਗਾ ਮਹਿਤਾ ਜੀ ਨਾਨਕ ਨੇ ਜਾਦਿਆ ਹੀ ਰੁਪਏ
ਫਕੀਰਾਂ ਨੂੰ ਖਵਾਇ ਦਿਤੇ ਹੈਸ ਦੇਖੋ ਕਿਤਨਾ ਹਛਾ ਕੰਮ ਕੀਤਾ ਹੈਸ ਜਿਸ ਦਿਨ
ਦਾ ਏਹ ਜਨਮਿਆ ਹੈ ਤੇ ਸੁਰਤਿ ਸੰਭਾਲੀ ਹੈ ਕਈ ਵਾਰੀ ਇਸਨੇ ਘਰ ਉਜਾੜ੍ਹ
ਆ ਹੈ ਫੇਰ ਰੁਪਏ ਤਾ ਦਿਤੇ ਬਾਹਰ ਜੰਗਲ ਵਿਚ ਜਿਥੇ ਪਾਣੀ ਭੀ ਨਹੀ ਮਿਲ
ਦਾ ਉਥੇ ਲੁਕ ਬੈਠਾ ਬਾਲੇ ਘਰ ਆਏ ਨੂੰ ਪੁਛਿਆ ਤੋ ਉਸਨੇ ਦਸਿਆ ਹੈ ਏਹ ਸੁ
ਣ ਕੇ ਰਾਇ ਬੁਲਾਰ ਨੇ ਬਾਲੇ ਨੂੰ ਸਦਿਆ ਭਾਈ ਬਾਲੇ! ਸਭ ਹਕੀਕਤ ਸੁਣਾਈ
ਜਿਉ ਬੀਤੀ ਸੀ ਰਾਇ ਕੇ ਤਾ ਰਾਇ ਜੀ ਕਾਲੂ ਨੂੰ ਆਖਿਆ ਸੁਣ ਕਾਲੂ ਤੇਰੀ ਪ
ਰਾਰਬਧ ਖੋਟੀ ਹੈ ਤੂੰ ਇਸ ਨਾਨਕ ਦਾ ਕਦਰ ਨਹੀ ਜਾਣਦਾ ਜਿਉ ਕਿਸੇ ਪਾਸ ਪ
ਰਸ ਹੋਵੇ ਤੇ ਓਹ ਪਥਰ ਜਾਣ ਕੇ ਸੁਟ ਦੇਵੇ ਅਰ ਕੌਡੀਯਾ ਦੇ ਮਗਰ ਫਿਰੇ ਜਿਸ ਤਰ੍ਹਾ
ਕਿਸੇ ਅਜਾਨ ਨੂੰ ਜਵਾਹਰ ਮਿਲੇ ਅਰ ਓਹ ਉਸਦੀ ਸਾਰ ਨਾਹੀ ਜਾਣਦਾ ਇਸੇ
ਤੇ ਕੰਗਾਲ ਹੈ ਅਤੇ ਮੈ ਕਿਆ ਕਰਾ ਮੇਰਾ ਤਨ ਮੁਸਲਮਾਨ ਹੈ ਏਹੁ ਹਿੰਦੂ ਹੈ ਇਸ-
ਅਯੋਗਤਾ ਕਰਕੇ ਮੈ ਕੁਝ ਕਰ ਨਹੀ ਸਕਦਾ ਅਤੇ ਕਾਲੂ ਤੈਨੂੰ ਧਨ ਦੀ ਤ੍ਰਿਸਨਾ
ਹੈ ਤਾ ਜੋ ਏਹਨਾਂ ਦੇ ਸ੍ਰੀਰ ਦਾ ਖਰਚ ਹੈ ਸੋ ਤੂੰ ਮੇਰੇ ਘਰ ਤੇ ਲੈ ਲੀਆ ਕਰ ਇਤਨਾ ਕ
ਹਿ ਕਰ ਰਾਇ ਬੁਲਾਰ ਦੇ ਨੌਕਰ ਤਿਸ ਦਾ ਨਾਮ ਉਮੇਦਾ ਹੈ ਸੀ ਤਿਸਨੂੰ ਰਾਇ ਨੇ ਆ
ਖਿਆ ਜਾਵੋ ਉਮੈਦਾ ਰਾਇ ਬੁਲਾਰ ਦੀ ਰਾਣੀ ਤਿਸਦੀ ਜਾਤ ਖੋਖਰਾ ਸੀ ਤਿਸ ਪਾ
ਸੋ ਰੁਪਏ ਵੀਹ ਜਾਇ ਮੰਗੇ ਰਾਣੀ ਖੋਖਰਾ ਰੁਪਏ ਦਿਤੇ ਨੌਕਰ ਨੇ ਸਈਆ ਦਕ
ਲੂਰੇ ਹਥੰ ਦਿਤੇ ਕਾਲੂ ਲਏ ਨਹੀ ਅਤੇ ਰਾਇ ਮੋੜੇ ਨਾਹੀ ਰਾਇ ਬੁਲਾਰ ਨੇ ਆਖਿ
ਆ ਮੈ ਕਿਆ ਕਰਾਂ ਜੋ ਮੇਰੇ ਘਰ ਗੁਰੂ ਨਾਨਕ ਜੀ ਰਹਿ ਨਾਹੀ ਸਕਦਾ ਨਹੀ ਤਾ ਮੈਂ
ਆਪਨੇ ਘਰ ਰਖਾ ਅਤੇ ਹੁਣ ਤੇਰੇ ਘਰ ਰਖਦੇ ਨਾਹੀ ਅਜ ਕਲ ਕਿ ਬਾਊ ਅਸੀ
ਨਾਨਕ ਜੀ ਨੂੰ ਸੌਂਪ ਦੇਵਦੇ ਆਹੇ ਤਾ ਕਾਲੂ ਰੁਪਏ ਲਵੇ ਨਾਹੀ ਅਤੇ ਕਾਲੂ ਕਹੇ ਹੇ ਰਾ
ਇ ਜੀ ਏਹ ਰੁਪਏ ਕਿਸ ਦੇ ਅਤੇ ਅਸੀਂ ਕਿਸ ਦੇ ਹਾਂ ਅਤੇ ਨਾਨਕ ਕਿਸ ਦਾ ਹੈ ਏਹੁ ਸ
ਭ ਕਿਛ ਆਪ ਦਾ ਹੀ ਹੈ ਕੁਛ ਰੁਪਈਯਾ ਨੂੰ ਤਾ ਮੈ ਨਹੀ ਝੁਰਦਾ ਰਾਇ ਨੇ ਕਹਿਆ
ਕਾਲੂ ਜੋ ਕਿਛ ਤੂੰ ਕਰਦਾ ਹੈਂ ਸੋ ਭਲਾ ਕਰਦਾ ਹੈ ਪਰ ਤੂੰ ਰੁਪਏ ਲੈ ਇ ਅਤੇ ਜਿਤਨਾ
ਚਿਰ ਨਾਨਕ ਜੀ ਅਵਾਣਾ ਸਿਆਣਾ ਹੈ ਤਿਤਨਾ ਚਿਰ ਨਾਨਕ ਜੀ ਦੀ ਖਿਦਮਤ ਅਸੀ

ਕਰਾਂਗੇ ਤਾ ਫੇਰ ਕਾਲੂ ਰੁਪਏ ਦੇਵੇ ਤਾਂ ਰਾਇ ਜੀ ਲਵੇ ਨਾਹੀ ਤਾ ਉਮੈਂ ਦੇ ਆਖਿਆ ਕਾ ੫੩
ਲੂ ਰੁਪਏ ਹੁਣ ਤੂੰ ਲੈ ਲੈਇ ਅਤੇ ਰਾਇ ਜੀ ਦਾ ਆਖਿਆ ਫੇਰ ਨਾਹੀ ਤਾ ਕਾਲੂ ਨੇ
ਰੁਪਏ ਲੈ ਲੀਤੇ ਅਤੇ ਰੁਪਏ ਲੈ ਕਰ ਕਾਲੂ ਹੈਰਾਨ ਹੋਇ ਰਹਿਆ ਰਾਇ ਨੇ ਕਹਿਆ
ਕਾਲੂ ਅਜ ਤੇ ਲੈ ਕਰ ਨਾਨਕ ਜੀ ਨੂੰ ਪੌਸਾਕਾਂ ਭੀ ਅਸੀ ਬਣਾਇ ਦੇਵਾਂਗੇ ਖਰਚ ਭੀ
ਇਸ ਦਾ ਸਾਡੇ ਘਰੇ ਕੀਤਾ ਕਰ ਤੂੰ ਮਾਇਆ ਦੇ ਲੋਭ ਕਰ ਐਸੇ ਸਭ ਧਰਮ ਵਾਲੇ
ਨਾਨਕ ਪਰਮੇਸਰ ਦੇ ਪਿਆਰੇ ਨੂੰ ਨਾਲਾਇਕ ਨ ਆਖੀ ਜਿਤ ਨਾ ਤੇਰੇ ਘਰ ਦਾ
ਰਬ ਰਾਵਾਇਆ ਹੈ ਨਾਨਕ ਨੇ ਸੌ ਹਿਸਾਬ ਕਰ ਕੇ ਮੇਰੇ ਕੋਲੋ ਲੈ ਲੈ ਰਾਇ ਬੁਲਾਰ
ਦੇਵੇ ਤੇ ਕਾਲੂ ਲਵੇ ਨਾਹੀ ਬਾਰੰਬਾਰ ਰਾਇ ਬੁਲਾਰ ਏਹੀ ਆਖਿਆ ਕਾਲੂ ਤੇਰਾ
ਪੁਤ੍ਰ ਜਗਤ ਦੇ ਬੰਧਨਾ ਨੂੰ ਹਟਾਨੇ ਵਾਸਤੇ ਮਨੁਖ ਦੇਹ ਧਾਰੀ ਹੈ ਏਹ ਤੇਰਾ ਪੁਤ੍ਰ ਤੇ
ਸਿਤ ਹੈ ਇਸ ਨੂੰ ਦੇਖੀ ਕਦੇ ਝਿੜਕਦੇ ਤਾ ਕਾਲੂ ਬਹੁਤ ਲਜਤ ਹੋਇ ਗਇਆ ਅ
ਪਨੇ ਘਰ ਆਯਾ ਅਤੇ ਤਿਲਵੰਡੀ ਦੇ ਜਿਤਨੇ ਲੋਕ ਖਤ੍ਰੀ ਬ੍ਰਾਹਮਣ ਹਿੰਦੂ ਤੁਰ
ਕ ਆਹੇ ਅਤੇ ਜਟ ਬੂਟ ਸੋ ਸਭ ਕਾਲੂ ਨੂੰ ਬੁਰਾ ਬੁਰਾ ਆਖਣ ਲਗੇ ਕੋਈ ਸਾਲ
ਹਿ ਨਾਹੀ ਅਤੇ ਕਹਿਣ ਲਗੇ ਦੇਖੋ ਭਾਈ ਪਹਿਲੇ ਤੇ ਕਾਲੂ ਨੇ ਐਸਾ ਨਿਰਦਈ
ਹੋਕੇ ਪੁਤ੍ਰ ਨੂੰ ਮਾਰਿਆ ਹੈ ਚੰਡਾਲ ਦੀ ਤਰਾ ਮਾਰ ਪੁਤ੍ਰ ਨੂੰ ਕੌਤੀ ਹੈਸ ਤਾ ਫੇਰ ਅ
ਗਲੇ ਭਲਕ ਕਾਲੂ ਰਾਇ ਬੁਲਾਰ ਪਾਸ ਆਇਆ ਅਰ ਆਇ ਕਰ ਰਾਇ
ਬੁਲਾਰ ਦੇ ਪੈਰਾ ਤੇ ਢਹਿ ਪਇਆ ਅਤੇ ਆਖਿਓਸ ਰਾਇ ਜੀ ਮੇਰੀ ਜਾਹਰ
ਹੋਰ ਕੋਈ ਨਹੀ ਏਹ ਰੁਪਏ ਤੁਸੀ ਆਪਨੇ ਫੇਰ ਲਵੋ ਜੀ ਤਾ ਰਾਇ ਬੁਲਾਰ ਨੇ
ਕਹਿਆ ਹੇ ਕਾਲੂ ਏਹ ਰੁਪਏ ਅਸਾ ਤੈਨੂੰ ਨਾਹੀ ਦਿਤੇ ਅਸਾਡਾ ਗੁਰੂ ਨਾਨਕ ਜੀ
ਦੇ ਰੁਪਏ ਦੇਵਣੇ ਆਹੇ ਸੋ ਅਸਾ ਨੇ ਦਿਤੇ ਹਨ ਫੇਰ ਅਸੀ ਤੇਰੇ ਪਾਸੋ ਰੁਪਏ ਕੇਹੇ
ਲਈਏ ਤਾ ਕਾਲੂ ਨੇ ਕਹਿਆ ਹੇ ਰਾਇ ਜੀ ਨਾਨਕ ਦੇ ਪਾਸ ਰੁਪਏ ਕਿਥੋ ਆਹੇ
ਜੋ ਤੁਸਾ ਉਸ ਦੇ ਪਾਸੋ ਉਧਾਰੇ ਲੀਤੇ ਆਹੇ ਤਾ ਰਾਇ ਬੁਲਾਰ ਨੇ ਕਹਿਆ ਸੁਣ
ਕਾਲੂ ਤੈਨੂੰ ਇਸ ਬਾਤ ਦੀ ਖਬਰ ਕੋਈ ਨਾਹੀ ਜਿਤਨੀ ਮਾਇਆ ਇਸ ਜਹਾ
ਨ ਦੇ ਉਪਰ ਦੁਨੀਆ ਦੇ ਵਿਚ ਹੈ ਸਭ ਏਸੇ ਦੀ ਹੈ ਸਭ ਦੌਲਤ ਦੁਨੀਯਾ ਦਾ ਏਹੁ ਮ
ਲਕ ਹੈ ਜਿਤਨੇ ਮੇਰੇ ਘਰ ਵਿਚ ਸੁਖ ਹੈਨ ਘੋੜੇ ਰਬ ਦੌਲਤ ਹੁਕਮ ਏਹੁ ਸਭ
ਨਾਨਕ ਜੀ ਦਾ ਹੀ ਸਿਰਜਿਆ ਮੇਰੇ ਘਰ ਵਿਚ ਹੈ ਮੈ ਏਸੇ ਦਾ ਦਿਤਾ ਹੀ ਖਾਂਦਾ
ਪਹਿਨਦਾ ਹਾਂ ਅਸੀ ਛੋਡ ਕੇ ਹੇ ਕਾਲੂ ਨਿਸਾਰ ਸਾਡਾ ਹੀ ਇਸ ਦਾ ਦਿਤਾ ਖਾਂਦਾ ਹੈਂ
ਇਸ ਬਾਤ ਨੂੰ ਸੁਣ ਕਰ ਸਭ ਲੋਕ ਜੋ ਹਜੂਰ ਪਾਸ ਬੈਠੇ ਸਾਨ ਉਨਾ ਦੀ ਨਿਸਾ ਹੋਇ ਗ

੫੪ ਗਈਤਬਕਾਲੂਘਰਕੋਆਇਆ। ਅਗੇਸਾਖੀਜੈਰਾਮਪਲਤੇਦੀ।
ਇਕ ਵਾਰੀਚੇਤ੍ਰਵਿਸਾਖਦੇਦਿਨਆਹੇ ਅਤੇਜੈਰਾਮਜਿਸਦਾ ਨਾਮਹੈਜਾਤਦਾਪ
ਲਤ ਸੁਲਤਾਨਪੁਰਦਾਰਹਿਣੇਵਾਲਾਸੋਪੈਲੀਆਦੀਕਛ ਕਰਨੇਵਾਸਤੇ ਅਤੇਕ
ਣ ਲੈਣਦੇਵਾਸਤੇਤਿਲਵੰਡੀਵਿਚ ਆਇਆਸੀ ਸੋਕਾਰਕੰਮਕਰਦੇਰਹੈ ਇਕ
ਦਿਨਰਾਇ ਬੁਲਾਰਦੇਪਾਸ ਬੈਠੇਹੋਏ ਜੋ ਬਾਤਚਲਪੜੀ ਸਗਾਈਦੀ ਜੈਰਾਮਨੇ
ਰਾਇ ਬੁਲਾਰਨੂੰ ਆਖਿਆਹੇ ਰਾਇਜੀ ਏਥੇ ਖੜੀਆਦੇ ਘਰਹੈਨ ਮੇਰੀਜਗਾ
ਈਵਾਸਤੇਕੋਈ ਘਰਟੋਲੋ ਤਾਰਾਇਨੇ ਆਖਿਆਹੇਜੈਰਾਮ ਬੇਦੀਆਦੇ ਘਰ
ਹੈਨ ਜੇ ਤੁਹਾਡੀਆ ਅਤੇ ਉਨਾਦੀਯਕਹਾਣੀਆਹੋਦੀਆਹੈਨ ਤਾਮੈਂਆਖਾਵਾ ਅਤੇ
ਜੇਕਰ ਨਹੀਹੋਦੀਆਂ ਤਾਂਮੈ ਕਿਸਤਰਾ ਆਖਾਂ ਤਾਭਾਈ ਜੈਰਾਮਦੇਨਾਲ ਇਕਬ੍ਰਹ
ਮਨਰਸੋਈਆ ਆਯਾਹੋਯਾਸੀ ਪਰਬਹੁਤ ਭਲਾ ਬ੍ਰਹਮਣ ਹੈਸੀ ਤਿਸਨਾਲਜੈ
ਰਾਮਨੇ ਬਾਤਕੀਤੀ ਹੇ ਗੁਸਾਈ ਜੀ ਅਸਾਡੀਆ ਅਤੇ ਬੇਦੀਆਦੀਆ ਕਹਾਣੀ
ਆਹੋਦੀਆਹੈਨ ਕਿ ਨਾਹੀ ਹੋਦੀਆਂ ਤਿਧੇ ਬ੍ਰਹਮਣ ਨੇ ਆਖਿਆ ਭਈਆਜੀ
ਹੋਦੀਆਹੈਨ ਕਹਾਣੀਆ ਅਤੇ ਰਾਇ ਬੁਲਾਰਨੂੰ ਤਿਧੇ ਆਖਿਆ ਰਾਇਜੀ
ਬੇਦੀਆਦੀਆਜੈਰਾਮਹੋਰਾਦੀਆ ਕਹਾਣੀਆ ਖਰੀਆਹੋਦੀਆਹੈਨ ਤਾਂਰਾ
ਇਬੁਲਾਰਨੇਕਾਲੂਨੂੰ ਸਦਕੇ ਪੁਛਿਆਹੇ ਮਹਿਤਾਜੀ ਜੈਰਾਮਜੋ ਪਲਤਾਖਤ੍ਰੀ
ਹੈ ਆਮਲਏਨਾਦੀਆਂ ਅਤੇ ਬੇਦੀਆਦੀਆ ਕਹਾਣੀਆਹੋਦੀਆਹੈਨਕਿਨਾ
ਹੀ ਜੇਹੋਦੀਆਹੈਨ ਤਾਜੈਰਾਮਨਾਲਕਹਾਣੀਕਰਦਿਓ ਤਾਕਾਲੂਨੇਆਖਿਆਹੇ
ਰਾਇਜੀ ਧੀਆਂਵਾਲੇਤਾਆਪਨਾਹੀ ਆਖਦੇ ਆਪੇਧੀਆਂਵਾਲੇਓਹਆ
ਖਦੇਹੈਨ ਜਿਨਾਦੇਜੀਅਵਿਚ ਕੁਛ ਪਾਪਹੁੰਦਾਹੈ ਅਤੇਮੈਂ ਆਪਦਾਖਿਜਮਤ-
ਗਾਰਹਾਂ ਆਪਦੀਮਰਜੀਦੇ ਅਧੀਨਹਾਂ ਜੇਹੀ ਮੇਰੀ ਸਕਤ ਹੋਵੇਗੀ ਤੇਹੀ ਮੈਂ
ਲੈ ਖੜਾਹੋਵਾਂਗਾ ਤਾਰਾਇ ਬੁਲਾਰਨੇ ਕਹਿਆ ਨਾ ਕਾਲੂ ਏਹ ਅਸਾਡੀ ਬੇਟੀ ਹੈ
ਤੂੰ ਤਅਲਕਕੋਈ ਨਾਕਰ ਤਾਫੇਰ ਜੈਰਾਮਰਾਇ ਬੁਲਾਰਨੂੰ ਕਹਿਆ ਜੋ ਜੀ
ਕਹਾਣੀਦੀ ਕਿਆ ਖਬਰਹੈ ਜੀ ਤਾ ਰਾਇਬੁਲਾਰਨੇਂ ਆਖਿਆ ਸੁਣੋ ਜੈਰਾਮ
ਪਲਤਾ ਪਰਾਈਆ ਬੇਟੀਆਦਾ ਮੰਗਣਾ ਕੋਈ ਹਕੂਮਤ ਜਾਪਤਾ ਨਹੀ ਕਿ
ਉਜੋ ਏਹ ਬਾਤ ਅਧੀਨਗੀਦੀਹੈ ਅਤੇ ਸੁਣ ਜੈਰਾਮ ਤੁਸੀ ਮਹਿਤੇਕਾਲੂਨੂੰਸ
ਦਕੇ ਅਧੀਨਗੀ ਨਾਲਆਖੋ ਅਤੇਮੈਭੀ ਉਸ੍ਰਕਤ ਜੋ ਕੁਛ ਆਖਣਾਹੋਵੇਗਾ
ਸੋ ਆਖਾਂਗਾ ਤਾਜੈਰਾਮਨੇਕਹਿਆਹੇ ਰਾਇਜੀ ਮੈ ਕਿਉਕਰ ਆਖਾ ਅਤੇ

ਤੁਸੀ ਰਾਜੇ ਲੋਕ ਹੋ ਸਮਝ ਕਰ ਦੇਖੋ ਤਾ ਰਾਇ ਬੁਲਾਰ ਨੇ ਆਖਿਆ ਹੇ ਭਾਈ
ਜੈਰਾਮ ਜੀ ਤੁਸੀ ਕਾਹੇ ਕੋ ਆਖਦੇ ਹੋ ਤੁਹਾਡਾ ਬ੍ਰਾਹਮਣ ਨਿਧਾ ਜੋ ਹੈ ਤਿਸ ਪਾਸੋ ਜੋਮ
ਹਾਵੇ ਤਾ ਜੈਰਾਮ ਨੇ ਆਖਿਆ ਭਲਾ ਰਾਇ ਜੀ ਫਿਰ ਜੈਰਾਮ ਨੇ ਆਪਨੇ ਨਿਧੇ
ਬ੍ਰਾਹਮਣ ਨੂੰ ਬੁਲਾਇਆ ਰਾਇ ਜੀ ਦੇ ਪਾਸ ਨਿਧੇ ਆਇ ਕੇ ਕਹਿਆ ਚੌਧਰੀ
ਜੀ ਅਸੀ ਤੁਸੀ ਮਿਲ ਕੇ ਆਖੀਏ ਮਹਿਤੇ ਕਾਲੂ ਨੂੰ ਤਾ ਛਨਿਛਰਵਾਰ ਕ੍ਰਿਸ਼ਨਪ
ਖਿ ਦਿਨ ਰਹਿੰਦੇ ਨਿਧੇ ਬ੍ਰਾਹਮਣ ਨੇ ਕਾਲੂ ਨੂੰ ਆਖਿਆ ਦੇਖ ਮਹਿਤਾ ਕਾਲੂ ਤੂੰ
ਭੀ ਖੜੀ ਹੈਂ ਅਰ ਜੈਰਾਮ ਭੀ ਖੜੀ ਹੈ ਏਹ ਬੁਲਾਰ ਜੇ ਕਹੇ ਤੁਸੀ ਜੈਰਾਮ ਦੇ
ਨਾਲ ਕੁੜਮਾਈ ਕਰੋ ਤਾ ਕਾਲੂ ਨੇ ਕਹਿਆ ਆਵੇ ਮਿਸਰ ਨਿਧਾ ਤੂੰ ਆਪੇ ਆ
ਖਦਾ ਹੈ ਅਰ ਕੇ ਜੈਰਾਮ ਆਖਦਾ ਹੈ ਤਾ ਰਾਇ ਬੁਲਾਰ ਨੇ ਆਖਿਆ ਹੇ ਮਹਿਤਾ
ਕਾਲੂ ਜੈਰਾਮ ਕਿਉਂ ਕਰ ਆਖੇ ਅਰ ਬ੍ਰਾਹਮਣ ਜੋ ਆਖਦਾ ਹੈ ਸੋ ਠੀਕ ਪਿਆ
ਆਖਦਾ ਹੈ ਤਾ ਕਾਲੂ ਨੇ ਆਖਿਆ ਭਲਾ ਰਾਇ ਜੀ ਤੁਹਾਡਾ ਆਖਿਆ ਸਿਰ
ਮਥੇ ਤੇ ਤਾ ਜੈਰਾਮ ਦੀ ਅਤੇ ਨਾਨਕੀ ਦੀ ਕੁੜਮਾਈ ਹੋਈ ਅਤੇ ਆਵਦੇ ਵਿਸਾ
ਖ ਮਹੀਨੇ ਕਾਜ ਹੋਇਆ ਬੜੀ ਪ੍ਰਸੰਨਤਾ ਨਾਲ ਦੋਨੋ ਪਾਸੇ ਰਹੇ ਆਈ ਜੈਰਾ
ਮ ਡੋਲੀ ਲੈ ਕਰ ਘਰ ਨੂੰ ਗਿਆ ਤਾ ਕਾਲੂ ਨੇ ਬਾਬੇ ਨਾਨਕ ਜੀ ਨੂੰ ਆਖਿਆ ਬਚੰ
ਸੁਲਤਾਨਪੁਰ ਜਾਇ ਕਰ ਬੇਬੇ ਨਾਨਕੀ ਨੂੰ ਲੈ ਆਉ ਤਾ ਗੁਰੂ ਨਾਨਕ ਜੀ ਜਾਵੇਸ
ਹੀ ਫੇਰ ਕਾਲੂ ਆਖਿਆ ਹੇ ਬਚਾ ਨਾਨਕ ਤੂੰ ਆਪਣੀ ਭੈਣ ਨਾਨਕੀ ਨੂੰ ਲੈ
ਆਉ ਅਤੇ ਮਾਤਾ ਤ੍ਰਿਪਤਾ ਜੀ ਭੀ ਬਹੁਤ ਕਰ ਕੇ ਆਖਿਆ ਹੇ ਬੇਟਾ ਤੁਹਾਨੂੰ ਸੁਲਤਾਨਪੁਰ
ਜਰੂਰ ਜਾਣਾ ਚਾਹੀਦਾ ਹੈ ਲੋਕਾ ਦੀ ਮ੍ਰਿਜਾਦਾ ਭੀ ਕਰਨੀ ਚਾਹੀਏ ਤਾ ਗੁਰੂ ਨਾਨਕ ਜੀ ਨੂੰ ਪਿਤਾ
ਕਾਲੂ ਨੇ ਕਹਿਆ ਅਸੀ ਤੁਹਾਨੂੰ ਓਥੇ ਹੀ ਸੌਂਪ ਛਡੀਏ ਤਾ ਜੋ ਕੁਛ ਰਾਹੁ ਰਸਮ ਸੀ ਸੋ ਸ
ਭ ਕੁਛ ਗੁਰੂ ਨਾਨਕ ਜੀ ਕੀਤਾ ਅਤੇ ਭਾਈ ਬਾਲੇ ਨਾਲ ਬਹੁਤ ਪਿਆਰ ਸੀ ਤਾ ਬਾਲਾ
ਸੰਧੂ ਭੀ ਨਾਲ ਲੀਤਾ ਲੈ ਕਰ ਚਲਿਆ ਚਲਦੇ ਚਲਦੇ ਗੁਰੂ ਨਾਨਕ ਜੀ ਜਾਇ ਸੁਲ
ਤਾਨਪੁਰ ਵੜੇ ਭੈਣ ਨਾਨਕੀ ਜੀ ਨੂੰ ਮਿਲੇ ਦੇਖ ਕਰ ਜੈਰਾਮ ਬਹੁਤ ਪ੍ਰਸੰਨ ਹੋਇਆ
ਅਤੇ ਬੜਾ ਆਦਰ ਕੀਤਾ ਜਬ ਅਗਲਾ ਦਿਨ ਹੋਇਆ ਤਾ ਗੁਰੂ ਨਾਨਕ ਜੀ ਜੈਰਾਮ-
ਪਾਸੋ ਵਿਦਿਆ ਮੰਗੀ ਅਤੇ ਬੇਬੇ ਨਾਨਕੀ ਜੀ ਦੇ ਲੈ ਆਵਨ ਦੀ ਆਗਿਆ ਮੰਗੀ
ਤਾ ਜੈਰਾਮ ਨੇ ਕਹਿਆ ਹੇ ਨਾਨਕ ਜੀ ਤੂੰ ਏਥੇ ਹੀ ਰਹੁ ਅਤੇ ਤੇਰੀ ਭੈਣ ਭੀ ਏਥੇ ਹੀ ਰ
ਹੇ ਮੈਂ ਤੁਹਾਨੂੰ ਦੋਹਾਨੂੰ ਭੇਜਦਾ ਨਾਹੀ ਤਾਂ ਅਗੋ ਨਾਨਕ ਜੀ ਆਖਿਆ ਸੁਣੋ ਜੀਜਾ ਜੀ
ਇਸ ਵਾਰੀ ਤਾਂ ਤੁਸੀ ਮੈਨੂੰ ਭੇਜ ਦੇਹੋ ਜੋ ਕਾਲੂ ਭੀ ਰਾਜ਼ੀ ਨਾ ਰਹਸੀ ਅਤੇ ਅੰਮਾ ਬੀਬੀ ਜੀ

੫੬ ਭੀ ਰਾਜੀ ਰਹਿਸੀ ਅਤੇ ਬੇਬੇ ਨਾਨਕੀ ਜੀ ਭੀ ਮਿਲ ਆਵੇਗੀ ਤਾਂ ਫਿਰ ਜੈਰਾਮ ਆ
ਪਣੇ ਘਰ ਅੰਦਰ ਆਯਾ ਨਾਨਕੀ ਜੀ ਨੂੰ ਕਹਿਓਸ ਤੇਰਾ ਭਾਈ ਨਾਨਕ ਜੀ ਬਹੁਤ ਉ
ਦਾਸ ਹੋਇਕਰ ਵਿਚਰਦਾ ਹੁੰਦਾ ਹੈ ਤਾਂ ਨਾਨਕੀ ਜੀ ਕਹਿਆ ਜੇ ਉ ਤੁਹਾਡੀ ਮਰਜੀ ਹੋ
ਇ ਸੋ ਕਰੀਏ ਅਬਕੀ ਵਾਰ ਮੇਰੇ ਕੋ ਆਗਿਆ ਦੇਵਹੁ ਜੋ ਮਹਿਤਾ ਕਾਲੂ ਤੇ ਅੰਮਾ ਬੀ
ਬੀ ਅਤੇ ਨਾਨਕ ਜੀ ਭੀ ਰਾਜੀ ਰਹਿਸੀ ਅਰ ਆਖੇਗਾ ਜੋ ਮੈਂ ਖਾਲੀਂ ਫਿਰ ਨ ਆਯਾ
ਅਤੇ ਫੇਰ ਤੁਸਾਂ ਮੈਨੂੰ ਨ ਭੇਜਣਾ ਮੈਂ ਇਸ ਭ੍ਰਾਤ ਨਾਨਕ ਜੀ ਪਾਸੋ ਬਹੁਤ ਡਰਦੀ ਹਾਂ
ਅਤੇ ਜਦ ਮੈਨੂੰ ਸੁਪਨਾ ਔਂਦਾ ਹੈ ਅਰ ਜੋ ਕੁਛ ਇਸ ਦੇ ਮੂੰਹੋਂ ਨਿਕਲਦਾ ਹੈ ਸੋਈ
ਕੁਛ ਹੋਇ ਜਾਂਦਾ ਹੈ ਇਸ ਵਾਸਤੇ ਮੈਂ ਆਪ ਅਗੇ ਬੇਨਤੀ ਕਰਦੀ ਹਾਂ ਤਾਂ ਜੈਰਾਮ ਨੇ-
ਆਖਿਆ ਹੁਣ ਤੂੰ ਜਾਹੁ ਪਰ ਫੇਰ ਆਵੇਗੀ ਕਦਾਂ ਤਾਂ ਨਾਨਕੀ ਕਹਿਆ ਜਦ ਤੁ
ਸੀ ਅਮਲ ਕਰਨੇ ਆਵਜੋ ਤਾਂ ਮੇਰੇ ਤਾਈ ਲੀਤੇ ਆਵੀਏ ਸੁਲਤਾਨਪੁਰ ਅਤੇ
ਮੈ ਆਪੇ ਹੀ ਤਾਂ ਨਹੀ ਆਵਣਾ ਤਾਂ ਗੁਰੂ ਨਾਨਕ ਜੀ ਅਤੇ ਭੈਣ ਨਾਨਕੀ ਲੈਕਰ ਭਾ
ਈ ਬਾਲਾ ਭਾਈ ਭੀ ਤਿਲਵੰਡੀ ਨੂੰ ਆਏ ਆਇਕਰ ਆਪਣੇ ਘਰ ਪਿਤਾ ਕਾਲੂ
ਅਤੇ ਅੰਮਾ ਬੀਬੀ ਜੀ ਨੂੰ ਮਿਲੇ ਗਲ ਲੈ ਰਾਇ ਬੁਲਾਰ ਨੇ ਸੁਣਿਆ ਜੋ ਨਾਨਕ ਜੀ ਸੁ
ਲਤਾਨਪੁਰੋਂ ਤਿਲਵੰਡੀ ਆਇ ਵੜਿਆ ਹੈ ਸਦਕਰ ਬਾਬੇ ਨਾਨਕ ਜੀ ਨੂੰ ਮਿਲੇ ਅ
ਤੇ ਬੜਾ ਪ੍ਰਸੰਨ ਹੋਇਆ ਅਤੇ ਕਹਿਓਸ ਨਾਨਕ ਜੀ ਏਹ ਸੁਖ ਜਿਤਨੇ ਮੇਰੇ ਘਰ
ਵਿਚ ਹੈਨ ਸੋ ਸਭ ਤੇਰੇ ਹੀ ਦਿਤੇ ਹੋਏ ਹੈਨ ਤੇ ਗੁਰੂ ਨਾਨਕ ਜੀ ਅਪਣੀ ਹੀ ਰੈਸਰ
ਖੇ ਓਹ ਚਾਲੀ ਕਰਤ ਰ ਨਿਰੰਕਾਰ ਦੀ ਭਗਤ ਮੋ ਲਿਵਲੀਣ ਹੀ ਰਹੇ ਜਦ ਦੈ ਸਾਖ
ਦੇ ਦਿਨ ਆਏ ਅਤੇ ਫੇਰ ਕੱਛਾਂ ਹੋਵਨ ਲਗੀਆ ਤਾਂ ਜੈਰਾਮ ਪਲਤਾ ਤਿਲਵੰਡੀ ਆ
ਇਆ ਆਪਣਾ ਅਮਲ ਕਣਕ ਕਰਨੇ ਦੇ ਵਾਸਤੇ ਜਦੋ ਕਣ ਹੋਰੂੰ ਕਾਂ ਕਛਾ ਕਰ ਲਈ
ਆ ਅਤੇ ਭਈਆ ਰ ਹੋਇਆ ਤਾਂ ਰਾਇ ਬੁਲਾਰ ਨੂੰ ਖਬਰ ਹੋਈ ਤਾਂ ਰਾਇ ਬੁਲਾ
ਰ ਨੇ ਜੈਰਾਮ ਨੂੰ ਬਹੁਤ ਤਵਾਜਿਆ ਅਤੇ ਬੇਨਤੀ ਕਰਕੇ ਸਦਕੇ ਪਾਸ ਬਹਾਯਾ ਰਾ
ਇ ਬੁਲਾਰ ਜੈਰਾਮ ਉਪਰ ਬਹੁਤ ਖੁਸ਼ੀ ਹੋਇਆ ਆਪਸ ਮੇ ਬਾਤ ਚੀਤ ਕਰਕੇ ਬੈ
ਠੇ ਜੈਰਾਮ ਨੇ ਰਾਇ ਬੁਲਾਰ ਨੂੰ ਆਖਿਆ ਹੇ ਰਾਇ ਜੀ ਮੈਂ ਤੁਸਾ ਉਪਰ ਬਹੁਤ ਖੁਸ਼ੀ
ਹਾਂ ਕੁਛ ਖਿਜਮਤ ਆਪ ਫੁਰਮਾਵੀਏ ਤਾਂ ਰਾਇ ਨੇ ਆਖਿਆ ਹੇ ਭਾਈ ਜੈਰਾਮ ਤੇ
ਰਾ ਸਹੁਰਾ ਕਾਲੂ ਵੇਦੀ ਦੂਰ ਬਹਰਨੀ ਹੈ ਅਤੇ ਨਾਨਕ ਤੇਰਾ ਸਾਲਾ ਪੂਰਨ ਸਾਧੂ ਹੈ-
ਅਤੇ ਅਸੀ ਏਹੁ ਆਖਦੇ ਹਾਂ ਜੋ ਨਾਨਕ ਜੀ ਨੂੰ ਤੁਸੀ ਆਪਣੇ ਪਾਸ ਰਖੋ ਏਹੁ ਸ
ਹਿ ਬਲੋਕਾ ਨਾਲ ਮਿਲਦਾ ਅਤੇ ਬੰਦਗੀ ਭੀ ਕਰਦਾ ਹੈ ਅਤੇ ਕਾਲੂ ਇਸ ਨੂੰ ਦੇਖਕੇ

ਵਣਾਂ ਖਿਝਦਾ ਹੈ ਸੋ ਮੇਰਾ ਮਨ ਹੈ ਜੋ ਨਾਨਕ ਜੀ ਤੁਹਾਡੇ ਪਾਸ ਹੀ ਰਹੇ ਅਤੇ ਕੋਈ ਕਾਰ ਕਰਨੀ ੫੧
ਭੀ ਸਿਖ ਜਾਸੀ ਤਾਂ ਜੈਰਾਮ ਆਖਿਆ ਰਾਇ ਜੀ ਇਸ ਬਾਵਹੁ ਹੋਰ ਕੀਤ ਭਾ ਹੈ ਹੁਣੇ ਹੀ
ਮੇਰੇ ਨਾਲ ਨਾਨਕ ਜੀ ਚਲੇ ਅਤੇ ਮੈਂ ਵਿਆਹੁ ਭੀ ਕਿਤੇ ਚੰਗੇ ਖੜੀਆ ਦੇ ਘਰ ਕਰਵਾ
ਇਦੇਵਾਂਗਾ ਤਾਂ ਰਾਇ ਨੇ ਆਖਿਆ ਹੇ ਜੈਰਾਮ ਹੁਣ ਤੇਰੇ ਨਾਲ ਨਾਨਕ ਜੀ ਜਾਵਦਾ ਨਾਹੀ ਬ
ਣਦਾ ਪਿਛੋਂ ਦੂਸਰੇ ਮਹੀਨੇ ਤੁਹਾਡੇ ਪਾਸ ਨਾਨਕ ਜੀ ਭੇਜ ਦੇਵਾਂਗੇ ਅਤੇ ਇਸ ਨੂੰ ਕਿਸੇ ਕ
ਰਬਾਰ ਵਿਚ ਲਾਇ ਦੇਵੋਗੇ ਤਾਂ ਇਸ ਦੀ ਕਹਾਣੀ ਕਿਥਾਉਂ ਉਘੇਰੀ ਹੀ ਕਰ ਦੇਣੀ ਤਾਂ ਜੈ
ਰਾਮ ਮੁਕਲਾਵਾ ਲੈ ਕਰ ਆਪਨੇ ਘਰ ਸੁਲਤਾਨਪੁਰ ਨੂੰ ਆਇਆ॥

## ਅਗੇ ਸਾਖੀ ਇਕ ਅਤੀਤ ਨਾਲ ਹੋਈ॥

ਜਾਂ ਗੁਰੂ ਨਾਨਕ ਜੀ ਬਰਸ ਬੀਸ ਦਾ ਹੋਇਆ ਜਗਤ ਕੇ ਉਧਾਰ ਕਰਤਾ ਬੇਦੀ ਬੰਸ ਜੋ ਹੈ-
ਤਿਸ ਦੇ ਚੰਦ੍ਰਮਾ ਸਦਾ ਸਮਾਨ ਚਿਤ ਕਮਲ ਨੈਨ ਧਰਮ ਧੁਰੀਨ ਐਸੇ ਮਹਾਰਾਜ ਗੁ
ਰੂ ਜੀ ਐਸੇ ਸਮਾ ਬਿਤਾਵਤੇ ਹੈਂ ਇਕ ਦਿਨ ਇਕ ਅਤੀਤ ਸਹਿਰ ਦੇ ਬਾਹਰ ਆਇ
ਬੈਠਾ ਤਾਂ ਉਸ ਦੇ ਪਾਸ ਗੁਰੂ ਨਾਨਕ ਜੀ ਸਹਿਜ ਸੁਭਾਇ ਬੈਠੇ ਤਾਂ ਗੁਰੂ ਨਾਨਕ ਜੀ ਦੇ ਹ
ਥ ਵਿਚ ਉਸ ਵੇਲੇ ਇਕ ਗੜਵਾ ਆਹਿਆ ਅਤੇ ਇਕ ਛਾਪ ਸੁਵਰਨ ਦੀ ਹੱਥ ਵਿ
ਚ ਸੀ ਤਾਂ ਅਤੀਤ ਨੇ ਗੁਰੂ ਨਾਨਕ ਜੀ ਨੂੰ ਪੁਛਿਆ ਅਰੇ ਬਾਲਕੇ ਤੂੰ ਕੌਣ ਹੁੰਦਾ ਹੈ ਅ
ਤੇ ਤੇਰਾ ਨਾਉ ਕਿਆ ਹੈ ਤਾਂ ਗੁਰੂ ਨਾਨਕ ਜੀ ਕਹਿਆ ਹੇ ਸਾਧ ਜੀ ਮੇਰਾ ਨਾਉ ਨਾਨਕ ਨਿ
ਰੰਕਾਰੀ ਹੈ ਅਤੇ ਖਤ੍ਰੀ ਹੁੰਦਾ ਹਾਂ ਤਾਂ ਫੇਰ ਅਤੀਤ ਨੇ ਕਹਿਆ ਹੇ ਨਾਨਕ ਜੀ ਤੁਮ ਭੀ ਨਿ
ਰੰਕਾਰੀ ਹੈ ਅਰ ਹਮ ਭੀ ਨਿਰੰਕਾਰ ਦੇ ਹੈਂ ਹਮਾਰੇ ਮੇਂ ਅਰ ਤੁਮਾਰੇ ਮੇਂ ਕਿਆ ਭੇਦ ਹੈ ਤਾਂ
ਗੁਰੂ ਜੀ ਕਹਿਆ ਭੇਦ ਤੋ ਕੁਛ ਨਹੀ ਤਾਂ ਫੇਰ ਗੁਰੂ ਨਾਨਕ ਜੀ ਨੇ ਛਾਪ ਅਤੇ ਗੜਵਾ-
ਅਤੀਤ ਦੇ ਅਗੇ ਰਖ ਦਿਤਾ ਅਤੀਤ ਨੇ ਕਹਿਆ ਅਰੇ ਨਾਨਕ ਏਹ ਛਾਪ ਅਤੇ ਗ
ੜਵਾ ਹਮਕੋ ਪਹੁੰਚ ਗਿਆ ਹੈ ਏਹੁ ਤੁਮ ਆਪਣੇ ਹੀ ਪਾਸ ਰਹਿਣੇ ਦੇਹੁ ਤਾਂ ਗੁਰੂ ਨਾਨ
ਕ ਜੀ ਕਹਿਆ ਹੇ ਦੇਵਤਾ ਜੀ ਮੁਖ ਸੇ ਥੁਕ ਜੋ ਡਾਰੀਤੀ ਹੈ ਤਾਂ ਓਹ ਫੇਰ ਉਠਾਈ ਤੀ ਨਾ
ਹੀ ਤਾਂ ਫੇਰ ਅਤੀਤ ਨੇ ਕਹਿਆ ਅਰੇ ਨਾਨਕ ਤੂੰ ਅਸਲ ਨਿਰੰਕਾਰੀ ਹੈ ਅਤੇ ਹਮ
ਨਕਲੀ ਨਿਰੰਕਾਰੀ ਹੈਂ ਤਾਂ ਫੇਰ ਗੁਰੂ ਨਾਨਕ ਜੀ ਆਪਣੇ ਘਰ ਉਠ ਆਇਆ-
ਅਰ ਓਹ ਅਤੀਤ ਗੜਵਾ ਅਰ ਛਾਪ ਲੈਕਰ ਚਲਦਾ ਰਿਹਾ ਤਾਂ ਕਾਲੂ ਗੁਰੂ ਨਾਨਕ
ਜੀ ਨੂੰ ਘਰ ਆਏ ਨੂੰ ਦੇਖ ਕਰ ਪੁਛਣ ਲਗਾ ਆਖੋ ਨਾਨਕ ਗੜਵਾ ਅਰ ਛਾਪ
ਕਿਥੇ ਹਈ ਤਾਂ ਗੁਰੂ ਨਾਨਕ ਜੀ ਅਗੋਂ ਤੇ ਚੁਪ ਕਰ ਰਹਿਆ ਬੋਲੇ ਨਾਹੀ ਤਾਂ ਕਾਲੂ ਬ
ਹੁਤ ਛਿਥਾ ਹੋਇਆ ਅਰ ਛਿਥਾ ਹੋਇਕਰ ਆਖਣ ਲਗਾ ਜਾਹਿ ਬਾਬਾ ਮੇਰੇ ਘ

੫੮ ਰੋਨਿਕਲ ਜਾਹਿ ਮੈ ਤੇਰਾ ਫੇਰ ਨਾਹੀ ਮੈ ਬਹੁਤ ਭਉਕਿ ਝਉਕਿ ਰਿਹਾ ਹਾਂ ਤੂੰ ਸਮਝਦਾ
ਕੁਛ ਨਾਹੀ ਮੇਰੀ ਆਖਣ ਦੀ ਬਾਤ ਤੇਰੇ ਮਨ ਵਿਚ ਕੋਈ ਨਾਹੀ ਆਵਦੀ ਨਾ ਤੂੰ ਮੇਰੇ
ਕਹੇ ਨੂੰ ਸਮਝਦਾ ਹੈਂ ਰਾਇ ਬੁਲਾਰ ਨੇ ਏਹੁ ਬਾਤ ਸੁਣਕਰ ਕਾਲੂ ਨੂੰ ਬੁਲਾਇਆ ਜਿ
ਸ ਵਕਤ ਆਇਆ ਤਾ ਕਾਲੂ ਨੂੰ ਰਾਇ ਬੁਲਾਰ ਨੇ ਆਖਿਆ ਆਵੋ ਕਾਲੂ ਵਤ ਕਿਆ
ਹੋਇਆ ਹੈ ਤਾ ਕਾਲੂ ਨੇ ਕਹਿਆ ਰਾਇ ਜੀ ਭੁਸ ਹੋਇਆ ਹੈ ਛਾਪ ਅਤਿ ਗੜਵਾ ਕਿ
ਤੇ ਵੰਲਸਟ ਆਇਆ ਹੈ ਜਾਣਿਆ ਨਹੀ ਜਾਂਦਾ ਜੋ ਕਿਆ ਕੀਤੋਸੁ ਕਿਥੇ ਸੁਟ ਆਯਾ
ਤਾ ਰਾਇ ਬੁਲਾਰ ਨੇ ਆਖਿਆ ਹੇ ਕਾਲੂ ਤੇਰੇ ਪਾਸ ਨਾਨਕ ਰਖਣਾ ਨਹੀ ਚਾਹੀਦਾ
ਤੂੰ ਲਾਇਕ ਨਹੀ ਇਸ ਨੂੰ ਜੈਰਾਮ ਦੇ ਪਾਸ ਘਲ ਦੇਵੇ ਤਾਂ ਇਕੋ ਇਕ ਤੇਰਾ ਪੁਤ੍ਰ ਹਈ
ਸੁ ਏਥੇ ਤੂੰ ਭੀ ਖਪਦਾ ਰਹਿਦਾ ਹੈ ਅਤੇ ਨਾਨਕ ਜੀ ਭੀ ਸਦਾ ਰਿਜੇ ਰਹਿਤਾ ਹੈ ਓਥੇ ਜਾਵੇ
ਗਾ ਸੁਲਤਾਨਪੁਰ ਵਿਚ ਜੋ ਬਣੇਗਾ ਸੋ ਓਥੇ ਹੀ ਬਣੇਗਾ ਤਾਂ ਰਾਇ ਬੁਲਾਰ ਨੇ ਨਾਨਕ
ਜੀ ਨੂੰ ਆਪਣੇ ਪਾਸ ਸਦ ਕੇ ਬਹਾਲਿਆ ਅਤੇ ਆਪਨੀ ਦਸਖਤੀ ਚਿਠੀ ਲਿਖੀ
ਜੈਰਾਮ ਦੀ ਤਰਫ ਗੁਰੂ ਨਾਨਕ ਜੀ ਦੇ ਹਥ ਬਾ ਦਿਤੀ ਚਿਠੀ ਮੈਂ ਲਿਖਿਆ ਗੁਰੂ ਨਾਨਕ ਜੀ
ਨੂੰ ਜੈਰਾਮ ਸੁਧਰਮੀ ਅਰ ਜੋ ਕੁਛ ਲਿਖਣਾ ਆਹਾ ਸੋ ਸਭ ਕੁਛ ਲਿਖ ਦੀਯਾ ਅ
ਤੇ ਕਹਿਆ ਜੋ ਅਸਾ ਨਾਨਕ ਜੀ ਨੂੰ ਤੇਰੇ ਪਾਸ ਸੌਂਪਿਆ ਹਈ ਹੇ ਜੈਰਾਮ ਜੋ ਕੁਛ ਤੇਰੇ
ਪਾਸੋ ਹੁਇ ਆਵੇ ਸੋ ਢਿਲ ਨਹੀ ਕਰਨੀ ਸੰਮਤ ੧੫੪੪ ਪੰਦ੍ਰਾਸੈ ਚਉਤਾਲੀ ਮਿਤੀ
ਮਘਰ ਸੁਦੀ ਤ੍ਰਿਓਦਸੀ ਨੂੰ ਗੁਰੂ ਨਾਨਕ ਜੀ ਜੈਰਾਮ ਦੇ ਪਾਸ ਗਏ ਸਾਖੀ ਪੂਰਨ ਹੋਈ

## ਅਗੇ ਸਾਖੀ ਜੈਰਾਮ ਨਾਲ ਹੋਈ ।

ਤਾ ਗੁਰੂ ਨਾਨਕ ਜੀ ਤਿਲਵੰਡੀ ਤੇ ਪੰਜਵੇ ਦਿਨ ਸੁਲਤਾਨਪੁਰ ਜਾਇ ਵੜੇ ਮਘਰ ਸੁ
ਦੀ ਸਤਮੀ ਨੂੰ ਗੁਰੂ ਨਾਨਕ ਜੀ ਬੇਬੇ ਨਾਨਕੀ ਨੂੰ ਜਾਇ ਮਿਲੇ ਤਾ ਬੇਬੇ ਨਾਨਕੀ ਗੁਰੂ
ਨਾਨਕ ਜੀ ਦਿਆ ਚਰਣਾ ਪੁਰ ਢਹਿ ਪਈ ਤਾ ਗੁਰੂ ਨਾਨਕ ਜੀ ਕਹਿਆ ਬੇਬੇ ਜੀ ਤੂੰ ਵ
ਡੀ ਹੈਂ ਸਗੋਂ ਮੈ ਤੇਰਿਆ ਪੈਰਾ ਤੇ ਪਵਾ ਕਿ ਤੂੰ ਮੇਰਿਆ ਪੈਰਾ ਤੇ ਪਵੇ ਤਾ ਬੇਬੇ ਨਾਨਕ
ਜੀ ਨੇ ਕਹਿਆ ਭਾਈ ਜੀ ਤੂੰ ਸਚ ਆਖਦਾ ਹੈਂ ਪਰ ਜੇ ਤੂੰ ਆਦਮੀ ਹੋਵੇਂ ਤਾ ਏਹੁ ਬਾਤ ਕ
ਰ ਅਤੇ ਤੂੰ ਤਾ ਮੈਨੂੰ ਪਰਮੇਸਰ ਹੀ ਨਜਰ ਆਵਦਾ ਹੈ ਤਾ ਅਗੋ ਜੈਰਾਮ ਘਰ ਨਹੀ ਆ
ਹਾ ਤਾ ਬੇਬੇ ਨਾਨਕੀ ਨੇ ਗੁਰੂ ਨਾਨਕ ਜੀ ਨੂੰ ਪੀੜ੍ਹਾ ਪਾਇ ਦਿਤਾ ਤੇ ਬਾਬਾ ਜੀ ਬੈਠ ਗਏ
ਅਤੇ ਲਗੀ ਪੁਛਣ ਕਿਓਂ ਭਾਈ ਜੀ ਬਹੁਤ ਖੁਸੀ ਹੋ ਤਾ ਗੁਰੂ ਨਾਨਕ ਜੀ ਬਾਰਤਾ
ਕਰਨ ਲਗੇ ਹੀ ਆਹੇ ਇਤਨੇ ਨੂੰ ਜੈਰਾਮ ਭੀ ਘਰ ਆਇ ਵੜਿਆ ਜਾ ਆਇਕਰ ਦੇ
ਖੇ ਤਾਂ ਗੁਰੂ ਨਾਨਕ ਜੀ ਘਰ ਬੈਠੇ ਹੈ ਅਤੇ ਗੁਰੂ ਨਾਨਕ ਜੀ ਨੇ ਭੀ ਡਿਠਾ ਜੋ ਜੀਜਾ ਜੈਰਾਮ

ਭੀਆਇਆਹੈ ਤਾਗੁਰੂਨਾਨਕਜੀਉਨਦੇਹੀਜੈਰਾਮਦੇਪੈਰਾਂਤੇ ਫਹਿਪਿਆ ਅਤੇਜੈ
ਰਾਮਭੀਮਹਾਸਿਆਣਾਸੀ ਤਾਜੈਰਾਮਨੇਗੁਰੂਨਾਨਕਜੀਦੇਹਥੱਪਕੜਲੀਤੇ ਅਤੇਆ
ਪਗੁਰੂ ਨਾਨਕਜੀਦੇਪੈਰਾਂਤੇਹਥਰਖੇਤਾਗੁਰੂ ਨਾਨਕਜੀਆਖਿਆਜੀਜਾਜੀ ਏਹੁ
ਉਪਠੀਰੀਤਕਿਉਕੀਤੀਆ ਤਾਜੈਰਾਮਨੇ ਆਖਿਆਹੇਨਾਨਕਜੀ ਤੁਸੀਜਾਣਦੇਹੋਵੇ
ਗੇ ਜੋ ਏਹੁ ਅਸੀ ਸਾਲਾ ਜੀਜਾਆਹੇ ਅਤੇ ਮੈਂਤਾਂਤੇਨੂੰਪਰਮੇਸਰਹੀਕਰਕੇਜਾਣਦਾ
ਹਾਂ ਅਰਮੇਰੇਭਾਗ ਬਡੇਹੈਂਏਹੈਨ ਜੋਤੁਸੀ ਮੇਰੇਪਾਸ ਆਇ ਪਹੁੰਚੇਹੋ ਅਤੇਮੈਨੂੰ
ਦਰਸਨਦਿਤਾਹੈਜੀ ਅਰਮੈਂਨਿਹਾਲਹੋਇਆਹਾਜੀ ਪਰਜੀਹੁਣ ਤੁਸੀ ਕਰੋਕੁਛਨਾ
ਹੀਜੀ ਅਤੇਬੈਠੇਸਹਿਜਨਾਲ ਪਰਮੇਸਰਦੇਗੁਣਗਾਓ ਅਰਗੁਜਰਾਨਕਰੋਤਾ
ਗੁਰੂਨਾਨਕਜੀ ਅਗੋਂ ਆਖਿਆਭਲਾਜੀਜਾਜੀ ਪਰਕੁਛ ਕਿਰਤਹੋਇਆਵੇਤਾਂ
ਬਹੁਤਭਲੀ ਗਲਹੈ ਤਾਜੈਰਾਮਨੇਆਖਿਆਭਾਈਜੀ ਜੇਤੁਸਾਡੇਜੀਅਵਿਚ ਉਪ
ਜੀਹੈ ਤਾਏਹੋਭਲੀਗਲਹੈ ਤਾਜੈਰਾਮਨੇਪੁਛਿਆਹੇਨਾਨਕਜੀ ਤੁਸੀਕੁਛ ਤੁਰਕੀ
ਭੀਪੜ੍ਹੇਹੋ ਤਾ ਗੁਰੂਨਾਨਕਜੀਕਹਿਆਜੀਜਾਜੀ ਅਸੀਹਿੰਦਵੀਪੜ੍ਹੇਹਾ ਤਾਜੈਰਾਮ
ਨੇਆਖਿਆਹੇ ਸ੍ਰੀ ਨਾਨਕਜੀ ਮੈਂਤੁਹਾਨੂੰ ਮੋਦੀਖਾਨਾਨਬਾਬ ਲੈਦੇਵਾਂ ਤਾਗੁਰੂਨਾ
ਕਜੀਆਖਿਆਕੇਹੜਾਨਬਾਬਦਾ ਮੋਦੀਖਾਨਾਲੈਦੇਵਦੇਹੋ ਤਾਜੈਰਾਮਨੇਆਖਿਆਨਾ
ਨਕ ਜੀਨਬਾਬਦੌਲਤਖਾਨਲੋਦੀਦਾ ਤਿਸਦਾ ਮੋਦੀਖਾਨਾਵਡਾਹੈ ਤੁਹਾਡੇਪਾਸੋਜੇ
ਕਹੋਇ ਆਵੈ ਤਾ ਓਹ ਕਿਰਤਕਰੋਤਾਗੁਰੂ ਨਾਨਕਜੀ ਆਖਿਆਭਲਾ ਭਾਈਜੈ
ਰਾਮਜੀ ਜੇਕਰਤਾਰਨਿਬਾਹੁਕਰਦੇਵੇਗਾ ਤਾਂਅਸੀ ਓਹੋਕਿਰਤ ਕਰੀਏਗੇ ਤਾਗੁਰੂ
ਨਾਨਕਜੀ ਦੀਭੈਣ ਬੇਬੇਨਾਨਕੀਜੀ ਬੋਲੀ ਭਾਈਜੀ ਤੂੰਤਾਪਰਮੇਸਰਦਾਰੂਪਹੈਂ ਜੋ
ਸਾਕਿ ਰਿਜਕ ਪਰਮੇਸਰਨੇਦਿਤਾਹੈ ਤੂੰਭੀ ਬੈਠਾਖਾਹੁ ਅਤੇ ਅਸੀ ਭੀ ਪਰਮੇਸਰ
ਦੇਦਿਤੇਵਿਚੋਖਾਂਦੇਹਾਂ ਤੂੰਨਾਏਸਜੰਜਾਲਵਿਚਪਵੇਂ ਤੂੰ ਸ੍ਰੀਨਿਰੰਕਾਰਜੀਦਾਭਗ
ਤਹੈਂ ਅਤੇਫਕੀਰਾਦਾਦੋਸਤਮਿਲਣੇਵਾਲਾਹੈ ਤਾਅਗੋ ਗੁਰੂਨਾਨਕਜੀ ਆਖਿਆ
ਭਲਾਬੇਬੇਜੀ ਜਿਵੇਂਤੁਸੀ ਆਖੋਸੋਤਿਉਹੀਕਰਾਗੇ ਅਤੇਕਿਰਤਕਰਕੇਖਾਈਦਾ
ਹੈਤੇਪਵਿਤ੍ਰਹੋਵੀਦਾਹੈ ਅਤੇਤੁਰਕਾਨੇਭੀਏਹੋਕਹਿਆਹੈ ਜੋ ਹਕੰਹਲਾਲਕਰਕੇ
ਖਾਣਾਭਲਾਹੈ ਤਾਬੇਬੇਨਾਨਕੀਜੀਨੇ ਆਖਿਆਭਲਾ ਭਾਈ ਜੀਜਿਉ ਤੁਹਾਡੀਮ
ਰਜੀਹੈ ਜਿਉਤੁਹਾਡੇਜੀਅਵਿਚ ਉਪਜੀਹੈ ਸਾਈਭਲੀਗਲਹੈਜੀ ਤਾਫੇਰਬੇਬੇ
ਨਾਨਕੀਜੀ ਨੇ ਜੈਰਾਮਨੂੰ ਪੁਛਿਆ ਜੋਜੀਇਸਦੇਹਾਲਦੇ ਆਪਮਾਹਿਰਮਹੋਕਿਨਾ
ਹੀਜੀ ਤਾਂ ਜੈਰਾਮ ਬੋਲਿਆ ਓਹੋਬੰਦੀ ਪਰਮੇਸਰਦੀ ਮੈਮਾਹਿਰਮਹਾਂ ਤਾਂ ਬੇਬੇਨਾ

੬੦ ਨਕੀ ਜੀ ਆਖਿਆ ਸੁਣੋ ਜੀ ਇਸ ਦੀ ਕਿਥਾਊਂ ਕਹਾਣੀ ਭੀ ਕਰੀਐ ਜੀ ਤਾ ਇਸ ਦਾ ਗ੍ਰਹ
ਸਤ ਨਾਲ ਮੋਹ ਪੈ ਜਾਵੇਗਾ ਤਾ ਇਸ ਪਾਸੋ ਕਿਰਤ ਭੀ ਹੋਇ ਆਵੇਗੀ ਤਾਂ ਜੈਰਾਮ ਨੇ ਆ
ਖਿਆ ਹੇ ਬੀਬੀ ਪਰਮੇਸਰ ਦੀ ਜਾਏ ਹੁ ਕਿਰਤ ਲਗੇਗਾ ਤਾ ਕੋਈ ਖਤ ਰੇਟਾ ਇਸ ਦੀ ਕ
ਹਾਣੀ ਭੀ ਕਰ ਜਾਸੀ ਤੂੰ ਉਤਾਵਲੀ ਨਾ ਹੋਹੁ ਪਰਮੇਸਰ ਨੂੰ ਚਿਤ ਕਰ ਸਭ ਕੁਛ ਹਛਾ ਹੋਇ
ਜਾਵੇਗਾ ਮਨੁਖਾ ਨੂੰ ਕਿਰਤ ਕਰਕੇ ਖਾਨਾ ਵਾਜਬ ਹੈ ਜਾ ਇਹ ਕਿਰਤੇ ਲਗੇਗਾ ਚਾਰ
ਪੈਸੇ ਇਸ ਦੇ ਪਾਸ ਹੋਵਨਗੇ ਇਜਤ ਇਤਬਾਰ ਬਣੇਗਾ ਤਾਂ ਦੇਖਕੇ ਲੋਕ ਕਹਾਣੀ
ਭੀ ਕਰ ਦੇਂਦੇ ਹੈਨ ਪਰਮੇਸਰ ਹਛੀ ਕਰੇਗਾ ਤਾਂ ਬੇਬੇ ਨਾਨਕੀ ਨੇ ਆਖਿਆ ਭਲਾ ਜੀ
ਮੈਂ ਤਾ ਤੁਸਾਡੇ ਕੋਲੋਂ ਸਿਆਣੀ ਨਾਹੀ ਜੀ ਪਰ ਜੀ ਤੁਹਾਨੂੰ ਆਖ ਛਡਨਾ ਸੀ ਤਾ ਜੈਰਾ
ਮ ਨੇ ਮਘਰ ਸੁਦੀ ਚੌਦਸ ਨੂੰ ਬਾਬੇ ਨਾਨਕ ਜੀ ਦਾ ਨਬਾਬ ਦੌਲਤ ਖਾਨ ਨਾਲ ਮੇਲ
ਕਰਾਇਆ ਬਾਬਾ ਨਾਨਕ ਜੀ ਅਤੇ ਜੈਰਾਮ ਅਗਲੇ ਦਿਨ ਨਬਾਬ ਪਾਸ ਗਏ ਜੈਰਾ
ਮ ਨੇ ਆਖਿਆ ਨਬਾਬ ਜੀ ਆਪ ਮੋਦੀ ਖਾਨੇ ਵਾਸਤੇ ਆਖਿਆ ਸੀ ਸੋ ਏਹੁ ਨਾਨ
ਕ ਨਾਮਾ ਇਸ ਦਾ ਹੈ ਮੋਦੀ ਖਾਨੇ ਦਾ ਕਾਰ ਕੀਮਾ ਇਸ ਨੂੰ ਦਿਓ ਨਬਾਬ ਵੇਖ ਕਰ ਖੁਸੀ ਹੋ
ਇਆ ਅਤੇ ਕਹਿਆ ਹੇ ਜੈਰਾਮ ਏਹੁ ਬਹੁਤ ਹੁਸੀਆਰ ਨਜਰ ਆਂਵਦਾ ਹੈ ਮੋਦੀ ਖਾ
ਨਾ ਬਹੁਤ ਹਛਾ ਚਲਾਵੇਗਾ ਸੋ ਬੜੀ ਪ੍ਰਸੰਨਤਾ ਨਾਲ ਨਬਾਬ ਕੋਲੋਂ ਜੈਰਾਮ ਨੇ ਮੋਦੀ
ਖਾਨਾ ਗੁਰੂ ਨਾਨਕ ਜੀ ਨੂੰ ਦਿਵਾਇਆ ਬੇਬੇ ਜੀ ਨੂੰ ਬਹੁਤ ਖੁਸੀ ਹੋਈ ਜੋ ਭਾਈ ਜੀ
ਕਿਰਤ ਲਗਾ ਹੈ॥

## ਅਗੇ ਸਾਖੀ ਮੋਦੀ ਖਾਨੇ ਦੀ ਚਲੀ॥

ਤਾਂ ਫੇਰ ਗੁਰੂ ਨਾਨਕ ਜੀ ਨੂੰ ਜੈਰਾਮ ਨੇ ਨਬਾਬ ਪਾਸੋ ਪੇਸਗੀ ਇਕ ਹਜਾਰ ਰੁਪਈਆ
ਲੈ ਦਿਵਾਇਆ ਤਾ ਗੁਰੂ ਨਾਨਕ ਜੀ ਮੋਦੀ ਖਾਨੇ ਵਿਚ ਜਾਇ ਬੈਠੇ ਤਾ ਕੋਈ ਕਾਲ ਮੋ
ਦੀ ਖਾਨਾ ਚਲਾਇਆ ਭਾਈ ਬਾਲੇ ਇਕ ਦਿਨ ਬੇਨਤੀ ਕੀਤੀ ਹੇ ਗੁਰੂ ਨਾਨਕ ਜੀ ਤੁ
ਸਾ ਮੋਦੀ ਖਾਨਾ ਲੀਤਾ ਹੈ ਤੁਸੀ ਏਸ ਪਾਸੇ ਲਗੇ ਹੋ ਹੁਣ ਸਾਨੂੰ ਭੀ ਬਿਦਿਆ ਦੇਹੁ ਜੋ ਅ
ਸੀ ਭੀ ਆਪਣੀ ਵਾਹੀ ਦੀ ਕਿਰਤ ਕਰਕੇ ਖਾਵੀਐ ਗੇ ਤਾ ਗੁਰੂ ਨਾਨਕ ਜੀ ਆਖਿ-
ਆ ਸੁਣੋ ਭਾਈ ਬਾਲਾ ਹੁਣੇ ਕਰੀ ਪ੍ਰੀਤਿ ਕੀਤੀਆ ਅਜ ਤਾਂ ਤੇਰੇ ਨਾਲ ਅਜੇ ਕੰਮ
ਹੈ ਹੁਣੇ ਜੀਵਦਿਆ ਹੀ ਛਡ ਚਲਿਓ ਤਾਂ ਭਾਈ ਬਾਲੇ ਆਖਿਆ ਹੇ ਨਾਨਕ ਜੀ ਤੁਸੀ
ਤਾ ਖਰੀ ਪੁੜਿਆ ਹੈ ਸੋ ਤੁਸੀ ਆਪਣੀ ਕਿਰਤ ਕੀਤੀ ਤੇ ਹੁਣ ਅਸੀ ਭੀ ਆਪਣੀ
ਕਿਰਤ ਲਗੀਏ ਤਾਂ ਗੁਰੂ ਨਾਨਕ ਜੀ ਆਖਿਆ ਸੁਣ ਭਾਈ ਬਾਲਾ ਕੋਈ ਦਿਨ
ਤੇ ਅਸਾਨੂੰ ਝੂਠ ਕਢਣ ਦੇਹ ਅਸੀ ਏਹ ਕਸਬ ਕੀ ਕਰਣਾ ਹੈ ਅਤੇ ਜੋ ਅਸਾ ਨੀ ਕਿ
ਰਤ ਹੈ ਸੋਈ ਅਸੀ ਕਰਾਂਗੇ ਤੂੰ ਨਿਰੰਕਾਰ ਦਾ ਤਮਾਸਾ ਦੇਖ ਜੋ ਨਿਰੰਕਾਰ ਕਿਆ ਕਰ

ਤੂੰਹੇਤੂੰ ਅਸਾਹੀਨਾਲ ਰਹੁ ਗੁਜਰਾਨ ਕਰ ਤਾਂ ਬਾਲੇ ਆਖਿਆ ਗੁਰੂ ਜੀ ਤੁਹਾਡੀ ਖੁਸੀ ੬੧
ਲੋੜੀਦੀ ਹੈ ਜਿਉਂ ਤੁਸੀ ਆਖੋਗੇ ਸੋਈ ਮੈਂ ਕਰਾਂਗਾ ਬਾਲਕਪਣੇ ਥੀ ਤੁਹਾਡਾ ਅਨੁ
ਸਾਰੀ ਹਾਂ ਜਿਉਂ ਜਿਉਂ ਪ੍ਰੇਰ ਦੇ ਰਹੇ ਹੋ ਤਿਉਂ ਹੀ ਮੈਂ ਕੀਤਾ ਹੈ ਜਿਉਂ ਜੰਤ ਜੰਤੀ ਦੇ ਵਸ ਹੁੰਦਾ
ਹੈ ਤਿਉਂ ਹੀ ਮੈਂ ਆਪ ਦਾ ਅਨੁਸਾਰੀ ਹਾਂ ਤੇਰੀ ਆਗਿਆ ਵਿਚ ਹਾਂ ਮੈਂ ਬਾਲਾ ਗੁਰੂ ਨਾ
ਨਕ ਜੀ ਦੇ ਪਾਸ ਲਗਾ ਰਹਿਣ ਅਤੇ ਕਿਰਤ ਕਰਣ ਲਗਾ ਹਿਸਾਬ ਮਹੀਨੇ ਦੇ ਮਹੀ
ਨੇ ਬਾਬਾ ਜੀ ਨਬਾਬ ਨਾਲ ਕਰ ਆਵੇ ਕੁਛ ਨ ਕੁਛ ਬਾਬੇ ਦਾ ਵਾਧਾ ਹੀ ਨਿਕਲੇ ਅਤੇ
ਹੋਰ ਭੀ ਜੋ ਕੋਈ ਸਵਾਲੀ ਸਵਾਲ ਆਇ ਕਰੇ ਬਾਬਾ ਨਾਨਕ ਜੀ ਤੁਰਤ ਹੀ ਪੂਰਾ ਕ
ਰ ਦੇਵੇਂ ਕਪੜੇ ਵਾਲੇ ਨੂੰ ਬਾਬਾ ਜੀ ਕਪੜਾ ਦੇਵੇਂ ਰਸਤ ਵਾਲੇ ਨੂੰ ਰਸਤ ਦੇਵੇਂ ਰੋਕ ਵਾਲੇ
ਨੂੰ ਬਾਬਾ ਰੋਕ ਦੇਵੇ ਬੜੀ ਭੀੜ ਲਗੀ ਰਹੇ ਦੁਕਾਨ ਦੇ ਉਪਰ ਅਤੇ ਜੋ ਮੋਦੀ ਖਾਨਿਓ
ਨਬਾਬ ਦੇ ਹੁਕਮ ਨਾਲ ਕਿਸੇ ਨੂੰ ਮਿਲੇ ਤਾ ਪੰਜ ਸੇਰ ਦੀ ਜਾਗਾ ਸਾਢੇ ਪੰਜ ਸੇਰ ਉਸ
ਨੂੰ ਬਾਬਾ ਨਾਨਕ ਜੀ ਤੋਲ ਦੇਵੇ ਓਹ ਲੋਕ ਬੜੇ ਖੁਸੀ ਖੁਸੀ ਜਾਵਨ ਅਤੇ ਵਡੇ ਅਸੀਸ
ਵਾਦ ਦੇਵਨ ਏਸੇ ਤਰਾਂ ਬਾਬੇ ਦੀ ਕੀਰਤੀ ਜਹਾਂ ਕਹਾਂ ਫੈਲ ਗਈ ਭਿਲਵੰਡੀ ਵਿਚ ਇ
ਕਨਾ ਅਰਬੀਆਨੇ ਜਾਇ ਕਰ ਬਾਬਾ ਨਾਨਕ ਜੀ ਦੀ ਬੜੀ ਕੀਰਤੀ ਕੀਤੀ ਤਾਂ ਮਹਿ
ਤੇ ਕਾਲੂ ਨੇ ਸੁਣਿਆ ਜੋ ਸੁਲਤਾਨ ਪੁਰ ਵਿਚ ਨਾਨਕ ਜੀ ਬੜੀ ਬਖਸੀਸ ਕਰਦਾ ਹੈ
ਜੋ ਕੋਈ ਕੁਛ ਆਇ ਮੰਗਦਾ ਹੈ ਸੋ ਉਸ ਨੂੰ ਨਾਨਕ ਜੀ ਤੁਰਤ ਦੇ ਦਿੰਦਾ ਹੈ ਏਹੁ ਬਾਤ ਕਾ
ਲੂ ਸੁਣ ਕੇ ਰਹਿ ਨ ਸਕਿਆ ਤੁਰਤ ਸੁਲਤਾਨ ਪੁਰ ਨੂੰ ਤੁਰ ਆਇਆ ਸੁਲਤਾਨ ਪੁ
ਰ ਵਿਚ ਭੀ ਬਹੁਤ ਲੋਕ ਬਾਬੇ ਦਾ ਜਸ ਕਰੇ ਤਾਂ ਮਹਿਤਾ ਕਾਲੂ ਗੁਰੂ ਨਾਨਕ ਜੀ ਨੂੰ ਮਿ
ਲਿਆ ਗੁਰੂ ਨਾਨਕ ਜੀ ਮਹਿਤੇ ਜੀ ਨੂੰ ਦੇਖ ਕਰ ਉਠਿਆ ਅਰ ਪੈਰਾਂ ਤੇ ਢਹਿ ਪਇਆ
ਤਾ ਮਹਿਤੇ ਗੁਰੂ ਨਾਨਕ ਜੀ ਨੂੰ ਬਗਲ ਵਿਚ ਲੀਤਾ ਅਤੇ ਮਥਾ ਚੁੰਮਿਆ ਤੇ ਗਲ
ਨਾਲ ਲਾਯਾ ਫੇਰ ਭਾਈ ਬਾਲੇ ਨਾਲ ਪੈਰੀ ਪੌਣਾ ਹੋਇਆ ਫੇਰ ਮਹਿਤਾ ਜੀ ਅਤੇ
ਬਾਬਾ ਨਾਨਕ ਜੀ ਰਲ ਕੇ ਜੈਰਾਮ ਨੂੰ ਮਿਲਣ ਆਏ ਤਾ ਜੈਰਾਮ ਉਠ ਖਲੋਤਾ ਮਹਿ
ਤੇ ਦੇ ਪੈਰਾ ਉਤੇ ਮਥਾ ਟੇਕਿਓਸ ਤਾਂ ਜੈਰਾਮ ਨੂੰ ਮਹਿਤੇ ਗਲ ਨਾਲ ਲਾਇਆ ਅਤੇ
ਬੇਬੇ ਨਾਨਕੀ ਦੇ ਸਿਰ ਤੇ ਪਿਆਰ ਦਿਤਾ ਜੋ ਰਾਹ ਰਸਮ ਸੀ ਕਪੜਾ ਗਹਿਣਾ ਰੋਕ
ਬੇਬੇ ਨਾਨਕੀ ਨੂੰ ਮਹਿਤੇ ਦਿਤਾ ਬੜੀ ਖੁਸੀ ਹੋਈ ਬੈਠੇ ਅਰ ਬਾਤ ਕਰਦੇ ਕਰਦੇ ਮ
ਹਿਤੇ ਨਾਨਕ ਜੀ ਨੂੰ ਪੁਛਿਆ ਆਵੋ ਬਚਾ ਨਾਨਕ ਤੈਨੂੰ ਜੋ ਇਤਨਾ ਚਿਰ ਹੋਇਆ ਹੈ
ਏਥੇ ਆਯਾ ਸੌਕਿਆ ਖਟਿਆ ਅਤੇ ਕਿਆ ਜੀਵਿਆ ਹਈ ਅਤੇ ਕਿਤਨਾ ਕਗ
ਵਾਇਆ ਹਈ ਤਾ ਬਾਬੇ ਨਾਨਕ ਜੀ ਆਖਿਆ ਮਹਿਤਾ ਜੀ ਬਹੁਤ ਕੁਛ ਖਟਿਆ ਅ

੬੨ ਤੇ ਬਹੁਤ ਕੁਛ ਖਾਧਾ ਹੈ ਅਤੇ ਲੇਖਾ ਭੀ ਨਬਾਬ ਨਾਲ ਕਰਦੇ ਹੀ ਰਹੇ ਹਾਂ ਅਰ ਜੋ ਕੁਛ
ਪੈਸੇ ਵਧਦੇ ਰਹੇ ਸੋ ਨਬਾਬ ਕੋਲੋਂ ਲੈਂਦੇ ਹੀ ਰਹੇ ਹਾਂ ਪਰ ਅਸਾਡੇ ਪਾਸੇ ਕੋਈ ਦਮੜੀ
ਯਾ ਕੌਡੀ ਟਿਕਦੀ ਨਾਹੀ ਤਾਂ ਏਹੁ ਗਲ ਸੁਣਕੇ ਮਹਿਤਾ ਕਾਲੂ ਬਾਲੇ ਨਾਲ ਲੜਾਲ
ੜਨ ਅਤੇ ਬੜੇ ਦੁਰਬਚਨ ਲਗਾ ਬੋਲਣ ਤਾ ਗੁਰੂ ਨਾਨਕ ਜੀ ਨੇ ਭਾਈ ਬਾਲੇ ਨੂੰ ਸਾ
ਰਤ ਕੀਤੀ ਜੋ ਭਾਈ ਬਾਲਾ ਕਾਲੂ ਨਾਲ ਬੋਲਣਾ ਨਾਹੀ ਤਾ ਬਾਲਾ ਚੁਪ ਕਰ ਰਿਹਾ ਤਾਂ
ਫੇਰ ਕਾਲੂ ਨੇ ਆਖਿਆ ਜੋ ਮੈਂ ਤਾ ਜਾਤਾ ਸੀ ਜੋ ਨਾਨਕ ਕਿਰਤ ਕਰਨ ਲਗਾ ਹੈ ਅ
ਤੇ ਜੋ ਕੁਛ ਮੇਰਾ ਗਵਾਯਾ ਹੈ ਸੁ ਜੋ ਮੈਨੂੰ ਖਟ ਕੇ ਦੇਸੀ ਏਹੁ ਜੇਹੀਆ ਗਾਲੀਂ ਕਾਲੂ ਲ
ਗਾ ਕਰਨ ਜੇਹੀਆ ਕਾਲੂ ਦੀਆ ਆਹੀਆਂ ਫੇਰ ਜੈਰਾਮ ਨੂੰ ਭੀ ਆਖਿਓਸ ਤੁਸਾ
ਕੁਛ ਇਸ ਦੀ ਖਬਰ ਸਾਰ ਲੈਂਦੇ ਰਹਿਣੀ ਸੀ ਅਤੇ ਨਾ ਤੁਸਾ ਕਿਛ ਕਿਰਤ ਦੀ ਖਟੀ
ਸਭੀ ਨਾ ਇਸ ਦੀ ਕਿਧਰੇ ਕਹਾਣੀ ਕੀਤੀ ਤਾ ਬੇਬੇ ਨਾਨਕੀ ਜੀ ਬੋਲੀ ਪਿਤਾ ਜੀ ਏਥੇ
ਜੋ ਏਹ ਆਇਆ ਹੈ ਸੋ ਤੁਹਾਡਾ ਕਿਛ ਗਵਾਯਾ ਨਾਹੀ ਅਤੇ ਤੁਸੀ ਸੁਕਰ ਨਾਹੀ ਕਰ
ਦੇ ਜੋ ਕਿਰਤੇ ਨਾਨਕ ਜੀ ਲਗਾ ਹੈ ਅਤੇ ਕਿਰਤ ਵਿਚ ਪਰਚਿਆ ਹੈ ਯਾ ਤੇ ਕਿਰਤ
ਨਹੀ ਸੀ ਕਰਦਾ ਜਦ ਤਾਂ ਤੁਸੀ ਏਹੁ ਆਖਦੇ ਸੇ ਜੋ ਕਿਰਤ ਨਹੀ ਕਰਦਾ ਨਾਨਕ ਸੁੰਨ
ਹੋਇ ਕਰ ਬੈਠ ਰਹਿੰਦਾ ਹੈ ਹੁਣ ਕਿਰਤੇ ਲਗਾ ਹੈ ਇਕ ਦਿਨ ਖਟੰ ਭੀ ਗਹਿਸੀ ਅਤੇ
ਹੁਣ ਕਥਾ ਕਹਾਣੀ ਦੀ ਭੀ ਟੋਲ ਹੈ ਹੁਣੇ ਅਜਕਲ ਕਿਤੇ ਵਲ ਹੋਇ ਪੌਂਦੀ ਹੈ ਅਤੇ
ਨਾਨਕ ਜੀ ਨੇ ਕੁਛ ਅਸਾਡਾ ਗਵਾਯਾ ਨਾਹੀ ਅਰ ਅਸਾ ਹੋਰ ਕਿਆ ਕਰ ਦੇਖਣਾ ਹੈ
ਅਤੇ ਸੁਣੋ ਪਿਤਾ ਜੀ ਤੇਰੇ ਪਾਸੋ ਹੋਇ ਆਵਦੀ ਹੈ ਤਾ ਤੂ ਜੀ ਕਰ ਹੁਜੀ ਅਤੇ ਜੇਹਾ ਸਾ
ਨੂੰ ਦਰਦ ਹੈ ਤੇਹਾ ਅਸਾਥੋ ਦੂਣਾ ਦਰਦ ਤੈਨੂੰ ਹੈ ਤਾ ਕਾਲੂ ਨੇ ਆਖਿਆ ਹੇ ਪੁਤ੍ਰ ਨਾਨ
ਕੀ ਜੀ ਜੋ ਮੇਰੇ ਪਾਸੋ ਹੋਇ ਆਵੇਗੀ ਤਾਂ ਹੋਰ ਕਿਆ ਚਾਹੀਦਾ ਹੈ ਅਰ ਹੇ ਪੁਤ੍ਰ ਨਾਨ
ਕੀ ਜੇ ਕਰੋਗੇ ਤਾਂ ਭਲੀ ਥਾਂਇ ਖੜੀ ਦੇਖ ਕੇ ਕਰਣੀ ਜੇਹੀ ਕੇਹੀ ਥਾਇ ਨ ਦੇਵੇ ਤਾ ਫੇ
ਰ ਜੈਰਾਮ ਬੋਲਿਆ ਮਹਿਤਾ ਜੀ ਅਸਾ ਮਿਨਤ ਨਾਹੀ ਲਾਵਣੀ ਅਰ ਮੂਲ ਰੋਣਾ
ਖੜੀ ਪਖੋ ਕੇ ਰੰਧਾਵੇ ਰਹਿੰਦਾ ਹੈ ਸੋ ਉਸ ਦੇ ਘਰ ਧੀਅ ਹੈਗੀ ਹੈ ਪਖੋ ਕੇ ਰੰਧਾਵਿਆ
ਦਾ ਪਟਵਾਰੀ ਹੈ ਅਤੇ ਪੁਨਿ ਅਰ ਬਕਹਾਣੀ ਕਰਦਾ ਹੈ ਅਤੇ ਬਹੁਤ ਅਸਾ ਓਥੇ ਕ
ਹਾਣੀ ਦੀ ਟੋਲ ਹੈ ਅਤੇ ਅਗੇ ਜੋ ਕਰਤੇ ਨੂੰ ਭਾਵੇਗੀ ਸੋਈ ਹੋਇਦੀ ਅਰ ਮਹਿਤਾ
ਜੀ ਤੁਸੀ ਚਿਤ ਥਾਇ ਰਖੋ ਕਰਤਾਰ ਭਲੀ ਕਰੇਗਾ ਤਾਂ ਕਾਲੂ ਕਹਿਆ ਹੇ ਪੁਤ੍ਰ ਜੈਰਾ
ਮ ਨਾਨਕੀ ਦਾ ਸੁਖ ਮੁਰਾਦ ਤਾਂ ਮੈਂ ਡਿਠਾ ਹੈ ਪਰ ਹੁਣ ਨਾਨਕ ਜੀ ਦਾ ਭੀ ਸੁਖ ਮੁਰਾ
ਦ ਆਪਨੇ ਜੀਵਦੇ ਜੀਵ ਵੇਖ ਲਵਾਂ ਤਾਂ ਮੇਰਾ ਮਨ ਠੰਢਾ ਹੋਵੇਗਾ ਤਾਂ ਫੇਰ ਜੈਰਾਮ

੮੫ ਣ ਦਾ ਥਤੇ ਗੁਫਾ ਐਸੀ ਹੋਵੇ ਜਿਥੇ ਚੰਦ੍ਰਮਾਂ ਅਤੇ ਸੂਰਜ ਭੀ ਨਾਹੀ ਨਜਰ ਆਵਣ ਅ
ਤੇ ਸੌਣ ਵਾਸਤੇ ਸੁਪਨੇ ਵਿਚ ਭੀ ਥਾਉ ਨ ਹੋਵੇ ਸੁਪਨੇ ਮਾਤ੍ਰ ਭੀ ਨਾ ਸਵੀਏ ਐਸੀ ਤੇ
ਗੁਫਾ ਹੋਵੇ ਤੰਗ ਅਰਥ ਕਿਆ ਸੌਣੇ ਦੀ ਥਾਉ ਨਾ ਹੋਵੇ ਏਤਨੇ ਸਾਧਨ ਭੀ ਕਰੀਏ
ਤਉ ਭੀ ਕੀਮਤ ਨਹੀ ਪਾਈ ਜਾਂਦੀ ਜੇ ਕੇਡਾ ਵਡਾ ਤੇਰਾ ਨਾਉ ਆਖੀਏ ॥੧॥ ਆਪ ਕੈ
ਸਾ ਹੈਂ ਸਚਾ ਹੈ ਅਤੇ ਨਿਰਾਕਾਰ ਹੈਂ ਅਤੇ ਆਪਨੇ ਅਸਥਾਨ ਵਿਖੇ ਇਸਥਿਤ ਹੈਂ ਅ
ਰਥ ਕਿਆ ਤੇਰੇ ਅਸਥਾਨ ਤੀਕਰ ਕੋਈ ਨਹੀ ਪਹੁੰਚ ਸਕਦਾ ॥੧॥ ਜਿਤਨੇ ਲੋਕ
ਹੈਨ ਇਕ ਦੂਸਰੇ ਕੋਲੋਂ ਸੁਣ ਸੁਣ ਆਖਣ ਨੂੰ ਆਖਦੇ ਹੈਨ ਜੇਹੜੇ ਤੈਨੂੰ ਭਾਵਦ
ਹੈਨ ਤਾ ਓਹੁ ਜੀਵ ਤੇਰੀ ਚਾਹ ਕਰਦੇ ਹਨ ਆਖਣ ਨੂੰ ਤਾਂ ਆਖਦੇ ਹੀ ਹੈਨ ਪਰੰਤੂ ਜੋ
ਤੈਨੂੰ ਭਾਵਦਾ ਹੈ ਓਹ ਜੀਵ ਤੇਰੀ ਇਛਾ ਕਰਦਾ ਹੈ ਫੇਰ ਐਸੇ ਸਾਧਨ ਭੀ ਕਰੇ ਆਪ
ਨੇ ਆਪ ਕੋ ਕੁਹਾਵੇ ਕਿਆ ਇਕ ਵਾਰੀ ਛੁਰੀ ਮਾਰਕੇ ਕਟਿ ਸੁਟਿਆ ਅਤੇ ਵਾਰ ਵ
ਰ ਕਿਆ ਵਾਲ ਵਾਲ ਕਰਕੇ ਕਟਿ ਸੁਟੀਏ ਨਿਕਾ ਕਰਕੇ ਭੀ ਕਟੀਏ ਫੇਰ ਪੀਸ
ਣ ਵਾਉ ਚਕੀ ਤਿਸ ਵਿਚ ਆਪਣੇ ਆਪ ਨੂੰ ਪਾਇਕਰ ਪੀਸਾਈਏ ਫੇਰ ਅ
ਗ ਵਿਚ ਪਾਇਕੇ ਜਲਾਈਏ ਆਪਣੇ ਆਪ ਨੂੰ ਅਤੇ ਭਸਮ ਨਾਲ ਭਸਮ ਰਲ
ਇ ਦੇਵੀਏ ਐਸੇ ਸਾਧਨ ਭੀ ਕਰੀਏ ਤੌ ਭੀ ਹੇ ਭਗਵੰਤ ਤੇਰੀ ਕੀਮਤ ਨਹੀ ਪਾਈ
ਜਾਂਦੀ ਹਉ ਕੇਵਡਾ ਕ ਵਡਾ ਤੇਰਾ ਨਾਉ ਆਖਾ ਫੇਰ ਐਸੇ ਸਾਧਨ ਹੋਰ ਭੀ ਕਰੀਏ ਪੰ
ਛੀ ਹੋਇਕਰ ਜੇ ਅਸਮਾਨ ਦੇ ਵਿਚ ਭਉਵੀਏ ਇਕ ਅਸਮਾਨ ਕਿਆ ਸੈਕੜੇ ਅ
ਅਸਮਾਨਾ ਵਿਚ ਉਡਕੇ ਜਾਵੀਏ ਐਸਾ ਸੂਖਮ ਰੂਪ ਧਾਰੀਏ ਨਾ ਕੁਛ ਪੀਵੀਏ
ਤੇ ਨਾ ਕੁਛ ਖਾਵੀਏ ਤੌ ਭੀ ਕੀਮਤ ਨਹੀ ਪਾਈ ਜਾਂਦੀ ਜੇ ਕੇਡਾ ਵਡਾ ਤੇਰਾ ਨਾਮ ਹੈ-
ਗੁਰੂ ਨਾਨਕ ਸਾਹਿਬ ਜੀ ਆਖਦੇ ਹੈਨ ਲਖ ਮਣਾ ਦੇ ਕਾਗਤ ਕਰੀਏ ਅਤੇ ਪੜ੍ਹ
ਰ ਕੇ ਓਹਨਾ ਕਾਗਦਾ ਲਿਖਿਆ ਹੋਇਆ ਵਿਚ ਭਾਉ ਭੀ ਕਰੀਏ ਅਤੇ ਸਾਹੀ ਇ
ਤਨੀ ਬਣੇ ਜਿਸਦਾ ਤੋਟਾ ਨਾ ਆਵੈ ਬਨਾਸਪਤੀ ਦੀ ਆ ਕਲਮਾ ਕਰੇ ਲਿਖਣੇ ਵ
ਲਾ ਪਵਣ ਦੇਵਤਾ ਹੋਵੇ ਤੌ ਭੀ ਤੇਰੀ ਕੀਮਤ ਨਹੀ ਪਾਈ ਜਾਂਦੀ ਜੇ ਕੇਡਾ ਤੇਰਾ ਨਾਮ
ਹੈ ਤੂੰ ਬਿਅੰਤ ਹੈ   ਜਾਂ ਏਹੁ ਸਬਦ ਗੁਰੂ ਨਾਨਕ ਜੀ ਕਹਿਆ ਤਾ ਫੇਰ ਸ੍ਰੀ ਨਿਰੰਕਾ
ਰ ਜੀ ਕਹਿਆ ਹੇ ਨਾਨਕ ਜੀ ਜਿਸ ਪਰ ਤੇਰੀ ਨਜਰ ਤਿਸੇ ਪਰ ਮੇਰਾ ਕਰਮ ਮੇ
ਰਾ ਨਾਉ ਸ੍ਰੀ ਪਾਰਬ੍ਰਹਮ ਪਰਮੇਸਰ ਅਰ ਤੇਰਾ ਸ੍ਰੀ ਸਤਿਗੁਰੂ ਪਰਮੇਸਰ ਏ
ਤਨਾ ਸੁਨਕੇ ਸ੍ਰੀ ਗੁਰੂ ਨਾਨਕ ਜੀ ਨਿਰੰਕਾਰ ਸ੍ਰੀ ਠਾਕੁਰ ਜੀ ਕੀ ਚਰਨੀ ਪਏ ਤਾ ਸ੍ਰੀ
ਨਿਰੰਕਾਰ ਜੀ ਨੇ ਕੁਦਰਤ ਦਾ ਸਿਰੋਪਾਉ ਗੁਰੂ ਨਾਨਕ ਜੀ ਕੋ ਪਹਿਨਾਇਆ ਤਾਂ

ਗੁਰੂ ਨਾਨਕ ਜੀ ਕਹਿਆ ਹੇ ਸ੍ਰੀ ਪਾਰਬ੍ਰਹਮ ਜੀ ਮੈਨੂੰ ਤੂੰ ਓਹੀ ਸਿਰੇ ਪਾਉ ਦੇਹੁ ਜੀ ਜੋ ਮੈਂ ਤੇ ੯੫
ਰਾ ਨਾਮ ਹੀ ਜਪਦਾ ਰਹਾਂ ਜੀ ਤਾਂ ਸ੍ਰੀ ਨਿਰੰਕਾਰ ਜੀ ਕਹਿਆ ਹੇ ਨਾਨਕ ਜੀ ਮੈ ਤੈਨੂੰ ਆਪ
ਣੇ ਨਾਮ ਦਾ ਸਿਰੇ ਪਾਉ ਦੇਤਾ ਹੋਂ ਸੋ ਤੂੰ ਇਸ ਨਾਮ ਕੋ ਆਪ ਭੀ ਜਪ ਅਤੇ ਸੰਸਾਰ ਕੋ ਭੀ
ਉਪਦੇਸ਼ ਦੇਇ ਕਰ ਜਪਾਊ॥ ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅ
ਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥ ਜਪੁ॥ ਜੋ ਕੋਈ ਤੇਰੇ ਪੰਥ ਮੈ ਆਵੇ
ਗਾ ਸਭ ਕੋ ਮੈਂ ਬਖਸਾਗਾ ਤਾਂ ਗੁਰੂ ਨਾਨਕ ਜੀ ਨੇ ਖੜੇ ਹੋਇ ਕਰ ਏਕ ਏਹੁ ਸਬਦ
ਸੁਣਾਇ ਕਰ ਡੰਡਉਤ ਕਰੀ ਸ੍ਰੀ ਨਿਰੰਕਾਰ ਜੀ ਦੇ ਅਗੇ ਤਾਂ ਸ੍ਰੀ ਠਾਕੁਰ ਜੀ ਨੇ ਹੁਕਮ
ਦੀਆ ਹੇ ਨਾਨਕ ਦੁਕਾਨ ਦੀ ਕਿਰਤ ਛੋੜਕੇ ਅਬ ਸੰਸਾਰ ਕੋ ਮੇਰੇ ਨਾਮ ਦਾ ਜਾਪ ਜ
ਪਾਓ ਅਰ ਜਗਤ ਮੈ ਮੇਰੇ ਨਾਮ ਕਾ ਚਕ੍ਰ ਫੇਰੋ ਅਤੇ ਸ੍ਰੀ ਨਿਰੰਕਾਰ ਜੀ ਨੇ ਨਉ ਨਿਧੀ
ਅਠਾਰਾਂ ਸਿਧੀ ਗੁਰੂ ਨਾਨਕ ਜੀ ਦੇ ਚਰਨੀ ਲਾਇ ਦਿਤੀਆ ਅਰ ਵਿਦਿਆ ਕੀ
ਤਾ ਤਾਂ ਫੇਰ ਸ੍ਰੀ ਠਾਕੁਰ ਜੀ ਨੇ ਆਪਨੇ ਪਾਰਖਦੇ ਕੋ ਹੁਕਮ ਦੀਆ ਜੋ ਤੁਮ ਸ੍ਰੀ ਨਾ
ਨਕ ਜੀ ਕੋ ਉਸੀ ਘਾਟ ਪਰ ਪਹੁੰਚਾਇ ਆਵੋ ਤਾਂ ਸੇਵਕ ਆਇ ਕਰ ਸ੍ਰੀ ਨਾਨ
ਕ ਜੀ ਕੋ ਉਸੀ ਅਸਥਾਨ ਪਰ ਪਹੁਚਾਇ ਗਏ ਤਾਂ ਜਿਸ ਵੇਲੇ ਸ੍ਰੀ ਗੁਰੂ ਜੀ ਦ
ਰਿਆਉ ਵਿਚੋਂ ਨਾਵਣ ਆਵਦਾ ਸੀ ਉਸੀ ਵੇਲੇ ਓਹੁ ਖਿਜਮਤਗਾਰ ਕਪੜੇ ਲੈ
ਕਰ ਦਰਿਆਉ ਉਪਰ ਰੋਜ ਉਥੇ ਹੀ ਆਇ ਬੈਠਦਾ ਸੀ ਜਦ ਤੀ ਸਰਾ ਦਿਨ ਹੋਇਆ
ਖਿਜਮਤਗਾਰ ਨੂੰ ਖੜੋਤਿਆ ਤਾਂ ਉਸ ਵੇਲੇ ਗੁਰੂ ਬਾਬਾ ਜੀ ਦਰਿਆਇ ਵਿਚੋਂ ਬ
ਹਰਿ ਨਿਕਲ ਆਯਾ ਤਾਂ ਖਿਜਮਤਗਾਰ ਨੇ ਦੇਖਕਰ ਦੌੜਕੇ ਬਾਬੇ ਜੀ ਦੇ ਚਰਨਾ
ਤੇ ਮਥਾ ਟੇਕਿਆ ਅਤੇ ਕਪੜੇ ਅਗੇ ਰਖੇ ਤਾਂ ਗੁਰੂ ਨਾਨਕ ਜੀ ਨੇ ਸੇਵਕ ਨੂੰ ਆ-
ਖਿਆ ਨਿਹਾਲ ਭਾਈ ਤਾਂ ਇਤਨੇ ਕਹਿਣੇ ਨਾਲ ਕਪਾਟ ਉਸਦੇ ਖੁਲ ਗਏ ਅ
ਤੇ ਗਿਆਨ ਹੋਇ ਗਿਆ ਤਿਸਨੂੰ ਅਤੇ ਉਸਨੂੰ ਫੇਰ ਘਰ ਦੀ ਓਰ ਭੇਜਿਆ ਕਹਿ
ਆ ਬੇਬੇ ਜੀ ਕੋ ਜਾਇ ਕਰ ਕਹੁ ਜੁ ਤੇਰਾ ਭਾਈ ਜੀ ਆਇਆ ਹੈ ਇਤਨਾ ਸੁਣਕ
ਰ ਸਾਰਾ ਪਰਵਾਰ ਖੁਸੀ ਹੋਇਆ ਅਤੇ ਸੁਲਖਣੀ ਜੀ ਕੋ ਬੜਾ ਧੀਰਜ ਆਨ ਹੋ
ਇਆ ਭੁਈਆ ਜੈਰਾਮ ਸੁਣਦੇ ਹੀ ਜਾਇ ਕਰ ਮਿਲਿਆ ਜਦ ਸ੍ਰੀ ਗੁਰੂ ਜੀ ਦਰਿ
ਆਓ ਸਹਰ ਨੂੰ ਆਏ ਤਾਂ ਸਭ ਲੋਕਾਂ ਨੇ ਕਹਿਆ ਏਹ ਤਾ ਦਰਿਆਓ ਵਿਚ ਪਾਇ
ਆ ਸੀ ਅਤੇ ਦੌਲਤ ਖਾਨ ਨੇ ਜਾਲ ਪਵਾਇਆ ਸੀ ਤਦ ਭੀ ਨਹੀ ਸੀ ਨਿਕਲਿ
ਆ ਬਹੁਤ ਲਭ ਥਕੇ ਸਾਨ ਨਹੀ ਸੀ ਲਭਾ ਹੁਣ ਕਿਥੋ ਨਿਕਲ ਆਇਆ ਤਾਂ
ਗੁਰੂ ਨਾਨਕ ਜੀ ਹਟੀ ਪੁਰ ਆਏ ਦੇਖੇ ਤੋ ਜੰਦਰੇ ਲਗੇ ਹੈਨ ਪੁਛਿਆ ਜੰਦਰੇ ਕਿਉਂ

੯੬ ਲਗਾਏਪਏਨ ਤਾਂ ਜੈਰਾਮਨੇਕਹਿਆਨਬਾਬੇਨੇਲਗਾਏਹੈਨਹੁਕਮਕੀਤਾਜੰਦਰੇ
ਤੋੜਕਰ ਦੁਕਾਨਲੁਟਲਓਜਿਸਦਾਜੀਆਰਾਹੇਲੈਜਾਏ ਅਤੇਮੁਖਤੇਏਹੁਕਹਿ
ਨਕੋਈਹਿੰਦੂਹੈਨਾਕੋਈਮੁਸਲਮਾਨਹੈ ਅਤੇਲੋਕਹੁਕਮਸੁਨਕਰਲਗੇਲੁਟਣਜੈ
ਰਾਮਭੀਖੜਾਦੇਖੇ ਅਤੇ ਆਪਣੇਗਲਵਿਚਖਫਨੀਪਹਿਣਲਈ ਅਤੇਖੜੇਦੇ
ਖਦੇਹੈਨ ਲੁਟਹੋਰਹੀਹੈਦੌਲਤਖਾਨਕੇਖਬਰੇਈਵਹੁਭੀਆਇਆ ਅਤੇਸਾਹਿ
ਬਾਂਨੇਉਸਦੀਤੁਫਦੇਖਿਆਹੀਨਹੀਬੋਲਿਭੀਨਹੀਤਾਂ ਲੋਕਾਆਖਿਆਖਾਨਜੀ
ਨਾਨਕਤਾਦਰਿਆਉਵਿਚਪਾਇਆਸੀ ਸੋਇਸਨੇਓਥੋਚੋਟਖਾਧੀਹੈ ਏਹੁਖਾਲੀ
ਨਹੀ ਇਸਨੂੰਕੁਛਖੁਦਾਇਦੀਮਿਹਰਹੋਈਹੈ ਅਤੇਲੋਕਾਂ ਲੁਟਦਿਆਨੂੰਦੌਲ
ਤਖਾਨਨੇਹਟਾਇਦੀਆ ਅਤੇਕਹਿਆਜੈਰਾਮਹਟੀਕੋਬੰਦਕਰੋ ਅਤੇਦੌਲਤ
ਖਾਨਦਿਨਗੀਰਹੋਇਕੇਘਰਨੂੰਉਠਆਇਆ ਅਤੇ ਸ੍ਰੀਗੁਰੂਜੀਬਾਹਰਨਿਕ
ਲਕਰਕੇਖੜਾਹੋਇਗਿਆ ਮੁਖਤੇਹਿੰਦੂ ਅਤੇਮੁਸਲਮਾਨਦੋਨੋਕਾਨਿਖੇਧਕਰੇ
ਤੇਕਾਜੀਨੇਸੁਨਕੇਬਾਬੇਜੀਦੇਪਾਸ ਆਣਕੇਕਹਿਆ ਹੇਨਾਨਕਜੀਤੁਸੀਆਖ
ਦੇਹੋ ਨਾਕੋਈਮੁਸਲਮਾਨਹੈ ਅਤੇਨਾਕੋਈਹਿੰਦੂਹੈ ਤੁਧਨੇਕਿਆਪਾਇਆਹੈ
ਤਾਂ ਬਾਬੇਕਹਿਆ ਜੋਹਿੰਦੂਆਂਦੇਕਰਮਕਰੇਸੋਈਹਿੰਦੂਕਹੀਦਾਹੈ ਅਤੇਜੋਮੁ
ਸਲਮਾਨਾਂਦੇਕਰਮਕਰੇਸੋਈਮੁਸਲਮਾਨ ਤਾਂਕਾਜੀ ਪੁਛਿਆਮੁਸਲਮਾਨ
ਦੇਕਰਮਕੇਹੜੇਹੈਨ ਤਾਂ ਬਾਬੇਆਖਿਆ ਸਲੋਕਮ:੧ ਮੁਸਲਮਾਨਕ
ਹਾਵਣਮੁਸਕਲਜਾਹੋਇਤਾਂਮੁਸਲਮਾਨਕਹਾਵੈ। ਅਵਲਅਉਲਦੀਨਕਰ-
ਮਿਠਾਮਸਕਲਮਾਨਾਮਾਲਮੁਸਾਵੈ। ਹੋਇਮੁਸਲਮਦੀਨਮੁਹਾਣੈਮਰਣਜੀ
ਵਣਕਾਭਰਮਚੁਕਾਵੈ। ਰਬਕੀਰਜਾਇਮੰਨੇਸਿਰਉਪਰਕਰਤਾਮੰਨੇਆਪ
ਗਵਾਵੈ। ਤਉਨਾਨਕਸਰਬਜੀਆਮਿਹਰੰਮਤਹੋਇਤਾਮੁਸਲਮਾਨਕਹਾਵੈ।
੧। ਮਿਹਰਮਸੀਤਸਿਦਕਮੁਸਲਾਹਕਹਲਾਲਕੁਰਾਨ। ਸਰਮਸੁਨਤਸੀਲ
ਰੋਜਾਹੋਹੁਮੁਸਲਮਾਣੁ। ਕਰਣੀਕਾਬਾਸਚੁਪੀਰਕਲਮਾਕਰਮਨਿਵਾਜ। ਤ
ਸਬੀਸਾਤਿਸੁਭਾਵਸੀਨਾਨਕਰਖੈਲਾਜ। ਤਿਸਕਾਪਰਮਾਰਬਾ।
ਹੇਕਾਜੀਮੁਸਲਮਾਨਕਹਾਵਣਾਭੀਬਹੁਤ ਔਖਾਹੈ ਬਹੁਤਮੁਸਕਲਹੈ ਜੇ
ਕਰ ਇਤਨੇਲਖਣਹੋਵਨਤਾਮੁਸਲਮਾਨਕਹੀਦੈ ਕੇਹੜੇਲਖਣਹੋਵਨਅ
ਵਲਪਹਿਲੇਔਲੀਆਲੋਕਜੋਸੰਤਹੈਨ ਤਿਨਾਦਾਦੀਨਜੋਧਰਮਹੈਤਿਸਨੂੰ
ਮਿਠਾਕਰੇ ਮਸਕਲਾਕਰੇਮਾਨਦਾਕਿਆ ਅਭਿਮਾਨਕੋਦੂਰਕਰੇਅਤੇਮਾਂ

ਲਖਣੁਜੋਹੈ ਸੋਪਰਮੇਸਰਦੇਨਾਮਉਪਰ ਖਰਾਇਤਕਰੇਹੋਵੇ ਮੁਸਲਮਕਾਇਮਾਕਿ
ਆਇਸਾਬਿਤ ਮੁਹਾਣੇ ਜੋਹੈਨ ਮੁਖੀਮੁਲਾਹ ਸੋਤਜਣੋ ਸੰਸਾਰਤੇਪਾਰ ਕਰਨਵਾ
ਲੇਮਰਣੁਜੀਵਣੁਦਾ ਸੰਸਾਜੋਹੈਤਿਸਨੂੰ ਦੂਰਕਰੇ ਰਬਦਾਭਾਣਾ ਸਿਰ ਉਪਰ ਮੰਨੇ
ਕਰਤੇਨੂੰਮੁਖਮੰਨੇ ਆਪਣਾਆਪਜੋ ਆਪਾਭਾਵਹੈਤਿਸਨੂੰ ਦੂਰਕਰੇ ਤਬਗੁਰੂ
ਨਾਨਕਸਾਹਿਬਕਹਿੰਦੇਹੈਨ ਸਭਨਾ ਜੀਵਾਂਦੇ ਉਪਰ ਮਿਹਰਬਾਨੀਕਰੇ ਜੇਕਰਏਹ
ਲਖਣੁ ਹੋਵਨ ਤਾਂਮੁਸਲਮਾਨ ਹੁੰਦਾਹੈ ਸਭਨਾਂ ਦੇਉਪਰਮਿਹਰਕਰਨੀ ਏਹੁਮਸੀ
ਤਕਰਨੀ ਹਕੰਹਲਾਲਦਾਖਾਨਾ ਸੋਈਕਰਾਨ ਪੜ੍ਹੇ ਪਾਪਾਂਵਲੋਂਸਰਮਕਰਨੀ ਏਹੀ
ਸੁਨਤ ਕਰਾਵੈ ਜਤ ਸਤ ਜੇਨਾਰਖਣਾ ਏਹ ਰੋਜਾਰਖੇ ਤੌਂ ਮੁਸਲਮਾਨਹੁੰਦਾਹੈ ਜੇੜ੍ਹੇ
ਸੁਭਕਰਮਕਰਨੇ ਏਹੁਮਕਾਕਰੇ ਜੇਹਨਾ ਸਚ ਬੋਲਣਾਹੈ ਏਹੁਪੀਰਕਰੇ ਸੁਭਕਰ
ਮਕਰਨੇਏਹੀ ਕਲਮਾਪੜ੍ਹੇ ਅਤੇਨਿਵਾਜਕਰੇ ਜੇਹਨਾਪਰਮੇਸਰਦਾਭਾਣਾ ਮੰਨਣਾ
ਹੈ ਏਹੁ ਤਸਬੀ ਫੇਰੇ ਗੁਰੂਨਾਨਕਜੀਕਹਿੰਦੇਹੈਨ ਤੌਂਪਰਮੇਸਰਦੀਦਰਗਾਹਵਿਚ
ਪਤ ਰਹੈਗੀ ਹੇ ਕਾਜੀ ਏਹੁਲਖਣੁਮੁਸਲਮਾਨਾਂਦੇਹੈਨ ਤਾਂਕਾਜੀਨੇਕਹਿਆ ਹਿੰਦੂ
ਆਂਦੇਲਖਣਕੌਣਹੈ ਤਾਂ ਬਾਬੇਜੀ ਸਲੋਕਕਹਿਆ॥ ਸਲੋਕ ਮਹਲਾ ੧
ਹਿੰਦੂ ਭੂਲੇ ਅਖੂਟੀਜਾਹੀ॥ ਨਾਰਦਿਕਹਿਆ ਸਿਪੂਜਕਰਾਹੀ॥ ਅੰਧੇ ਗੁੰਗੇ ਅੰਧ
ਅੰਧਾਰਾ॥ ਪਾਥਰਲੇ ਪੂਜਹਿਮੁਗਧਗਵਾਰਾ॥ ਓਇਜਿਆਪਡੁਬੇ ਤੁਮਕਹਿ ਤਰ
ਣਹਾਰਾ॥੧॥ ਪਰਹਰਕਾਮਕ੍ਰੋਧਝੂਠਨਿੰਦਾ॥ ਤਜਮਾਇਆਅਹੰਕਾਰਚੁਕਾਵੈ॥ ਤਜ
ਕਾਮਕਾਮਨੀਮੋਹਤਜੈ ਤਾਂਅੰਜਨਮਾਹਿਨਿਰੰਜਨਪਾਵੈ॥ ਤਜਮਾਨਅਭਿਮਾਨਪ੍ਰੀ
ਤਿ ਸੁਤਦਾਰਾਤਜਪਿਆਸਆਸਰਾਮਲਿਵਲਾਵੈ॥ ਨਾਨਕਸਾਚਾਮਨਿਵਸੈ ਸਾਚ
ਸਬਦਿਹਰਿਨਾਮਸਮਾਵੈ॥੨॥ ਹਿੰਦੂ ਭੂਲੇਹੋਏਹੈਨ ਅਤੇਉਪਠੇਹੀਜਾਂਦੇਹੈਨਅ
ਤੇਮਨਨਾਰਦਦੇਆਖੇਲਗਦੇਹੈਨ ਤਿਸਕਰਕੇ ਅੰਧੇਹੈਨ ਬ੍ਰਹਮਾਦ੍ਰਿਸਟੀਨਹੀਦੇ
ਖਸਕਦੇ ਤੇ ਗੁੰਗੇਹੈਨ ਪਰਮੇਸਰਦਾਜਸਨਹੀ ਕਰਸਕਦੇ ਪਥਰਾਂਨੂੰ ਪੂਜਦੇਹੈਨ ਮੂ
ਰਖਹੈਨ ਸੋਪਰਜੇੜ੍ਹੇਆਪਡੁਬਣਵਾਲੇਹੈਨ ਸੋਤਿਨ੍ਹਾਂਨੂੰਕਿਸਤਰਾਂਤਾਰਣ ਵਾਲੇਹੋ
ਵਨਗੇ ਹਿੰਦੂਆਂਦੇਕਰਮ ਏਹ ਹੈਨ ਤਿਆਗੇ ਕਾਮਕ੍ਰੋਧਨੂੰ ਅਤੇ ਝੂਠਭੀਨ ਬੋਲੇ ਤੇ
ਨਿੰਦਿਆਨਕਰੇ ਅਤੇ ਅਹੰਕਾਰਦੀ ਤਾਂਜੜ੍ਹਹੀਉਠਾਵੈ ਇਸਤ੍ਰੀ ਆਦਿਕਾਂਦਾ ਸਰ
ਨਕਰੇ ਅਤੇਚਿਤਦੀਆਕਾਮਨਾਦੂਰਕਰੇ ਇਤਨਿਆਂ ਕਰਮਾਂ ਕੀਤਿਆਂਦਾਫ
ਲਕੀਹ ਹੁੰਦਾਹੈ ਅੰਞਨਜੋਮਾਇਆ ਅਥਵਾਸੰਸਾਰ ਇਸਦੇਵਿਚ ਹੁੰਦਿਆਂਹੀ ਪ
ਰਮੇਸਰਨੂੰਪਾਇਲੈਂਦਾਹੈ ਅਤੇਫੇਰਮਾਨਕੋਭੀਤਿਆਗਦੇਵੇ ਅਭਿਮਾਨਕੋਭੀ

੯੮ ਤਿਆਗੇ ਇਸਤ੍ਰੀ ਪੁਤ੍ਰਾਂ ਨਾਲ ਪ੍ਰੀਤ ਨਾ ਕਰੈ ਇਤਿਆਦਿਕ ਤ੍ਰਿਸਨਾ ਤਿਆਗੇ ਅਤੇ ਸ
ਰਬ ਤਿਆਗੇ ਪਰਮੇਸਰ ਦੇ ਨਾਮ ਦੀ ਆਸਾ ਕਰੇ ਅਤੇ ਰਾਮ ਨਾਮ ਨਾਲ ਲਿਵ ਲਾਵੈ
ਸਾਹਿਬ ਗੁਰੂ ਨਾਨਕ ਜੀ ਬਚਨ ਕਰਦੇ ਹੈਨ ਜੇਕਰ ਸਰਾਇ ਸਦੇ ਮਨ ਵਿਚ ਵਸੈ ਗੁ
ਰਾ ਦੇ ਸਬਦ ਕਰਕੇ ਸਰੇ ਸਬਦ ਕਰਕੇ ਹਰੀ ਜੀ ਦੇ ਨਾਮ ਵਿਚ ਸਮਾਇ ਜਾਵੇਗਾ ਜਾਂ
ਏਹ ਬਚਨ ਬਾਬਾ ਜੀ ਨੇ ਕਹੇ ਤਾਂ ਕਾਜੀ ਚੁਪ ਕਰ ਗਇਆ ਅਤੇ ਬਾਬਾ ਜੀ ਮਸਤਾਨਾ
ਹੀ ਰਹੇ ਅਤੇ ਸਹਿਰ ਵਿਚ ਵੜ੍ਹੇ ਹੀ ਨਾਹੀ ਰੇਤੂੰ ਦੇ ਵਿਛੌਨੇ ਉਪਰ ਬੈਠੇ ਹੀ ਰਹਿਨ ਬਾਬੇ
ਜੀ ਦਾ ਏਹੁ ਰੰਗ ਦੇਖ ਕੇ ਵਡੀ ਲੋਕ ਆਖਣ ਲਗੇ ਦੇਖੋ ਭਾਈ ਨਾਨਕ ਜੋ ਸਰਕਾਰ
ਦੇ ਪੈਸੇ ਗਵਾਇਦਾ ਹੁੰਦਾ ਸੀ ਅਤੇ ਫਕੀਰਾਂ ਨੂੰ ਖਵਾਇਦਾ ਸੀ ਸੋ ਹੁਣ ਓਨਾ ਪੈਸਿਆ
ਨੂੰ ਗਵਾਇਕੇ ਏਹ ਰੰਗ ਕਰ ਬੈਠਾ ਹੈ ਅਤੇ ਕਈ ਏਹੁ ਡੰਡ ਪਾਵਨ ਜੋ ਨਾਨਕ ਨੂੰ ਭੂਤ
ਲਗਾ ਹੈ ਤਾਂ ਖਪਤੀ ਹੋਇ ਬੈਠਾ ਹੈ ਜਾਂ ਦੌਲਤ ਖਾਨ ਨੇ ਏਹੁ ਬਾਤ ਸੁਣੀ ਜੋ ਨਾਨਕ
ਖਪਤੀ ਹੋਇਆ ਹੈ ਤਾਂ ਦੌਲਤ ਖਾਨ ਲੋਦੀ ਨੇ ਜੈਰਾਮ ਨੂੰ ਬੁਲਾਇਆ ਅਤੇ ਆ
ਖਿਓਸੁ ਜੈਰਾਮ ਨਾਨਕ ਜੋ ਤੇਰਾ ਸਾਲਾ ਹੈ ਮੋਦੀ ਖਾਨੇ ਦਾ ਕਾਮ ਕਰਤਾ ਥਾ ਸੋ ਤੋ ਖ
ਪਤੀ ਹੋਇ ਬੈਠਾ ਹੈ ਅਤੇ ਤੂੰ ਪੈਸਿਆ ਦੇ ਹਿਸਾਬ ਦਾ ਜਬਾਬ ਦੇਹੁ ਤਾਂ ਜੈਰਾਮ ਸੁਣ
ਕਰ ਬਡ੍ਰਾ ਦਲਗੀਰ ਹੋਇਆ ਅਤੇ ਖਾਨ ਕੋ ਕਹਿਆ ਹੇ ਖਾਨ ਜੀ ਮੈਂ ਨਾਨਕ ਕੇ ਪਾ
ਸ ਜਾਤਾ ਹੂੰ ਤੋ ਖਾਨ ਨੇ ਹੁਕਮ ਦੀਆ ਅਛਾ ਨਾਨਕ ਕੇ ਪਾਸ ਜਾਓ ਤਾਂ ਜੈਰਾਮ ਨਾਨਕ
ਜੀ ਦੇ ਪਾਸ ਆਇਆ ਅਤੇ ਆਣ ਕੇ ਆਖਿਓਸ ਹੇ ਨਾਨਕ ਜੀ ਖਾਨ ਹਿਸਾਬ ਮੰ
ਗਦਾ ਹੈ ਸੋ ਤੁਸੀ ਚਲੋ ਹਿਸਾਬ ਦੇ ਆਵੀਏ ਤਾਂ ਜੈਰਾਮ ਅਤੇ ਗੁਰੂ ਨਾਨਕ ਜੀ ਦੋਨੋ
ਖਾਨ ਦੇ ਪਾਸ ਆਏ ਖਾਨ ਨੇ ਕਹਿਆ ਹਿਸਾਬ ਹਮਾਰਾ ਨਾਨਕ ਜੀ ਦੇਵੋ ਤਾਂ ਨਾਨਕ
ਜੀ ਕਹਿਆ ........... ਖਾਨ ਜੀ ਅਪਣਾ ਮੁਨਸੀ ਬੁਲਾਇ ਕਰ ਹਿਸਾ
ਬ ਆਪ ਕਰੀਏ ਤਬ ਜਾਦੋ ਰਾਇ ਨੇ ਆਇ ਕਰ ਕਾਗਦ ਨਿਕਾਲ ਕਰ ਹਿਸਾਬ
ਲਗਾ ਹੋਵਨ ਜਾਦੋ ਰਾਇ ਨੇ ਕਈ ਤਰਾਂ ਦੀਆ ਅੜ੍ਹਾਵਣੀਆ ਪਾਈਆ ਪਰ ਬਾ
ਬੇ ਨਾਨਕ ਜੀ ਨਾਲ ਉਸ ਦੀ ਕੋਈ ਨ ਚਲੀ ਕਿਉਂਕਿ ਸਚ ਨਾਲ ਕੋਈ ਪੇਸ ਨਹੀ
ਜਾਂਦੀ ਤਾਂ ਹਿਸਾਬ ਵਿਚ ਬਾਬੇ ਨਾਨਕ ਜੀ ਦਾ ਸਤ ਸੌ ਸਠ ਰੁਪਯਾ ਨਿਕਲਿਆ ਸੁ
ਕਾਰ ਨੇ ਦੇਵਣੇ ਤਾਂ ਦੌਲਤ ਖਾਨ ਪਠਾਨ ਨੇ ਸੁਨ ਕਰ ਕਹਿਆ ਹੇ ਨਾਨਕ ਜੀ ਤੁਮ ਮੋ
ਦੀ ਖਾਨੇ ਪਰ ਬੈਠੋ ਆਗੇ ਕਾਮ ਚਲਾਓ ਅਤੇ ਤੁਮਾਰਾ ਹਿਸਾਬ ਜੋ ਸਰਕਾਰ ਦੀ ਤ
ਰਫ ਨਿਕਲਿਆ ਹੈ ਸੋ ਅਬੀ ਚੁਕਾਇ ਲੇਵੋ ਅਤੇ ਪੇਸਗੀ ਰੁਪਯਾ ਭੀ ਸਰਕ
ਾਰ ਸੇ ਲੇਵੋ ਤਬ ਗੁਰੂ ਨਾਨਕ ਜੀ ਕਹਿਆ ਹੇ ਖਾਨ ਜੀ ਏਹ ਪੈਸੇ ਹਮਾਰੇ ਫਕੀਰਾਂ ਕੇ

ਵੇਂਦੇ ਅਰਹਮਸਦੇਪਰਮੇਸਰਕੀਕਾਰਮੈਂ ਲਗੇਹਾਂ ਅਬਮੋਦੀਖਾਨੇਦੀਕਾਰ ਨਹੀਕਰਦੇ ੮੯
ਇਤਨਾਕਹਿਕਰ ਬਾਬਾਨਾਨਕਜੀ ਚਲਦਾ ਰਿਹਾ ਪਰਘਰਦੀਵਲ ਵੜਿਓ ਨਾਹੀ ਬਾਹ
ਰਹੀਰਹਿਣੇਲਾਗਾ ਤਾਂ ਮੂਲਾਚੋਣਾ ਬਾਬੇਜੀਦਾ ਜੋਸਾਹੁਰਾਹੈ ਤਿਸਨੇ ਸੁਣਿਆ ਸੁਣਕ
ਰ ਜਲਕੇ ਅੰਗਾਰ ਹੋਇਗਿਆ ਤਾਂ ਤੀਸਰੇ ਮਹੀਨੇ ਬਾਬੇਜੀਦੇ ਘਰ ਬੇਟਾ ਲਖਮੀਦਾਸਪੈ
ਦੇ ਹੋਇਆ ਤਾਂ ਮੂਲੇਨੂੰ ਖਬਰ ਹੋਈ ਤਾਂ ਮੂਲੇਚੋਣੇਦਾ ਸਾਮਾਪੰਡਤ ਮੇਲੀਆਹਾ ਮੂਲਾਸਾਮੇ
ਪੰਡਤ ਨਾਲਸੇਵਕੀ ਦਾਵਾ ਰਖਦਾਆਹਾ ਸਾਮੇ ਪੰਡਤਨੂੰ ਮੂਲੇ ਆਖਿਆ ਪੰਡਤਜੀਮੈਂ ਕਿ-
ਆਕਰਾ ਵੇਖੋ ਨਾਨਕ ਕੁਛ ਕਾਰਕੀਮ ਨਹੀਕਰਦਾ ਅਤੇਨਾਕਿਧਰੇਨਿਕਲਹੀਜਾਂਦਾਹੈ ਘਰ
ਪੁਤ੍ਰ ਹੈਨ ਇਜੇਹੀਆ ਗਾਲਾ ਕਰਕੇ ਮੂਲਾਰੁੰਨਾ ਅਤੇਕਹੇ ਪੰਡਤਜੀ ਮੈਂ ਵੁਖੀਹਾਂ ਤਾਸਾਮੇਪੰ
ਡਿਤ ਕਹਿਆ ਚਲਵੇਖਾਂ ਮੂਲਾ ਨਾਨਕ ਕਿਥੇਹੈ ਮੈਂ ਚਲਦਾਹਾਂ ਨਾਨਕਜੀ ਪਾਸ ਤਾਂ ਮੂਲੇਨੇ
ਕਹਿਆ ਪੰਡਿਤ ਜੀ ਓਹੁਤਾ ਗੋਰਾ ਮੜ੍ਹੀਆ ਵਿਚ ਬੈਠਾ ਰਹਿੰਦਾਹੈ ਤਾਸਾਮਾਪੰਡਿਤਤੇਮੂਲਾ ਨਾ
ਨਕਜੀਪਾਸ ਆਏ ਆਇਕਰ ਆਖਿਓਨੇ ਹੇ ਨਾਨਕਜੀ ਏਹ ਕਿਆ ਸਾਂਗ ਬਣਾਇਆ
ਹਈ ਅਤੇ ਕਿਆ ਕਚੀਆ ਗਾਲਾ ਕਰਦਾਹੈਂ ਤੂੰ ਟਬਰਦਾਰਹੈਂ ਕੋਈ ਕਿਰਤਕਾਰ ਚਲਕੇ
ਕਰ ਤਾਂ ਗੁਰੂ ਨਾਨਕ ਜੀ ਸਬਦ ਇਕ ਆਖਿਆ ਬਸੰਤਵਿਚ॥ ਬਸੰਤ ਮਃ ੧
ਰਾਜਾ ਬਾਲਕ ਨਗਰੀ ਕਾਚੀ ਦੁਸਟਾਂ ਨਾਲਿ ਪਿਆਰੋ॥ ਦੁਇ ਮਾਈ ਦੁਇ ਬਾਪਾ ਪੜੀਅਹਿ
ਪੰਡਿਤ ਕਰਹੁ ਬੀਚਾਰੋ॥੧॥ ਸੁਆਮੀ ਪੰਡਿਤਾ ਤੁਮ ਦੇਹੁ ਮਤੀ॥ ਕਿਨ ਬਿਧਿ ਪਾਵਉ ਪ੍ਰਾਨ
ਪਤੀ॥੧॥ਰਹਾਉ॥ ਤਿਸਦਾ ਪ੍ਰਮਾਰਥ॥ ਗੁਰੂਨਾਨਕਜੀ ਕਹਿੰਦੇਹੈਨ ਸੋ ਸੁਣਹੁ
ਸੁਆਮੀ ਪੰਡਿਤਜੀ ਕਾਇਆ ਜੋ ਏਹੁ ਸਰੀਰਹੈ ਸੋ ਕਚੀ ਨਗਰੀ ਹੈ ਅਰ ਮਨ ਜੋ ਹੈ ਸੋ
ਇਸਵਿਚ ਰਾਜਾਹੈ ਪਰ ਬਾਲਕ ਰਾਜਾਹੈ ਅਤੇ ਕਾਮ ਕ੍ਰੋਧ ਲੋਭ ਮੋਹ ਹੰਕਾਰ ਏਹੁ ਪੰਜੇ
ਦੁਸਟ ਹੈਨ ਏਨਾਦੇ ਨਾਲ ਮਨਦਾ ਪਿਆਰ ਹੈ ਅਤੇ ਕਾਲ ਸਿਰਤੇ ਹੈ ਜਿਸ ਵਕਤ ਪਕੜੇਗਾ-
ਇਸ ਜੀਵਨੂੰ ਪਕੜੇਗਾ ਤਾਂ ਕਾਇਆ ਕਚੀ ਨਗਰੀ ਢਹਿਜਾਵੇਗੀ ਅਵਿਦਿਆ ਅਤੇ ਮ
ਇਆ ਏਹੁ ਦੋਨੋ ਮਾਵਾਂ ਹੈਨ ਇਕ ਈਸ੍ਵਰ ਤੇ ਜੀਵ ਦੋ ਪਿਤਾ ਹੈਨ ਇਨ ਦੁਹਾਂ ਦਾ ਜਣਿਆ ਹੋ
ਇਆ ਇਸੀ ਤੇ ਇਹ ਕੁਟਲ ਹੈ ਸੋ ਕਿਸ ਪ੍ਰਕਾਰ ਏਹੁ ਸਵਰੇ ਹੇ ਪੰਡਤ ਜੀ ਇਹੁ ਵਿਚਾਰ ਕ
ਰਕੇ ਮੁਝਕੋ ਸਿਖਿਆ ਦੇਹੁ ਜਿਸ ਪ੍ਰਕਾਰ ਪ੍ਰਭੂ ਕੀ ਪ੍ਰਾਪਤੀ ਮੈਨੂੰ ਹੋਵੇ ਜਦ ਏਹ ਕਹਿਆ
ਗੁਰੂ ਜੀ ਨੇ ਤਾਂ ਮੂਲਾ ਬੋਲਿਆ ਅਵੇ ਨਾਨਕ ਏਹੋ ਅਗ ਤੈਨੂੰ ਲਗੀ ਆਹੀ ਤਾਂ ਟਬਰ ਕ
ਯੋ ਕੀਤੋ ਨਾ ਵਿਆਹ ਕਰਦੋ ਅਤੇ ਨਾ ਟਬਰ ਵਧਦਾ ਅਤੇ ਨਾ ਮੈਨੂੰ ਦੁਖ ਦੇਂਦੋਂ ਟਬਰ ਕਰਕੇ
ਅਵਾਜਾਰ ਹੋਇਕਰ ਨਠੋਂ ਕਿਉ ਅਤੇ ਪਦਾਰਥ ਲੁਟਾਇਦਾ ਰਹਿਓ ਘਰ ਦਿਆਂ ਨੂੰ ਇ
ਕ ਟਕਾ ਭੀ ਨ ਦਿਤੋ ਤੇ ਹੁਣ ਲਜਾ ਸਰਮ ਗਵਾਇਕੇ ਭਜ ਨਿਕਲਿਓ ਤਾ ਗੁਰੂ ਜੀ ਦੂਜੀ

ਪਉੜੀ ਆਖੀ ॥ ਭੀਤਰਅਗਨਿਬਨਾਸਪਤਿਮਉਲੀਸਾਗਰਪੰਡੈਪਾਇਆ॥ਚੰ
ਦ ਸੂਰਜਦੋਇਘਰਹੀਭੀਤਰਐਸਾਗਿਆਨਪਾਇਆ॥੨॥ ਤਿਸਦਾਪਰਮਾਰਥ
ਗੁਰੂਜੀਕਹਿੰਦੇਹੈਨਕਿਇਸਦੇਅੰਦਰ ਤ੍ਰਿਸਨਾ ਰੂਪੀ ਅਗਨਿਭਰੀਹੋਈਹੈ ਅਤੇ ਬਨਾਸ
ਪਤੀਜੋਧੀਆਪੁਤ੍ਰਹੈਨਜੋਰੂਤੇ ਧਨਤੇ ਰੁਜਗਾਰਕੁੜਮਜਵਾਈਤੇਜੋਗੁਰੂਹੈਨਹੇਪੰਡਤ
ਜੀਤੂਸਾਸਾਰਖੇਏਨਾ ਸਨਬੰਧੀਆਂਤੇਕਦੀ ਛੁਟਦਾਨਹੀ ਅਤੇਤ੍ਰਿਸਨਾਕਦੀਭਰਦੀਨਹੀ
ਰੰਚਕਤੇਲੈਕਰ ਸੁਮੇਰਤੀਕਰਮਿਲੇਇਸ ਜੀਵਨੂੰ ਤੌਭੀਨਹੀਰਜਦਾ ਅਤੇਇਸਦੇਘ
ਟਵਿਚਹੀਚੰਦ੍ਰਮਾ ਸੂਰਜਹੈਨਪਰਬਿਨਾਗਿਆਨਹੋਏਤੇਇਸਨੂੰ ਚਾਨਣਨਹੀਹੁੰਦਾ ਏਹਚਾ
ਨਣਾਤਦੇਹੋਵੈਜਾਂਗੁਰੂਮਿਲੈ ਬਿਨਾਗੁਰੂਮਿਲੇਤੇਗਿਆਨਨਹੀਹੁੰਦਾ ਏਹਰਿਦਾਰੂਪਕ
ਮਲਸੀਧਾਹੋਵੇ ਤਾਚਾਨਣ ਹੁੰਦਾਹੈ ਤਾਂਸਾਮਾਪੰਡਿਤ ਬੋਲਿਆ ਹੇਨਾਨਕਜੀ ਘਰਹੀਵਿ
ਚਰਹੇਰਾਮਾਸਿਮਰਿਆਕਰ ਅਤੇਕਿਰਤਕਰੇ ਰਾਮ ਸਭਨਾਦੀ ਸਾਰਵਿਚਹੈ ਘਟਘ
ਟਵਿਚਰਾਮਰਵਿਆਹੈ ਤਾਂਗੁਰੂਨਾਨਕਜੀਤੀਜੀ ਪਉੜੀਆਖੀ ॥ ਰਾਮਰਵਿ
ਤਾਜਾਣੀਐਇਕਮਾਈਭੋਗਕਰੇਇ॥ਤਾਕੇਲਖਣਜਾਣੀਅਹਿਖਿਮਾਧਨਸੰਗਰ
ਹੇਇ॥੩॥ ਤਿਸਦਾਪਰਮਾਰਥ ਸੁਣੋਪੰਡਿਤਜੀ ਰਾਮਸਭਨਾਦੀਸਾਰਵਿਚਹੈ
ਪਰਜਿਸ ਉਪਰਰਾਮਦੀ ਕ੍ਰਿਪਾਹੈਤਿਸੀਪੁਰਸਨੇ ਸਰਬਅਸਥਾਨ ਵਿਚ ਰਾਮਨੂੰ
ਰਵਿਆਜਾਣਿਆਹੈ ਅਤੇਜਿਸਨੂੰ ਪ੍ਰੇਮਤੇ ਧੀਰਜਬਖਸਿਆਹੈ ਜੋਤਿਨਾਪੁਰਸਾ
ਨੇਪਰਮੇਸਰਦੀ ਮਾਇਆਜਾਣਕੇ ਸੁਭਕਰਮਾਵਿਚ ਖਰਚਕੀਤੀਹੈ ਸੋਮਾਈਭੋ
ਗਕਰਦੇਹੈਨਤਿਨਾਨੂੰਖਿਮਾਧੀਰਜ ਰੂਪਧਨਮਿਲਿਆਹੈ ਪਰਮੇਸਰਪਾਸੋ ਏਹੁ
ਬਚਨਸੁਣਕੇ ਮੂਲੇਨੇਆਖਿਆ ਚਲੋਪੰਡਿਤਜੀ ਨਾਨਕਤਾਂਸਿਰੜੀਹੋਇਆਹੈ
ਕਿਸੇਦਾਆਖਾਨਹੀਮੰਨਦਾ ਤਾਂਫੇਰਪੰਡਿਤਨੇਆਖਿਆਕਿਸੇਦਾ ਆਖਿਆਭੀ
ਨਾਨਕਜੀਮੰਨਿਆਚਾਹੀਏ ਤਾਂਗੁਰੂਨਾਨਕਜੀਚੌਥੀਪਉੜੀ ਆਖੀ॥ ਕਹਿਆ
ਸੁਣੇਨ ਖਾਇਆਮਾਨੇਤਿਨਹੀਸੇਤੀਵਾਸਾ॥ਪ੍ਰਣਵਤਿਨਾਨਕਦਾਸਨਿਦਾਸਾਖਿਨ
ਤੋਲਾਖਨਮਾਸਾ॥੪॥ ਤਿਸਦਾਪਰਮਾਰਥ ਸੁਣੋਪੰਡਿਤਜੀ ਏਹਮਨਕਹੇਸੁ
ਣੇਨੂੰ ਮੰਨਦਾਨਹੀ ਰਸਨਾਏਹੁ ਜੇੜੀਹੈ ਸੋਕਿਸੇਦੇ ਕਹੇਵਿਚਨਾਹੀ ਉਸਤਤਿਨਿੰਦਾ
ਪਈਕਰਦੀਹੈ ਅਤੇਖਾਜ ਅਖਾਜਭੀਜਾਣਕੇ ਫਿਕਾਮਿਠਾਪਈਬੋਲਦੀਹੈ
ਅਤੇ ਅਠਪਹਿਰਏਸੇਨਾਲਵਾਸਾਹੈ ਸੁਣੋਪੰਡਿਤਜੀ ਜੇਕਰਤਾਰਮਿਹਰਵਾਨ
ਹੋਵੇ ਤਾਂ ਏਹੁ ਰਸਨਾਵਿਸਿਆਦੇ ਰਸਾਂ ਨਾਲੋਹਟੈਨਹੀ ਤਾਂ ਏਹੁਇੰਦ੍ਰੈ ਸਭੁਆਪਣੇ
ਰਸਾਵਿਚਲਗੇਹੋਏਹੈਨ ਇਸਮਨਦਾਵਾਸਾਏਨਾਦੇਨਾਲਹੈ ਏਹੁਮਨਸਵਰੇਤ

ਦਜਦਪਰਮੇਸਰਸਵਰੇਏਹੁਬਚਨਸੁਣਕੇਪੰਡਿਤਨੇਗੁਰੂਜੀਦੇਅਗੇਮਥਾਟੇਕਿ ੧੦੧
ਆ ਅਤੇਕਹਿਆਹੇਗੁਰੂਨਾਨਕਜੀਤੂੰਬਡਾ ਸੰਤਹੈਂ ਪੰਡਿਤਦੀਨੋਹੋਇਆ ਗੁਰੂਜੀ
ਨੇਤਿਸਪਰਦ੍ਰਿਸਟਦੇਖਕਰਨਿਹਾਲਕਰਦਿਤਾ ਅਤੇਮੂਲਾਖਿਤ੍ਰਦਾਤੇਗੁਸੇਹੁੰਦ
ਘਰਨੂੰਗਇਆ॥ **ਅਗੇਸਾਖੀਮੂਲੇਦੇਨਾਲਹੋਈ॥** ਬਾਬਾ
ਨਾਨਕਜੀਆਪਣੀਮਸਤਚਾਲੀਵਿਚਰਹੈਂ ਕਿਸੇਸਾਥਬਾਤਭੀਨਾਹੀਕਰੈਅਤੇਨ
ਘਰਵਿਚਆਵੈ ਨਾਸਹਿਰਵਿਚਆਵੈ ਮੜ੍ਹੀਆ ਮਸਾਣਾਂਵਿਚਹੀਰਹਿਆਕਰਨ
ਮਨਸੁਖਜੋਲਹੌਰਵਾਲਾਸਿਖਸੀਤਿਸਨੇਆਇਕਰਮਥਾਂਟੇਕਿਆ ਅਤੇਸਤਿਕ
ਰਤਾਰਕਹਿਆ ਤਾਂਗੁਰੂਨਾਨਕਜੀਧਿਆਨਵਿਚਇਸਥਿਤਸੇਮਨਸੁਖਬੈਠਕਰ
ਅਰਦਾਸਕੀਤੀਸਚੇਪਾਤਿਸਾਹੁਕਰਤਾਰਕਰਤਾਰਗੁਰੂਜੀਕਹਿਆ ਸਤਿਕਰਤਾ
ਰਆਉਭਾਈਮਨਸੁਖਪ੍ਰਸੰਨਹੋ ਮਨਸੁਖਨੇਕਹਿਆ ਆਪਕੇਦਰਸਨਕੀਏਤੇ
ਮੇਰੇਤਨਮਨਕਾਕਸਟਅਬਦੂਰਹੋਗਿਆਹੈ ਅਬਆਪਕੀਆਗਿਆਪਾਇ
ਕਰਦੂਰਦੇਸਕੋਜਾਇਆਚਾਹਤਾਹੋਂ ਖੇਪਭਰਕੇਸੰਗਲਾਦੀਪਕੋਜਾਵਊਗਾ ਆਂ
ਪਮੇਰੇਕੋਕੁਛਆਗਿਆਕਰੋਜਿਸਕਰਕੇਮੇਰੀਸਦਗਤੀਹੋਇ ਤੋਮਹਾਰਾਜਨੇ
ਕਹਿਆਪਿਛਲੀਰਾਤਮੇਂਉਠਕਰਇਸਨਾਨਕਰਨਾ ਪਵਿਤ੍ਰਹੋਇਕਰਇਕਮਨ
ਹੋਇਕਰਪਰਮੇਸਰਦਾਧਿਆਨਕਰਨਾ ਅਤੇਸ੍ਰੀਵਾਹਿਗੁਰੂਦਾਜਾਪਕਰਨਾ ਸਤਿ
ਨਾਮਦੇਜਪਨੇਕਰਕੇਤੇਰੇਸਭਕਾਰਜਰਾਸਹੋਵਨਗੇ ਇਤਨਾਕਹਿਕਰਗੁਰੂਜੀ
ਨੇਆਗਿਆਦਈਹੈਮਨਸੁਖਅਬਜਾਓਨਿਰੰਕਾਰਦਾਜਾਪਕਰੋ ਅਰਭਗੀਰਥਕੋ
ਭੀਭੇਜਦੀਆ ਇਤਨੇਮੇਮੂਲੇਚੋਣੇਨੇਨਬਾਬਕੇਪਾਸਜਾਇਕਰਫਰਿਆਦਕਰੀਬੜੀ
ਉਚੀਅਵਾਜਕਰਕੇਪੁਕਾਰਿਆ ਤਾਨਬਾਬਦੌਲਤਖਾਨਨੇਕਹਿਆ ਅਰੇਯਾਰਖਾਂ
ਏਹੁਕੌਣਹੈਕਿਸਪਰਫਰਿਆਦਕਰਤਾਹੈ ਤਾਂਯਾਰਖਾਂਨੇਪੁਛਿਆ ਅਰੇਯਾਰਤੂੰ
ਕੌਣਹੈ ਅਤੇਕਿਸਪਰਫਰਿਆਦਕਰਦਾਹੈਂ ਤਾਂਮੂਲੇਨੇਕਹਿਆ ਮੈਂਨਾਨਕਮੋਦੀ
ਦਾਸਹੁਰਾਹਾਂ ਅਰਨਾਨਕਦੇਉਪਰਫਰਿਆਦੀਆਇਆਹਾਂ ਤਾਂਯਾਰਖਾਂਜੋ
ਨਬਾਬਦਾਨੌਕਰਸੀਤਿਸਨੇਨਬਾਬਦੇਪਾਸ ਅਰਜਕੀਤੀ ਹੈਨਬਾਬਸਲਾਮਤਏ
ਹੁਨਾਨਕਮੋਦੀਦਾਸਹੁਰਾਹੁੰਦਾਹੈ ਅਰਨਾਨਕਦੇਉਪਰਫਰਿਆਦੀਆਇਆਹੈ
ਤਾਂਨਬਾਬਨੇਕਹਿਆ ਅਰੇਯਾਰਖਾਂਇਸਨੂੰਅਗੇਬੁਲਾਇਆਉ ਤਾਂਯਾਰਖਾਂਨਬਾਬਦੇ
ਪਾਸਮੂਲੇਨੂੰਲੈਆਇਆ ਤਾਂਨਬਾਬਨੇਮੂਲੇਨੂੰਪੁਛਿਆਕਿਉਰੇਤੂੰਨਾਨਕਪਰਕਿ
ਉਫਰਿਆਦੀਆਇਆਹੈ ਤਾਂਮੂਲੇਨੇਅਰਜਕੀਤੀ ਜੋਹੇਨਬਾਬਸਲਾਮਤਸਤਸੋ

੧੦੨ ਸਠ ਰੁਪਿਆ ਜੋ ਨਾਨਕ ਦਾ ਬਾਕੀ ਨਿਕਲਦਾ ਹੈ ਸੋ ਨਾਨਕ ਦੇ ਕਬੀਲੇ ਨੂੰ ਮਿਲਣਾ ਚਾਹੀ
ਏ ਤਾਂ ਬਾਬੇ ਨੇ ਆਖਿਆ ਅਰੇ ਮੂਲਾ ਨਾਨਕ ਨੇ ਤੋ ਕਹਿਆ ਹੈ ਜੋ ਏਹ ਪੈਸੇ ਫਕੀਰਾਂ
ਕੋ ਬਾਂਟ ਦੇਵੋ ਤਾਂ ਮੂਲੇ ਨੇ ਆਖਿਆ ਹੇ ਨਬਾਬ ਸਲਾਮਤ ਨਾਨਕ ਤੋ ਸਿਰੜੀ ਹੋਇ ਗ-
ਇਆ ਹੈ ਤਿ ਸਕੇ ਕਹਿਣੇ ਕੀ ਬਾਤ ਕੌਣ ਸੀ ਹੈ ਤਾਂ ਨਬਾਬ ਨੇ ਕਹਿਆ ਜੋ ਹਕੇ ਤਾਂ ਇਨ
ਕਾ ਭੀ ਹੈ ਪਰ ਨਾਨਕ ਕੋ ਕਿਸੀ ਸੇ ਝਾੜਾ ਕਰਾਵੋ ਮੁਲਾਂ ਕੋ ਬੁਲਾਇਕੇ ਅਤੇ ਨਾਨਕ ਜੀ
ਮਗਨ ਹੋਇਕਰ ਬੈਠੇ ਅਤੇ ਨਬਾਬ ਕੇ ਕਹੇ ਸੇ ਮੁਲਾਂ ਕੋ ਨਾਨਕ ਜੀ ਪਾਸ ਲੈ ਗਏ ਤਾਂ ਮੁ
ਲਾ ਲਗਾ ਆਇਕੇ ਝਾੜਾ ਕਰਨ ਅਤੇ ਨਾਨਕ ਜੀ ਦੇ ਨਕਾ ਵਿਚ ਪਲੀਤੇ ਸਾੜਕੇ ਧੂੰਅ
ਦੇਵਣ ਲਗੇ ਤਾਂ ਬਾਬੇ ਨਾਨਕ ਜੀ ਇਕ ਸਲੋਕ ਆਖਿਆ॥ ਖੇਤੀ ਜਿਨ ਕੀ ਉਜੜੀ
ਖਲਵਾੜੇ ਨਾਹੀ ਥਾਉ॥ ਨਾਨਕ ਧ੍ਰਿਗ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾ
ਉ॥ ਤਾਂ ਮੁਲਾਂ ਨੇ ਆਖਿਆ ਅਰੇ ਤੂੰ ਕੌਣ ਹੈਂ ਅਰ ਤੂੰ ਆਪਣਾ ਨਾਉ ਦਸ ਤਾਂ ਗੁਰੂ ਨਾ
ਨਕ ਜੀ ਇਕ ਸਬਦ ਕਹਿਆ॥ ਮਾਰੂ ਮਹਲਾ ੧ ਕੋਈ ਆਖੈ ਭੂਤਨਾ ਕੋਈ
ਕਹੈ ਬੇਤਾਲਾ॥ ਕੋਈ ਆਖੈ ਆਦਮੀ ਨਾਨਕ ਵੇਚਾਰਾ॥੧॥ ਭਇਆ ਦਿਵਾਨਾ ਸ
ਾਹ ਕਾ ਨਾਨਕ ਬਉਰਾਨਾ॥ ਹਉ ਹਰਿ ਬਿਨੁ ਅਵਰੁ ਨ ਜਾਣਾ॥੧॥ ਰਹਾਉ॥ ਤਉ ਦੇਵਾਨਾ
ਜਾਣੀਐ ਜਾ ਭੈ ਦੇਵਾਨਾ ਹੋਇ॥ ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ॥੨
॥ ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ॥ ਹੁਕਮੁ ਪਛਾਣੈ ਖਸਮ ਕਾ ਦੂਜੀ
ਅਵਰ ਸਿਆਣਪ ਕਾਇ॥੩॥ ਤਉ ਦੇਵਾਨਾ ਜਾਣੀਐ ਜਾਂ ਸਾਹਿਬ ਧਰੇ ਪਿਆਰ
॥ ਮੰਦਾ ਜਾਣੈ ਆਪ ਕਉ ਅਵਰ ਭਲਾ ਸੰਸਾਰ॥੪॥੧॥ ਤਿਸ ਦਾ ਪਰਮਾਰਥ
ਗੁਰੂ ਨਾਨਕ ਜੀ ਕਹਿੰਦੇ ਹੈਨ ਹੇ ਭਾਈ ਏਹੁ ਜੋ ਪੰਜ ਤਤਾਂ ਦਾ ਸਰੀਰ ਹੈ ਸੋ ਕੋਈ ਤਾਂ ਇ
ਸ ਕੋ ਭੂਤਨਾ ਕਹਿੰਦਾ ਹੈ ਅਰ ਕੋਈ ਇਸ ਨੂੰ ਬੇਤਾਲ ਕਹਿੰਦਾ ਹੈ ਅਤੇ ਕੋਈ ਇਸ ਨੂੰ ਅ
ਦਮੀ ਕਹਿੰਦਾ ਹੈ ਅਰ ਜੋ ਦੇਂਦੀ ਮੈਨੂੰ ਸੰਤਾਂ ਨੇ ਸੋਝੀ ਦਿਤੀ ਹੈ ਤਦੋ ਦਾ ਮੈਂ ਇਸ ਦੇਹ ਦਾ
ਆਪ ਨੂੰ ਸਾਖੀ ਜਾਣਦਾ ਹਾਂ ਅਤੇ ਜੇਹੜਾ ਮਾਤ ਪਿਤਾ ਨੂੰ ਮਿਲ ਕੇ ਮੈਨੂੰ ਦੇਹ ਅਭਿ
ਮਾਨ ਹੋਇਆ ਸੀ ਸੋ ਉਸ ਵਲੋਂ ਮੈਂ ਬਉਰਾ ਹੋਇ ਰਿਹਾ ਹਾਂ ਅਤੇ ਜੋ ਦੇਂਦਾ ਗੁਰਾਂ ਦਾ
ਉਪਦੇਸ ਮੈਂ ਦ੍ਰਿੜ ਕੀਤਾ ਹੈ ਤਦ ਦਾ ਮੈਂ ਇਸ ਸਰੀਰ ਦੇ ਪਵਿਤ੍ਰ ਕਰਨ ਵਾਲਾ ਆਤਮਾ ਹਾਂ
ਅਤੇ ਆਤਮੇ ਤੇ ਪਰਮਾਤਮੇ ਵਿਚ ਭੇਦ ਕੋਈ ਨਹੀ ਅਤੇ ਮੈ ਤੇ ਵਾਹਿਗੁਰੂ ਬਿਨਾ ਹੋਰ ਕੁ
ਛ ਨਾਹੀ ਜਾਣਦਾ ਅਤੇ ਦੇਹ ਹੀ ਹਿੰਦੂ ਹੈ ਅਰ ਦੇਹ ਹੀ ਮੁਸਲਮਾਨ ਹੈ ਅਤੇ ਮੈਂ ਦੇਹੀ ਦ
ਾ ਸਾਖੀ ਹੂੰ ਅਤੇ ਦੇਹੀ ਤੇ ਨਿਆਰਾ ਹੋਂ ਇਹੁ ਬਚਨ ਸੁਣਕਰ ਮੁਲਾਂ ਨੇ ਸਬਾਂ ਦੇ ਕਿਆ ਅ
ਤੇ ਮੁਲਾ ਦੀ ਨਿਸਾ ਹੋਈ ਅਤੇ ਸਭ ਲੋਕ ਨਾਨਕ ਜੀ ਦੀ ਸਿਫਤ ਲਗੇ ਕਰਨ ਤਾਂ ਮੁਲਾਂ ਨੇ

ਨਬਾਬ ਦੇਪਾਸਜਾਇਕਰ ਕਹਿਆ ਹੇਨਬਾਬ ਸਲਾਮਤ ਨਾਨਕਨੇਤੋਖਪਤਨਹੀਖਾਸ ੧੦੩
ਉਸਕੇਤਾਈਤੋਔਲੀਆਮਿਲਗਿਆਹੈ ਨਾਨਕਤੋਖਬਰਦਾਰਹੈ ਤਾਂ ਨਬਾਬ ਨੇਕਹਿਆ
ਅਰੇ ਜੈਰਾਮਕੋਬੁਲਾਇਲਿਆਵੋ ਤਾਂ ਨਫਰਨੇਜਾਇਕੇ ਜੈਰਾਮਕੋਬੁਲਾਇ ਆਂਦ
ਤਾਂ ਜੈਰਾਮਨੇ ਆਇਕਰ ਸਲਾਮਕੀਤੀਤਾਂ ਨਬਾਬਨੇਕਹਿਆ ਹੇਜੈਰਾਮ ਅਬਕਿਆ
ਕਰੀਏ ਹਮਨੈ ਤੋ ਨਾਨਕਕੇ ਪੈਸੇਰਖਨੇ ਨਾਹੀ ਅਤੇ ਨਾਨਕਜੀਨੇ ਏਹੁਕਹਿਆਹੈ ਜੋ
ਏਹੁਪੈਸੇ ਫਕੀਰਾਂਕੋ ਖੁਲਾਵੇ ਅਰ ਉਸਦਾ ਸਾਹੁਰਾ ਉਸਦੇ ਉਪਰ ਫਰਿਆਦੀਹੂ
ਆਹੈ ਓਹਕਹਿੰਦਾਹੈ ਜੋ ਓਹਪੈਸੇ ਨਾਨਕਕੇ ਕਬੀਲੇਕਉਦੇਹੋ ਅਰ ਮੁਲਾਂ ਕੋ ਭੇਜ
ਯਾਥਾ ਉਸਨੇਦੇਖਕਰ ਆਇਕਹਿਆਹੈ ਜੋ ਨਾਨਕ ਖਬਰਦਾਰਹੈ ਅਤੇ ਅਗੇ
ਜੋ ਤੂੰ ਕਹੇ ਸੋਕਰੀਏ ਤੌਜੈਰਾਮ ਏਹੁ ਸੁਣਕੇ ਚੁਪਕਰਰਹਿਆ ਤੌਨਬਾਬਨੇ ਕਹਿਆ-
ਅਰੇਜੈਰਾਮਤੂੰ ਕਿਓ ਚੁਪਕਰ ਰਹਿਆਹੈ ਜਬਾਬਕਿਉਨਾਹੀਦਿੰਦਾਹੈ ਤਾਂ ਜੈਰਾ
ਮਨੇਆਖਿਆਨਬਾਬ ਸਲਾਮਤ ਤੁਮ ਸਭਕਿਛੁਜਾਣਦੇ ਹੋ ਮੈ ਕਿਆ ਜਬਾਬ
ਦੇਵਾਂ ਤਾਂ ਨਬਾਬ ਨੇ ਕਹਿਆ ਅਜੀਜੈਰਾਮ ਹਕ ਤੌਕਬੀਲੇਕਾਭੀਹੈ ਤਾਂ ਜੈਰਾਮਨੇ
ਕਹਿਆਨਬਾਬ ਸਲਾਮਤ ਨਾਨਕਭੀਤੌਹਾਜਰਹੈ ਕਹੀਂ ਦੂਰਨਾਹੀ ਗਇਆ ਤਾਂਨ
ਬਾਬ ਨੇਕਹਿਆ ਅਰੇਨਾਨਕ ਕੋਬੁਲਾਵੋ ਤੌ ਆਦਮੀਬੁਲਾਵਣੇਨਾਨਕਜੀਕੋਗ
ਏਤਾਂਗੁਰੂ ਨਾਨਕਜੀ ਨੇਕਹਿਆਹਮਨਾਹੀ ਜਾਣਦੇ ਕੌਣਨਬਾਬਹੈ ਤੇਕੌਣਕਾਜੀ
ਹੈਤਾਂਓਨਆਦਮੀਆਂਨੇ ਆਇਕੇਕਹਿਆਹੇ ਨਬਾਬ ਸਲਾਮਤ ਨਾਨਕਤੌਨਹੀ
ਆਵਦਾ ਏਹੁ ਬਾਤ ਸੁਣਕਰ ਨਬਾਬਨੇਗੁਸਾਖਾਧਾ ਅਰਗੁਸਾਖਾਇਕੇਕਹਿ
ਆ ਜੋ ਨਾਨਕ ਨੂੰਪਕੜਲਿਆਵੋ ਤਾਂ ਫੇਰਆਦਮੀਆਂਨੇ ਆਇਕੇ ਕਹਿਆ
ਜੋਹੇਨਾਨਕਜੀ ਨਬਾਬ ਬਹੁਤਗਿਲਾਂਵੰਦ ਹੋਇਆਹੈ ਤਾਂਨਾਨਕਜੀਨੇਕਹਿਆਹ
ਮਨਬਾਬਦੇਨੌਕਰਨਾਹੀ ਜਬਨੌਕਰਥੇਤਬਗਿਲਾਗੁਜਾਰੀ ਹਾਕਮਦਾਡਰਹੁੰਦ
ਸੀ ਅਬਹਮਸਚੇਸਾਹਿਬਕੇਨੌਕਰਹੂਏਹੈ ਤਾਂਆਦਮੀਆਂਨੇਇਸੀਤਰਾਨਬਾਬ
ਨੂੰਜਾਇਕਰ ਕਹਿਆਤੌਨਬਾਬ ਆਪਉਠਖੜਾਹੂਆ ਅਰਕਹਿਆਹਮਨਾਨ
ਕਦੇਪਾਸਚਲਦੇਹਾਂ ਤਬਕਾਜੀਨੇਰੋਕਦੀਆਕਿਹਿੰਦੂਦੇਪਾਸ ਆਪਤੁਰਕੇਜਾਂ
ਦੇਹੋ ਤਾਂ ਨਬਾਬਨੇਆਪਨੇਨੌਕਰੋਕੋਕਹਿਆ ਨਾਨਕ ਜੀਕੋਜਾਇਕਰਕਹੋ ਜਿਸ
ਖੁਦਾਇਦੇਨੌਕਰਤੁਮਹੋ ਤਿਸਖੁਦਾਇਦੇਨਾਮਦੇਵਾਸਤੇ ਹਮਕਉ ਦੀਦਾਰਦੇਵ
ਉ ਇਤਨੀਬਾਤ ਸੁਣਕਰਤਦ ਨਾਨਕਜੀ ਨਬਾਬਕੇਨੌਕਰਕਉ ਕਹਿਆ ਚਲੋ
ਤਬਗੁਰੂਨਾਨਕਜੀ ਨਬਾਬਦੇਪਾਸ ਆਏ ਪਰਸਲਾਮਨਕੀਤੀਤਾਂ ਨਬਾਬਨੇਗੁ

੧੦੪ ਸੋ ਨਾਲ ਕਹਿਆ ਅਰੇ ਨਾਨਕ ਤੂੰ ਅਉਦਾ ਕਿਉਂ ਨਹੀ ਸੀ ਤਾਂ ਸ੍ਰੀ ਗੁਰੂ ਜੀ ਨੇ ਕਹਿਆ
ਨਬਾਬ ਸਲਾਮਤ ਜਦ ਤੇਰੇ ਚਾਕਰ ਸੀ ਤਦ ਤੇਰੇ ਪਾਸ ਅਉਦੇ ਸੀ ਅਬ ਹਮ ਤੇਰੇ
ਚਾਕਰ ਨਹੀ ਖੁਦਾਇ ਦੇ ਚਾਕਰ ਹੂਏ ਹੈਂ ਤਾਂ ਨਬਾਬ ਨੇ ਕਹਿਆ ਅਰੇ ਨਾਨਕ ਜੇ ਤੁਮ
ਐਸੇ ਹੂਏ ਹੋ ਤੋ ਹਮਾਰੇ ਸਾਥ ਚਲ ਕਰ ਨਿਵਾਜ ਕਰਹੁ ਆਜ ਜੁਮੇ ਦਾ ਰੋਜ ਹੈ ਤਾਂ ਗੁ
ਰੂ ਜੀ ਕਹਿਆ ਚਲੋ ਨਬਾਬ ਸਲਾਮਤ ਭਲੀ ਬਾਤ ਹੈ ਇਤਨਾ ਕਹਿ ਕਰ ਨਬਾਬ ਭੀ
ਕਾਜੀ ਭੀ ਸ੍ਰੀ ਨਾਨਕ ਜੀ ਕੋ ਸਾਥ ਲੇ ਕਰ ਚਲੇ ਅਤੇ ਹੋਰ ਅਣਗਿਣਤ ਹੀ ਲੋਕ ਕਈ
ਤਮਾਸਾ ਦੇਖਣ ਵਾਲੇ ਜੁਮਾ ਮਸੀਤ ਵਿਚ ਜਾਇ ਕੇ ਖੜ੍ਹੇ ਹੋਏ ਤਾਂ ਸਾਰੇ ਸੁਲਤਾਨਪੁ
ਰ ਵਿਚ ਡੰਡ ਪੈ ਗਈ ਮੁਸਲਮਾਨ ਤਾਂ ਸਭ ਆਪੋ ਆਪਣੀ ਜਾਗਾ ਖੜ੍ਹਾ ਹੋਏ ਅਤੇ
ਹਿੰਦੂ ਲੋਕ ਮਹਾਜਨ ਭੀ ਸਭ ਏਹੋ ਆਖਣ ਦੇਖੋ ਭਾਈ ਅਜ ਨਾਨਕ ਜੀ ਨੂੰ ਨਬਾਬ
ਮੁਸਲਮਾਨ ਕਰੇਗਾ ਤਾਂ ਜੈਰਾਮ ਏਹੁ ਸੁਣ ਕਰ ਬਡਾ ਦਲਗੀਰ ਹੋਇ ਕਰ ਘਰ ਆ
ਇਆ ਤਾ ਨਾਨਕੀ ਜੀ ਨੇ ਦੇਖ ਕਰ ਆਵਦੇ ਹੀ ਨੂੰ ਪੁਛਿਆ ਕਿਉ ਜੀ ਅਜ ਕਿਆ ਦ
ਸਤਾ ਹੈ ਖਰੇ ਦਲਗੀਰ ਕਿਉਂ ਹੋ ਜੀ ਤਾਂ ਜੈਰਾਮ ਨੇ ਕਹਿਆ ਸੁਣ ਪਰਮੇਸਰ ਦੀ ਬੀ
ਵੀ ਅਜ ਤੇਰੇ ਭਾਈ ਨੇ ਕਿਆ ਕੀਤਾ ਹੈ ਸ ਜੋ ਨਬਾਬ ਦੇ ਨਾਲ ਜੁਮੇ ਮਸੀਤ ਵਿਚ ਨਿ
ਵਾਜ ਕਰਨੇ ਗਇਆ ਹੈ ਅਤੇ ਸਾਰੇ ਸ਼ਹਿਰ ਵਿਚ ਡੰਡ ਪੈ ਗਈ ਹੈ ਜੋ ਅਜ ਨਾਨਕ
ਤੁਰਕ ਹੋਇ ਗਇਆ ਹੈ ਸੋ ਮੈਂ ਦਲਗੀਰ ਕਿਉਂ ਨ ਹੋਵਾਂ ਤਾਂ ਨਾਨਕੀ ਜੀ ਹਬ ਜੋ ਨੂੰ ਕ
ਰ ਉਠ ਖੜ੍ਹੀ ਹੋਈ ਅਤੇ ਕਹਿਓਸ ਹੇ ਠਾਕੁਰ ਈਸੁਰ ਜੀ ਤੁਸੀ ਚਿੰਤਾ ਕਾਈ ਭੀ ਨਾ
ਕਰੋ ਅਤੇ ਰਸੋਈ ਜੇਵੋ ਅਤੇ ਨਾਨਕ ਜੀ ਵਲੋਂ ਧੋਖਾ ਕੋਈ ਨਾ ਕਰੋ ਅਚਿੰਤ ਰਹੋ ਨਾ
ਨਕ ਜੋ ਮੇਰਾ ਭਾਈ ਹੈ ਸੋ ਡੂਢ ਦਾ ਹਿਮਾਇਤੀ ਹੈ ਨਾਨਕ ਜੀ ਵਲ ਕੋਈ ਬੁਰੀ ਨ
ਜਰ ਨਹੀ ਦੇਖ ਸਕਦਾ ਅਤੇ ਨਿਧਾ ਬ੍ਰਾਹਮਣ ਭੀ ਨਾਲ ਭੇਜਿਆ ਆਹਾ ਜੈਰਾਮ
ਨੇ ਜੋ ਦੇਖੀ ਮਿਸਰ ਜੀ ਕਿਆ ਰੰਗ ਹੋਂਦਾ ਹੈ ਬੇਬੇ ਨਾਨਕੀ ਅਤੇ ਜੈਰਾਮ ਦੋਨੋ ਬਾਤਾਂ ਕ
ਰਦੇ ਹੀ ਸੇ ਜੋ ਨਿਧੇ ਆਇ ਕੇ ਖਬਰ ਦਿਤੀ ਜਿਜਮਾਨ ਵਧਾਏ ਸੁਣ ਕਰ ਜੈਰਾਮ-
ਬੋਲਿਆ ਕਿਉਂ ਨਿਧਾ ਮਿਸਰ ਕਿਆ ਰੰਗ ਵਰਤਿਆ ਹੈ ਤਾਂ ਨਿਧੇ ਆਖਿਆ
ਜਿਜਮਾਨ ਸੁਖ ਆਨੰਦ ਹੋਇਆ ਹੈ ਤੁਸਾ ਵਿਸਵਾਸ ਨਹੀ ਕਰਣਾ ਤਾਂ ਜੈਰਾਮ ਤੇ
ਬੇਬੇ ਨਾਨਕੀ ਨੇ ਪੁਛਿਆ ਤੂੰ ਕੁਛ ਦਸ ਤਾਂ ਸਹੀ ਕਿਉਂ ਕਰ ਹੋਇ ਨਿਬੜੀ ਤਾਂ ਨਿਧੇ
ਆਖਿਆ ਹੇ ਜੈਰਾਮ ਮੈ ਮਸੀਤ ਦੇ ਅੰਦਰ ਤਾਂ ਗਿਆ ਨਾਹੀ ਅਤੇ ਮੈਂ ਵੜਨਾ ਭੀ ਨ
ਹੀ ਸੀ ਪਰ ਜੋ ਦੇ ਤੁਰਕ ਲੋਕ ਬਾਹਰ ਨਿਕਲੇ ਤਾਂ ਮੈਂ ਉਨਾ ਦੀ ਜੁਬਾਨੀ ਸੁਣਿਆ
ਸੀ ਜੋ ਨਬਾਬ ਅਤੇ ਕਾਜੀ ਨੇ ਨਿਵਾਜ ਕੀਤੀ ਅਤੇ ਨਾਨਕ ਜੀ ਪਾਸ ਖੜ੍ਹੇ ਤਾਹੀ

ਗਇਆ ਤਾ ਜਦ ਨਿਵਾਜ ਕਰ ਮੁਕੇ ਤਾਂ ਨਬਾਬ ਗੁਰੂ ਨਾਨਕ ਜੀ ਨੂੰ ਕਹਿਆ ਅਰੇ ਨਾਨਕ ਤੂੰ ੧੦੫
ਨਿਵਾਜ ਕਰਨੇ ਆਇਆ ਥਾ ਅਕੇ ਖੜਾ ਹੋਵਣੇ ਆਇਆ ਥਾ ਤੂੰ ਨਿਵਾਜ ਕਿਉ ਨਹੀ ਕੀ
ਤੀ ਤਾਂ ਗੁਰੂ ਨਾਨਕ ਜੀ ਕਹਿਆ ਹੇ ਨਬਾਬ ਸਲਾਮਤ ਤੁਮ ਕਹੁ ਮੈਂ ਨਿਵਾਜ ਕਿਸ ਕੇ ਸਾ
ਥ ਮਿਲ ਕਰ ਕਰਤਾ ਤਉ ਨਬਾਬ ਨੇ ਕਹਿਆ ਨਾਨਕ ਤੂੰ ਹਮਾਰੇ ਸਾਥ ਮਿਲ ਕੇ ਨਿਵ
ਜ ਕਰਦੋਂ ਤਾਂ ਗੁਰੂ ਨਾਨਕ ਜੀ ਕਹਿਆ ਹੇ ਨਬਾਬ ਸਲਾਮਤ ਤੈਨੇ ਵੁਜੂ ਕੀਆ ਥਾ ਤ
ਬ ਤੁਮਾਰਾ ਦਿਲ ਖੁਦਾਇ ਦੀ ਤਰਫ ਥਾ ਜਬ ਨਿਵਾਜ ਕਰਨੇ ਲਗੇ ਤੁਮਾਰਾ ਦਿਲ ਕੀ
ਧਾਰ ਨੂੰ ਘੋੜੇ ਖਰੀਦਨ ਗਯਾ ਥਾ ਅਰ ਮੈਂ ਨਿਵਾਜ ਕਿਸ ਦੇ ਸਾਥ ਮਿਲ ਕੇ ਕਰਦਾ
ਤਉ ਨਬਾਬ ਨੇ ਕਹਿਆ ਅਰੇ ਨਾਨਕ ਤੂੰ ਇਤਨਾ ਝੂਠ ਕਿਉ ਬੋਲਦਾ ਹੈਂ ਮੈਂ ਤਉ ਈ
ਹਾਹੀ ਖੜਾ ਥਾ ਤਾ ਗੁਰੂ ਨਾਨਕ ਜੀ ਕਹਿਆ ਸੁਣੋ ਖਾਨ ਜੀ ਤੇਰੀ ਦੇਹੀ ਤਾਂ ਈਹਾਂ ਹੀ
ਖੜੀ ਥੀ ਅਤੇ ਜੋ ਨਿਵਾਜ ਕਰਨੇ ਵਾਲਾ ਥਾ ਸੋ ਕੰਧਾਰ ਗਇਆ ਥਾ ਤਾਂ ਫੇਰ ਕਾਜੀ
ਨੇ ਕਹਿਆ ਦੇਖੋ ਨਬਾਬ ਸਲਾਮਤ ਹਿੰਦੂ ਕਿਤਨਾ ਝੂਠ ਬੋਲਦਾ ਹੈ ਤਾਂ ਨਬਾਬ ਕਹਿ
ਆ ਹੇ ਕਾਜੀ ਨਾਨਕ ਸਚ ਕਹਿੰਦਾ ਹੈ ਜੋ ਜਿਸ ਵਕਤ ਮੈ ਸਿਜਦੇ ਕੋ ਗਇਆ ਥਾ ਤੋ
ਉਸ ਵਕਤ ਮੇਰਾ ਰੂਹ ਕੰਧਾਰ ਘੋੜਿਆ ਦੇ ਵਾਸਤੇ ਗਇਆ ਥਾ ਤਾਂ ਫੇਰ ਕਾਜੀ ਨੇ
ਚੁਗਲੀ ਖਾਧੀ ਜੋ ਸੁਣੋ ਖਾਨ ਜੀ ਹਮ ਤੋ ਕਹੀ ਨਹੀ ਗਏ ਹਮ ਸੇਤੀ ਨਿਵਾਜ ਕਰਦ
ਤਾਂ ਗੁਰੂ ਜੀ ਕਹਿਆ ਹੇ ਨਬਾਬ ਜੀ ਕਾਜੀ ਤੌਂ ਵਛੇਰੇ ਕਉ ਸਾਮਣ ਘਰ ਗਯਾ ਸੀ ਜੋ
ਮਤ ਵਛੇਰਾ ਖਾਤੇ ਵਿਚ ਪੈਂਦਾ ਹੋਵੇ ਤਾਂ ਏਹੁ ਗਲ ਸੁਣ ਕਰ ਦੋਹਾ ਦੀ ਨਿਸਾ ਹੋ ਗਈ
ਸੁਣ ਜੈਰਾਮ ਮੈ ਇਤਨੀ ਗਲ ਸੁਣ ਕਰ ਆਇਆ ਹਾਂ ਤਾਂ ਜੈਰਾਮ ਨਿਪੇ ਨਾਲ ਲ
ਗਾ ਲੜਨ ਅਤੇ ਕਹਿਣ ਲਗਾ ਆਵੇ ਤੂੰ ਓਥੇ ਖੜਾ ਹੋਵੇ ਹਾਜਾ ਨਾਨਕ ਜੀ ਨਿਕ-
ਲੇ ਹਾਂ ਤਾਂ ਤੂੰ ਮਿਲ ਕੇ ਆਵੇ ਹਾ ਤਾਂ ਲਿਧੇ ਨੇ ਕਹਿਆ ਭਾਈਆ ਜੀ ਹੋਰ ਜਿਤਨੇ ਲੋ
ਕ ਆਹੇ ਸੋ ਸਭੇ ਹੀ ਮਸੀਤ ਵਿਚੋਂ ਨਿਕਲ ਕੇ ਘਰਾ ਨੂੰ ਗਏ ਅਤੇ ਨਾਨਕ ਜੀ ਤਾਂ
ਮੈਨੂੰ ਨਜਰ ਨਹੀ ਆਇਆ ਕਿਆ ਜਾਪੇ ਜੋ ਉਹੁ ਕਿਧਰ ਨੂੰ ਗਇਆ ਤਾਂ ਫੇਰ
ਨਾਨਕੀ ਜੀ ਨੇ ਜੈਰਾਮ ਦੀ ਨਿਸਾ ਕੀਤੀ ਅਤੇ ਆਖਣ ਲਗੀ ਤੁਸੀ ਗਿਣਤੀ ਕੋਈ
ਨਾ ਕਰੋ ਨਾਨਕ ਜੀ ਮੇਰਾ ਭਾਈ ਹੁਣੇ ਆਵਦਾ ਹੈ ਤਾਂ ਤਿਚਰ ਨੂੰ ਨਾਨਕ ਜੀ ਜੈਰਾਮ
ਦੇ ਅੰਦਰ ਆਇ ਵੜਿਆ ਤਾਂ ਤੁਲਸਾ ਲੌਂਡੀ ਗੁਰੂ ਜੀ ਨੂੰ ਦੇਖ ਕਰ ਹੇਠੋਂ ਕੂਕੀ ਕਹਿ
ਓਸ ਜੋ ਬਹੂ ਜੀ ਤੁਸਾਡਾ ਭਾਈ ਜੀ ਆਇਆ ਹੈ ਤਾਂ ਬੇਬੇ ਨਾਨਕੀ ਸੁਣ ਕਰ ਇਕ
ਥੀ ਚਾਰ ਹੋਇ ਬੈਠੀ ਅਤੇ ਜੈਰਾਮ ਨੂੰ ਕਹਿਆ ਕਿਉ ਜੀ ਮੈਂ ਤਾਂ ਕਹਿਆ ਸੀ ਜੋ ਨਾ
ਨਕ ਜੀ ਤਾ ਡੁਬਦਾ ਹਿਮਾਇਤੀ ਹੈ ਤੇ ਨਾਨਕ ਜੀ ਵਲ ਕੋਈ ਬੁਰੀ ਨਜਰ ਨਾ ਦੇ

੧੦੬ ਖਸਕਦਾ ਤਾਂ ਜੈਰਾਮ ਬਹੁਤ ਖੁਸੀ ਹੋਇਆ ਅਤੇ ਲਗਾ ਆਖਣ ਬਾਬੂ ਜੀ ਤੁਸ
ਨੂੰ ਅਜੇਹੀ ਪਰਤੀਤ ਹੈ ਤਾਂ ਫੇਰ ਜੈਰਾਮ ਗੁਰੂ ਨਾਨਕ ਜੀ ਨੂੰ ਲਗਾ ਪੁਛਣ ਜੋ ਹੇ ਨਾ
ਨਕ ਜੀ ਤੁਸੀ ਆਖੋ ਜੋ ਕਿਉਂ ਕਰ ਮਜਬੂਰ ਹੋਇਆ ਹੈ ਤੇ ਅਸਾਂ ਤਾਂ ਬਹੁਤ ਖਤਰ
ਕੀਤਾ ਸੀ ਅਰ ਤੁਸੀ ਆਪਣੀ ਹਕੀਕਤ ਆਖੋ ਜੀ ਤਾਂ ਗੁਰੂ ਨਾਨਕ ਜੀ ਕਹਿਆ
ਜੀਜਾ ਜੀ ਜੋ ਕੁਛ ਹੋਇ ਵਰਤੀ ਹੈ ਸੋ ਹੋਇ ਵਰਤੀ ਹੈ ਤੁਸਾਂ ਹੋਰ ਦੇਖਣ ਵਾਲਿਆ
ਪਾਸੋ ਸੁਣ ਲੈਣਾ ਤਾਂ ਫੇਰ ਜੈਰਾਮ ਕਹਿਆ ਭਾਈ ਜੀ ਜੇ ਕੋਈ ਅਸਾਨੂੰ ਪੁਛੇ ਗ
ਤਾਂ ਅਸੀ ਕਿਆ ਕਹੀਏਗੇ ਅਤੇ ਲੋਕਾਂ ਦੀਆ ਅਫਵਾਹੀ ਗਲਾ ਕੁਛ ਨਹੀ ਅਰ ਤੁ
ਸਾਡੇ ਮੂਹੋ ਜੋ ਕੁਛ ਸੁਣੀਏਗਾ ਸੋ ਪਕੀ ਖਬਰ ਹੈ ਤਾਂ ਗੁਰੂ ਨਾਨਕ ਜੀ ਆਖਿਆ ਜੀ
ਜਾ ਜੀ ਦੌਲਤ ਖਾਂ ਨਬਾਬ ਅਤੇ ਕਾਜੀ ਲਗੇ ਨਿਵਾਜ ਕਰਨ ਅਤੇ ਅਸੀ ਪਾਸ ਖ
ੜੋ ਹੋਇ ਰਹੇ ਜਾਂ ਨਬਾਬ ਤੇ ਕਾਜੀ ਨਿਵਾਜ ਕਰ ਮੁਕੇ ਤਾਂ ਅਸਾਨੂੰ ਲਗੇ ਆਖਣ ਅ
ਰੇ ਸ੍ਰੀ ਨਾਨਕ ਤੂੰ ਨਿਵਾਜ ਕਰਨੇ ਹਮਾਰੇ ਸਾਥ ਆਯਾ ਥਾ ਅਕੇ ਖੜੋਨੇ ਵਾਸਤੇ ਆ
ਇਆ ਥਾ ਅਰ ਹਮਨੇ ਤੋ ਨਿਵਾਜ ਕੀਤੀ ਹੈ ਅਤੇ ਤੁਮਨੇ ਨਿਵਾਜ ਕਿਉ ਨਹੀ ਕੀਤੀ
ਤਬ ਹਮਨੇ ਕਹਿਆ ਮਬਾਂਨੇਕੋ ਜਿਮੀ ਪਰ ਦਿਲ ਜਾਵੇ ਕੰਧਾਰਾ ਖਰੀਦਨ ਘੋੜੇ
ਕੋ ਗਇਆ ਦੌਲਤ ਖਾਨ ਪਠਾਣਾ ਤਾਂ ਨਬਾਬ ਨੇ ਕਹਿਆ ਨਾਨਕ ਜੀ ਹਮ ਕੋ ਸੁਝ
ਇਕਰ ਕਹੋ ਤਾਂ ਫੇਰ ਅਸਾ ਕਹਿਆ ਖਾਨ ਜੀ ਤੂੰ ਘੋੜੇ ਖਰੀਦਨ ਕੰਧਾਰ ਕਉ ਗਇ
ਆ ਥਾ ਅਤੇ ਮੈਂ ਨਿਵਾਜ ਕਿਸ ਕੇ ਸਾਥ ਮਿਲ ਕਰ ਕਰਦਾ ਤਾਂ ਕਾਜੀ ਨੇ ਕਹਿਆ ਦੇ
ਖੋ ਨਬਾਬ ਜੀ ਹਿੰਦੂ ਕਿ ਤੁਨ੍ਹੂਠ ਬੋਲਦਾ ਹੈ ਤਾ ਦੌਲਤ ਖਾਂ ਕਹਿਆ ਕਾਜੀ ਹਿੰਦੂ ਸ
ਚ ਕਹਿੰਦਾ ਹੈ ਅਰ ਜਿਸ ਵਕਤ ਹਮ ਸਿਜਦੇ ਕੋ ਗਏ ਥੇ ਤਾਂ ਉਸ ਵਕਤ ਹਮਾਰਾ ਰੂ
ਹ ਘੋੜਿਆ ਦੇ ਵਾਸਤੇ ਗਇਆ ਥਾ ਤਾਂ ਫੇਰ ਕਾਜੀ ਨੇ ਕਹਿਆ ਹੇ ਨਬਾਬ ਸਲਾਮ
ਤ ਤੁਮਾਰਾ ਰੂਹ ਘੋੜੇ ਖਰੀਦਨੇ ਕੋ ਗਇਆ ਥਾ ਪਰ ਹਮਾਰਾ ਤੋ ਕਹੀ ਨਹੀ ਸੀ ਗਿ
ਆ ਏਹੁ ਮੇਰੇ ਸਾਥ ਨਿਵਾਜ ਕਰਦਾ ਤਾਂ ਫੇਰ ਅਸਾ ਕਾਜੀ ਨੂੰ ਕਹਿਆ ਕਾਜੀ ਤੁ
ਮੇ ਮਸੀਤ ਵਿਚ ਅਗਿਣ ਗਾਡਿਆ ਥਾ ਤਾ ਸਿਜਦਾ ਕੀਤੋ ਜਿਮੀ ਤੇ ਰੂਹ ਵਛੇਰੇ ਸਾ
ਥਾ ॥੧॥ ਤਾਂ ਨਬਾਬ ਨੇ ਕਹਿਆ ਹੇ ਨਾਨਕ ਤੂ ਮਨੇ ਕਿਆ ਕਹਿਆ ਹੈ ਤਾਂ ਫੇਰ ਅ-
ਗੋ ਅਸਾ ਕਹਿਆ ਸੁਣੋ ਖਾਨ ਜੀ ਕਾਜੀ ਦੀ ਘੋੜੀ ਸੂਈ ਹੈ ਅਤੇ ਵਛੇਰਾ ਜਾਣਿ
ਆ ਹੈ ਸ ਇਸ ਦੇ ਵੇਹੜੇ ਵਿਚ ਖਾਤਾ ਹੈ ਅਤੇ ਕਾਜੀ ਨੇ ਜਿਮੀ ਤੇ ਸਿਜਦਾ ਕੀਤਾ ਹੈ-
ਅਤੇ ਰੂਹ ਕਾਜੀ ਦਾ ਵਛੇਰੇ ਵਿਚ ਜਾਇ ਰਹਿਆ ਹੈ ਕਿ ਮਤ ਵਛੇਰਾ ਟੋਏ ਵਿਚ ਪੈ ਮ
ਰਦਾ ਹੋਵੇ ਤਾ ਦੌਲਤ ਖਾਨ ਹਸ ਕਰ ਕਹਿਣੇ ਲਗਾ ਜੋ ਕਿਉ ਕਾਜੀ ਨਾਨਕ ਕਹਿਆ

ਕਹਿੰਦਾ ਹੈ ਤੁਮ ਸਰਹੀ ਕਹੀਓ ਤਾਂ ਕਾਜੀ ਨੇ ਕਹਿਆ ਹਾਂ ਖਾਨ ਜੀ ਐਸੇਹੀ ਬਾਤ ਹੈ ਜੋ ਕੁਛ ਨਾਨ ੧੦੭
ਕ ਕਹਿੰਦਾ ਹੈ ਸੋ ਸਚ ਹੈ ਤਾਂ ਨਬਾਬ ਨੇ ਕਹਿਆ ਸੁਣ ਹੇ ਕਾਜੀ ਨਾਨਕ ਤੋ ਕਾਮਲ ਫਕੀਰ ਹੋ
ਇਆ ਹੈ ਅਬ ਇਸਕੇ ਸਾਥ ਹਰਫ ਕੁਛ ਨਹੀ ਚਲਦਾ ਤਾ ਫੇਰ ਨਬਾਬ ਨੇ ਕਹਿਆ ਸੁਣ ਨਾ
ਨਕ ਤੇਰੇ ਪੈਸੇ ਹਮਨੇ ਰਖਨੇ ਨਹੀ ਅਤੇ ਤੇਰਾ ਸਹੁਰਾ ਤੇਰੇ ਉਪਰ ਫਰਿਆਦੀ ਹੋਇਆ ਹੈ
ਸੋ ਕਹਿੰਦਾ ਹੈ ਜੋ ਪੈਸੇ ਨਾਨਕ ਦੇ ਹੈਨ ਸੋ ਮੇਰੇ ਤਾਈ ਦੇਵੇ ਅਰ ਫਕੀਰਾਂ ਨੂੰ ਨਾ ਦੇਵੇ ਅਰ ਅ
ਬ ਤੂੰ ਕਹੋ ਜੋ ਪੈਸੇ ਕਿਸ ਕੋਂ ਦੇਵੀਏ ਤਾਂ ਫੇਰ ਅਸਾਂ ਨੇ ਕਹਿਆ ਹੇ ਨਬਾਬ ਸਲਾਮਤ ਹਮ ਤੋ
ਕੁਛ ਨਹੀ ਅਬ ਕਹਿਤੇ ਜੋ ਕੁਝ ਕਹਿਣਾ ਸੀ ਸੋ ਕਹਿ ਚੁਕਾ ਹੂੰ ਅਗੇ ਤੂੰ ਜਾਣ ਤਾਂ ਫੇਰ ਨ
ਬਾਬ ਨੇ ਕਹਿਆ ਸੁਣ ਨਾਨਕ ਅਧੇ ਪੈਸੇ ਤੇਰੇ ਕਬੀਲੇ ਨੂੰ ਦਿੰਦੇ ਹਾਂ ਅਧੇ ਪੈਸੇ ਆਪ
ਣੇ ਹਾਥ ਕਰਕੇ ਫਕੀਰਾਂ ਨੂੰ ਦੇ ਦੇਵਹੁ ਕਿਉਂਕਿ ਇਸ ਤੇਰੇ ਪੈਸੇ ਮੇਂ ਹੱਕ ਤੇਰੇ ਕਬੀਲੇ ਦਾ ਹੈ
ਤੇਰੇ ਲੜਕੇ ਤਿਸ ਪੈਸੇ ਨਾਲ ਗੁਜਰਾਨ ਕਰਨਗੇ ਅਰ ਹੁਮਾਰਾ ਹੁਕਮ ਨਹੀ ਮੋੜ ਸਕਦੇ
ਜਿਸ ਕਰਕੇ ਆਧਾ ਫਕੀਰਾਂ ਨੂੰ ਦੇ ਵਿੰਦਾ ਹੈਂ ਨਹੀ ਤੋ ਚਾਹੀਏ ਸਭੀ ਤੇਰੇ ਘਰ ਮੇ ਦੇਣਾ ਅ
ਤੇ ਹਮਨੇ ਕਹਿਆ ਜੈਸੇ ਚਾਹੋ ਸੋਈ ਕਰੋ ਤਾ ਨਬਾਬ ਨੇ ਕਹਿਆ ਆਪ ਦਾ ਬਚਨ ਜੋ ਹੈ ਫ
ਕੀਰਾਂ ਨੂੰ ਦੇਓ ਹੇ ਤਬੀ ਹਮ ਆਧਾ ਤੇਰੇ ਕਬੀਲੇ ਨੂੰ ਦੇਵੇਂਗੇ ਔਰ ਅਧਾ ਫਕੀਰਾਂ ਨੂੰ ਦੇਵੇਂਗੇ
ਤਾਂ ਗੁਰੂ ਜੀ ਕਹਿਆ ਨਬਾਬ ਸਲਾਮਤ ਤੂੰ ਜਾਣ ਅਤੇ ਸੁਣੋ ਜੀ ਜਾਜੀ ਏਹੁ ਗਲ ਅ
ਸੀ ਕਰ ਆਏ ਹਾਂ ਅਤੇ ਅਗੇ ਤੁਹਾਡੇ ਜੀ ਅਕੋਂ ਭਲੀ ਲਗੇ ਭਾਵੇ ਬੁਰੀ ਲਗੇ ਤਾਂ ਜੈਰਾਮ
ਨੇ ਕਹਿਆ ਹੇ ਨਾਨਕ ਜੀ ਜੋ ਕੁਛ ਤੁਸਾਂ ਪਾਸੋ ਹੋਈ ਹੈ ਸੋ ਪੂਰੀ ਹੋਈ ਹੈ ਫੇਰ ਨਾਨਕ ਜੀ ਨੇ
ਜੈਰਾਮ ਨੂੰ ਕਹਿਆ ਜੋ ਅਜੇ ਭੀ ਨਾਹੀ ਪਤੀਜਦਾ ਹੁਣ ਉਠ ਕਰ ਰਸੋਈ ਜੇਵੇ ਤਾਂ ਜੈਰਾਮ ਨੇ
ਕਹਿਆ ਹੇ ਬਹੂ ਜੀ ਤੂੰ ਗੁਰੂ ਨਾਨਕ ਜੀ ਦੀ ਭੈਣ ਹੈ ਸੋ ਤੈਨੂੰ ਏਸੇ ਦਾ ਕੁਛ ਅਸਰ ਹੈ ਅਤੇ
ਅਸੀ ਐਵੇਂ ਹੀ ਭਰਮਦੇ ਫਿਰਦੇ ਆਹੇ ਅਤੇ ਧੰਨ ਪਰਮੇਸਰ ਜੀ ਹੈ ਅਤੇ ਤੂੰ ਭੀ ਧੰਨ
ਹੈ ਅਤੇ ਬੇਬੇ ਨੇ ਜੇਹੇ ਅਸੀ ਭੀ ਧੰਨ ਆਹੇ ਜੋ ਤੇਰੇ ਨਾਲ ਅਸਾਡਾ ਸੰਗ ਹੋਇਆ ਕਿਉਂ ਜੋ
ਜਹਾਂ ਕਹਾਂ ਗੁਰੂ ਨਾਨਕ ਜੀ ਕੀ ਕੀਰਤੀ ਹੋਵੇਗੀ ਤਹਾਂ ਤੁਮਾਰਾ ਹਮਾਰਾ ਨਾਮ ਲੈਕੇ ਬਾਰਤਾ
ਕਰੇਂਗੇ ਅਤੇ ਕਈ ਭਲੇ ਪੁਰਸੋਂ ਕੀ ਰਸਨਾ ਤੇ ਹਮਾਰੇ ਤੁਮਾਰੇ ਨਾਮ ਬਾਬਾ ਨਾਨਕ ਜੀ ਕੇ ਨਾ
ਮ ਪਰ ਲੇਵੈਂਗੇ ਤਿਸ ਕਰ ਹਮਾਰੀ ਕਲਿਆਣ ਹੋਵੈਗੀ ਤਾਂ ਜੈਰਾਮ ਨੂੰ ਭੀ ਅਤੇ ਗੁਰੂ ਨਾ
ਨਕ ਜੀ ਕੋ ਅਰ ਬਾਲੇ ਕੋ ਭੀ ਬੁਲਾਇਆ ਸਭਨਾ ਨੇ ਮਿਲ ਕਰ ਰਸੋਈ ਜੇਵੀਂ ਬੇਬੇ ਨਾਲ
ਕੀ ਪਰੋਸਿਆ ਅਤੇ ਸਭਨਾ ਛਕਿਆ ਅਤੇ ਰਾਤ ਕੋ ਗੁਰੂ ਨਾਨਕ ਜੀ ਬੇਬੇ ਜੀ ਕੇ ਘਰ
ਮੈਂ ਰਹੇ ਸਾਖੀ ਪੂਰੀ ਹੋਈ॥ ॥ ॥ ॥

ਅਗੇ ਸਾਖੀ ਮੂਲੇ ਚੋਣੇ ਅਤੇ ਚੰਦੋ ਰਾਣੀ ਨਾਲ ਹੋਈ॥ ੨॥ ੨॥

੧੦੮ ਬਾਬਾਨਾਨਕਜੀ ਅਤੇਬਾਲਾ ਅਤੇਜੈਰਾਮਤੇਬੇਬੇਨਾਨਕੀਜੀ ਆਪਨੇਘਰਮੇ ਬੈਠੇਹੀ
ਥੇ ਇਤਨੇਮੇਂ ਮੂਲਾ ਅਤੇ ਚੰਦੋਰਾਣੀ ਭੀਨਾਲਹੀ ਆਈ ਜੋ ਗੁਰੂ ਨਾਨਕਜੀ ਦੀ ਸਸਤੇਸ
ਹੁਰਾ ਹੈਨ ਤਿਨਾਨੇਜਿਸ ਵੇਲੇ ਬਾਬਾ ਨਾਨਕਜੀ ਨੂੰ ਆਣਕੇ ਡਿਠਾ ਸੋਦੇਖਕੇ ਜਲਬ-
ਲਗਏ ਬਾਬੇਜੀ ਦੇਸਿਰਉਤੇ ਸਾਫਾ ਬਧਾਹੋਇਆ ਗਲਕਫਨੀ ਪਾਹਿਧੀ ਹੋਈ ਅਤੇ
ਭਗਵੇ ਰੰਗਦੀ ਚਾਦਰਉਤੇ ਲੀਤੀਹੋਈ ਤੇਕੂਕਪੀਨਇਸਫਕੀਰੀਵੇਸਨੂੰਦੇਖਕੇ ਚੰ
ਦੋਕੜਕੀ ਜਿਉਬਿਜਲੀਕੜਕਦੀ ਹੈ ਅਤੇਆਖਣ ਲਗੀ ਸੁਣ ਤੋਵੇ ਨਾਨਕ ਏਸੇ
ਗਲਨੂੰਵਿਆਹੁਕਰਾਇਆ ਆਹੋਜੋ ਟਬਰ ਵਧਾਇਕੇਛਡਨਠੋ ਦੋ ਤੇਰੇਪੁਤ੍ਰ ਇਕ
ਤੇਰੀ ਅਉਰਤ ਏਹੁ ਕਿਥੋ ਖਾਵਨਗੇ ਇਨਾਦੀ ਕਿਸਤਰਾ ਬੀਤੇਗੀ ਸਾਡੇ ਦੁਖਦੇਵਣ
ਨੂੰ ਤੂੰ ਕਾਲੂਵੇਦੀ ਦੇਘਰ ਪੈਦਾਹੋਇਓਂ ਜੇਤੂੰ ਏਹੋਜੇਹੀ ਕਰਨੀਸੀ ਤਾਂ ਸਾਡੀ ਧੀ ਨੂੰ ਕਿ
ਉਂਪਾਇਓ ਥੋਕ੍ਰਿਓ ਫਕੀਰਹੋਣਾ ਆਹੋ ਤਾਂ ਬਿਆਹੁ ਨਾਹੀ ਆਹਾ ਕਰਨਾ ਅਤੇਜਿਤਨਾ
ਪਦਾਰਥਤੇਰੇਪਾਸ ਆਹਾ ਕਿਉਖੁਆਰਕੀਤੋ ਹੁਣ ਘਰਉਜਾੜਕੇ ਫਕੀਰਹੋਇ
ਨਠੋ ਜਿਤਨਾਪੈਸਾ ਫਕੀਰਾਨੂੰਦੇਕਰ ਡੋਬਿਆਹਈ ਓਹਪੈਸਾ ਸਿਰੀਚੰਦ ਨੂੰ ਦੇਵਦੋ
ਤਾ ਏਨਾਦੇ ਕੰਮਆਵਦਾ ਏਨਾਦੇਪਾਸਹੁੰਦਾ ਤਾਂ ਏਨਾਦੀ ਗੁਜਰਾਨਹਛੀ ਚਲਦੀ ਅਤੇ
ਏਹੁ ਦੋਨੋਲੜਕੇ ਪਲਕੇ ਵਡੇਹੁੰਦੇ ਹੁਣ ਏਹੁ ਕੀਕਰਨ ਕਿਸਤਰਾ ਏਨਾਦੀ ਬੀਤੇਗੀ
ਉਤਰਕਿਉਨਹੀ ਦੇਦਾ ਚੰਦੋਰਾਣੀਦੇਮਨਵਿਚਬਡਾਕ੍ਰੋਧ ਆਇਆ ਅਤੇਕਹਿਰਹੀ
ਹੈਪੁਤ ਤੇਰਾ ਛੋਟਾ ਹੁਣੇਹੋਇਆਸੀ ਉਸਦੇਵਾਸਤੇ ਭੀ ਤੈਨੂੰਕੁਛ ਪਰਮੇਸਰਦਾਭੈ ਨ
ਪਉਦਾ ਅਤੇ ਸੁਣ ਤੋਵੇ ਨਾਨਕ ਏਹੁ ਤੂੰ ਕੀਕੀਤਾ ਤੇਰਾ ਟਬਰਹੋਇਆ ਤਾ ਫਕੀਰਹੋ
ਇਬੈਠੋਂ ਤੈਨੂੰ ਪੁਤ੍ਰ ਨਾਲਭੀ ਮੋਹ ਨਾ ਪਿਆ ਅਤੇ ਐਡਾ ਕਾਰਖਾਨਾ ਪਠਾਣਾਦਾ ਤੇਰੇ
ਪਾਸਇਤਨੀ ਆਮਦਨ ਛੋਡਜਿਥੇ ਕਿਥੇ ਤੇਰਾ ਆਦਰ ਤੇਰੀਸਭੋਕੋਈ ਮਨੀਂਦੇ ਟੀਕ
ਪਣ੍ਹਾ ਤੇਰੇਘਰਬਹੁਤਕਈਆਨੂੰ ਤੂੰ ਦੇਕਰ ਖਾਵੇਂ ਏਤਨੀ ਇਜਤਨੂੰ ਛਡਕੇ ਅਤੇਘ
ਰਛਡਕੇ ਬਿਤਰਸ ਹੋਇਕੇ ਹੁਣ ਕੰਗਾਲਦੀਤਰਾ ਫਿਰਦਾ ਵਤੇਗਾ ਘਰਦੇਸੁਖਛ
ਡਕੇਹੁਣ ਜੰਗਲਾਵਿਚ ਫਿਰੇਗਾ ਕੁਛ ਤਾਪਰਮੇਸਰਦਾਭਉਕਰਦੋਂ ਇਤਨੀਆਖ
ਤਾ ਚੰਦੋਸਸਦੀਆ ਸੁਣਕੇ ਬਡੇ ਬਿਰਕਤ ਮਹਾਰਾਜ ਸਬਦ ਕਹਿਆ ॥ ਮਾਰੂ ਮ: ੧
॥ਮਿਲ ਮਾਤ ਪਿਤਾ ਪਿੰਡੁ ਕਮਾਇਆ ॥ਤਿਨ ਕਰਤੈ ਲੇਖੁ ਲਿਖਾਇਆ ॥ਲਿਖ ਦਾਤ
ਜੋਤਿ ਵਡਿਆਈ ॥ਮਿਲ ਮਾਇਆ ਸੁਰਤ ਗਵਾਈ ॥੧॥ਮੂਰਖ ਮਨ ਕਾਹੇ ਕਰਸਹਿ
ਮਾਣਾ ॥ਉਠਿ ਚਲਣਾ ਖਸਮੈ ਭਾਣਾ ॥੧॥ਰਹਾਉ ॥ਤਜ ਸਾਦ ਸਹਿਜ ਸੁਖ ਹੋਈ ॥ਘ
ਰ ਛਡਣੇ ਰਹੈ ਨਾ ਕੋਈ ॥ਕਿਛੁ ਖਾਜੈ ਕਿਛੁ ਧਰ ਜਾਈਐ ॥ਜੇ ਬਾਹੁੜ ਦੁਨੀਆ ਆਈ

ਐਆ॥੨॥ਸਜਕਾਇਆਪਟਹਢਾਏ॥ਫੁਰਮਾਇਸਬਹੁਤਚਲਾਏ॥ਕਰਸੇਜਸੁਖਾਲੀ ੧੦੯
ਸੋਵੈ॥ਹਬੀਪਊਦੀਕਾਹੇਰੋਵੈ॥੩॥ਘਰਘੁਮਣਵਾਣੀਭਾਈ॥ਪਾਪਪਥਰਤਰਣ
ਨਾਜਾਈ॥ਭਉਬੇੜਾਜੀਉਚੜਾਊ॥ਕਹੁਨਾਨਕਦੇਵੈਕਾਹੂ॥੪॥ ਤਿਸਦਾਪਰਮਾਰ
ਥ॥ ਮਿਲਕੇਮਾਤਪਿਤਾਨੇਪਿੰਡ ਏਹੁਦੇਹੁਕਮਾਈਮਾਤਾ ਦੀਰਿਤਪਿਤਾਦਾਬੀ
ਰਜ ਏਹੁਦੋਨੋਮਿਲਕੇਦੇਹਬਣਦੀਹੈ ਜਦੋਦੇਹੁਬਣੀਤਿਸਕਰਕੇਪਰਮੇਸਰਨੇਲੇਖ
ਲਿਖਿਆਹੈਦਾਤਲਿਖੀਜੋਤਿਲਿਖੀਡੇਵਡਿਆਈਲਿਖੀਜੈਸੀਜੈਸੀਇਸਜੀਵਨੂੰ
ਪਰਾਪਤਹੋਣੀਸੀਪਾਰਬਧਅਨੁਸਾਰਤੈਸੀਹੀਲਿਖੀਛਡੀ॥ਫਿਰਇਸਜੀਵਨੇਮਿਲ
ਕੇਮਾਇਆਦੇਨਾਲਪਰਮੇਸਰਵਲੋਂਸੁਰਤਗਵਾਇਦਿਤੀਹੇਮਨਾਮੂਰਖਾਤੂੰਕਿਸ
ਬਾਤਦਾਮਾਣਕਰਦਾਹੈਂਜਦਖਸਮਨੂੰਭਾਵੇਗਾਤਦੋਹੀਤੂੰਉਠਜਾਣਾਹੈਜਦਹੁਕਮ
ਆਇਆਤੁਰਤਹੀਇਸਦੇਹਥੀਜੁਦਾਕਰਕੇਪਕੜਲਿਆਜਾਵੇਗਾ॥ਹੇਪ੍ਰਾਨੀਜਦ
ਸੰਸਾਰਦੇਸ੍ਵਾਦਤਿਆਗੇਗਾਤਾਤੇਰੇਤਾਈਸਾਂਤਦਾਸੁਖਪਰਾਪਤਹੋਵੇਗਾਏਹੁਜੇਹ
ੜੇਘਰਮੰਦਰਾਨੂੰਤੂੰਆਪਣੇਮੱਲੀਬੈਠਾਹੈਸੋਤਾਂਤੈਨੇਛਡਜਾਣੇਹੈਨ ਏਥੇਹੀਰਹਿਨ
ਗੇਨਾਲਨਹੀਜਾਨਗੇਏਨਾਦੇਵਿਚੋਕੋਈਅਸਥਿਰਨਹੀਰਹਿਆਜੇਕਰਫੇਰਦੁਨੀ
ਆਵਿਚਆਵਣਾਹੋਵੇਤਾਕੁਛਖਾਵੀਏਅਤੇਕੁਛਧਰਜਾਵੀਏਕਿਆਰਖਜਾਵੀ
ਏਪਰਮੇਸਰਦੇਦਿਤੇਹੋਏਪਸਮੀਨੇਦੇਰੇਸਮਦੇਬਸਤ੍ਰਬਣਾਇਕੇਸਰੀਰਦੇਉਪਰ
ਪਹਿਰਦਾਹੈਅਤੇਬਹੁਤੀਆਫੁਰਮਾਇਸਾਂਕਿਆਹੁਕਮਚਲਾਇਦਾਹੈਅਤੇਬ
ੜੀਆਸੋਹਣੀਆਸੇਹਜਾਬਣਾਇਕਰਤਿਨਾਦੇਉਪਰਸੌਂਦਾਹੈਅਤੇਜਿਸਵੇਲੇਜ
ਮਦੂਤਆਣਕੇਹਥਪਾਵਨਗੇਉਸਵੇਲੇਤੇਰਾਰੋਵਣਾਪੇਸਨਹੀਜਾਵੇਗਾਅਤੇਏਹੁ
ਘਰਘੁਮਣਵਾਣੀਆਹੈਨਏਨਾਜੰਜਾਲਾਦੇਵਿਚਪਿਆਹੋਇਆਨਿਕਲਨਹੀ
ਸਕਦਾਪਾਪਾਰੂਪੀਪਥਰਾਪੰਡਾਸਿਰਤੇਲਈਆਹੋਈਆਹੈਨਤਿਸਕਰਕੇਤਰਿ
ਆਨਹੀਜਾਂਦਾਹੇਪ੍ਰਾਣੀਪਰਮੇਸਰਦਾਭਉਹੈਜੇਹੜਾਸੋਤੂੰਕਰੇਂਬੇੜਾਤਿਸਭਉਰੂਪੀ
ਬੇੜੇਉਪਰਚੜਕੇਇਸਸੰਸਾਰਥੀਪਾਰਉਤਰੇਗਾਅਤੇਓਹੁਬੇੜਾਕਿਨਾਨੂੰਪਰਾਪਤ
ਹੋਂਦਾਹੈਗੁਰੂਨਾਨਕਜੀਬਚਨਕਰਦੇਹੈਨਜਿਸਪੁਰਸਾਨੂੰਸਤਿਸੰਗਤਪਰਾਪਤਹੋਵੇ
ਭਗਵੰਤਦੀਕ੍ਰਿਪਾਕਰਕੇਸੋਪ੍ਰਾਣੀਪਰਮੇਸਰਨੂੰਪਰਾਪਤਹੋਂਦਾਹੈਜਾਂਏਹੁਸਬਦਗੁ
ਰੂਨਾਨਕਜੀਨੇਆਖਿਆਤਾਂਰੰਦੋਰਾਣੀਅਤੇਮੂਲੇਨੂੰਕੁਛਲਗੋਨਾਹੀਸਗੋਂਕ੍ਰੋਧਧਾ
ਕਰਨਬੁਰਾਬੋਲਣਲਗੇਕਹਿਣਪਹਿਲਾਏਹੁਗਲਾਕਿਉਨਾਵਿਚਾਰੀਓਨੀਘਰਅਤੇ
ਕੁਟੰਬਵਧਾਕੇਫੇਰਫਕੀਰਹੋਇਓਜੇਅਸੀਜਾਨਦੇਤੁਧਏਹੀਜੇਹੀਕਰਨੀਹੈਤੇ

ਸਾਡੀਧੀ ਨੂੰ ਡੂਧ ਅਪਦਾਪਾਵਣੀਹੈ ਤਾਂ ਕਦੀਨਾਤੇਰੇਨਾਲ ਸਨਬੰਧੁਕਰਦੇ ਜੇਜਦੇ ਭਾ
ਗਐਸੇਹੋਏ ਦੌਲਤ ਲੁਟਾਇਕੇ ਟਬਰ ਵਧਾਇਕੇ ਫਕੀਰ ਹੋਇਓਂ ਓਹ ਲੜ੍ਕੇਪਲ
ਨਗੇਕਿਸਤਰਾਂਵਡੇਕਿਸਤਰਾਂਹੋਵਨਗੇ ਅਜੇਕੁਛ ਖਟਨਹੀਜਾਣਦੇ ਓਹ ਤੇਰਾਕਿਆ ੦
ਯਾਦਕਰਨਗੇ ਇਨਾਪੁਤ੍ਰਾਂਵਾਸਤੇ ਟਬਰਦੇ ਵਾਸਤੇ ਕਈ ਯਤਨ ਕਰਦੇਹੈਨ ਜੋਉਸ੍ਟ
ਬਰਨੂੰ ਤੈਨੇ ਐਸੇਸਮੇਵਿਚ ਛਡਦਿਤਾ ਪਦਾਰਥਸਭ ਫਕੀਰਾਨੂੰਖਵਾਇਦਿਤੇ ਹਛ
ਸਤ ਸੈ ਸਠਰੁਪਯਾ ਬਾਕੀ ਜੇਹੜ੍ਹਾਹੈ ਸੋ ਤੂੰ ਓਹੀਰੁਪਯਾ ਇਸਨੂੰਦਿਵਾਇਦੇ ਇਤਨਾਕ
ਹਿਕੇਮੂਲਾ ਫੇਰਕਹਿੰਦਾਹੈਮੈਂ ਅਗੇਹੀ ਜਾਣਦਾਸਾ ਜੇਹੜ੍ਹਾ ਦੌਲਤ ਫਕੀਰਾਨੂੰਦੇਂਦਾ
ਹੈ ਏਹੁ ਇਕਦਿਨ ਫਕੀਰਹੋਜਾਵੇਗਾ ਸੋਓਹੀਇਸਕੀਤਾ ਜੈਰਾਮਅਤੇ ਨਾਨਕੀਜੀਤੇ
ਬਾਬਾਨਾਨਕ ਜੀਬੈਠੇ ਸੁਣਦੇ ਰਹੇ ਉਤ੍ਰਕੁਛ ਨਹੀ ਦਿੰਦੇ ਮਸਟਕਰਰਹੇ ਇਤਨੇਮੈਂਖਾ
ਨਦਾ ਆਦਮੀਆਇਆ ਅਤੇਰੁਪਈਯੇ ਤਿੰਨਸੌ ਅਸੀ ਲੈਆਇਆ ਬਾਬਾਜੀ
ਅਤੇਜੈਰਾਮਜਹਾਂ ਬੈਠੇਥੇ ਤਹਾਂ ਆਣਰਖੇ ਅਤੇ ਦੌਲਤਖਾਨਦੀ ਤ੍ਰਫ ਤੇਬਹੁਤਅ
ਧੀਨਗੀਨਾਲਬੇਨਤੀਕੀਤੀ ਅਤੇਰੁਪਯੇਦੀਏ ਤੇਕਹਾ ਮਹਾਰਾਜ ਜੀ ਨਬਾਬ ਦੌਲ
ਤਖਾਂਬਹੁਤ ਅਫਸੋਸਕਰਦਾਹੈ ਅਤੇਕਹਿੰਦਾਹੈ ਬਾਬਾਨਾਨਕਜੀ ਆਪਣੀ ਦੇਹ
ਬਹੁਤ ਦੁਬਲੀ ਹੋਗਈਹੈ ਆਪਨੇਖਾਵਨਪੀਵਨਭੀ ਛੋਡਦਿਤਾਹੈ ਤਾਂ ਬਾਬਾਜੀ ਬੋ
ਲਿਆਭੀਤੇਰੇ ਡਰ ਅਗਲਾ ਖਪਿਖਪਿ ਫਿਜੈਦੇਹਾ ਨਾਉ ਜਿਨਾ ਸੁਲਤਾਨਖਾਨ
ਹੋਦੇਡਿਠੇਖੇਹਾ ਨਾਨਕਉਠੀਚਲਿਆ ਸਭਕੂੜ੍ਹੇਤੁਟੇਨੇਹਾ ਬਾਬੇਕਹਿਆਪਰਮੇ
ਸਰ ਦੇ ਭੈਕਰਕੇ ਮੈਨੂੰ ਵਡਾਡਰਹੋਇਆ ਹੈ ਮੇਰੀਦੇਹਪਈਖਪਦੀਹੈ ਅਤੇਪਈ
ਦਿਨਦਿਨਛਿਜਦੀਹੈ ਅਤੇਜਿਸਵੇਲੇ ਸਰੀਰਵਿਚੋਂ ਪ੍ਰਾਣਨਿਕਲਜਾਵਨਗੇ ਜਿ
ਤਨੇ ਏਹੁਜਗਤਦੇ ਝੂਠੇਨੇਹੁ ਹੈਨ ਸਭ ਟੁਟਜਾਵਨਗੇ ਇਤਨਾ ਬਚਨਕਹਿਕੇ ਬਾਬ ੦
ਜੀ ਉਠਖੜ੍ਹੇਹੋਏ ਬਾਹਰਵੇਈ ਤੇ ਆਇਬੈਠੇ ਪਿਛੋਂ ਜੇਹੜ੍ਹਾ ਰੁਪਯਾ ਆਇਆਸੀ
ਜੈਰਾਮਨੇਲੈਕਰ ਸੁਲਖਣੀਜੀਕੋ ਦੇਦਿਤਾ ਅਤੇ ਅਧਾ ਖਾਨਨੇ ਫਕੀਰਾਕੋਦੇਦੀ
ਆ ਓਹ ਰਾਤ ਸਾਰੀਮੂਲੇਤੇ ਚੰਦੋਰਾਣੀਨੂੰ ਝਗੜ੍ਹਾਕਰਦਿਆ ਹੀ ਗੁਜਰੀ ਅਤੇ
ਬਾਬਾਨਾਨਕਜੀ ਪ੍ਰਾਤਸਮੇ ਵੇਈ ਦੇਕਨਾਰੇ ਦਾਤਨਕਰਕੇ ਭਗਵੰਤਕੇਧਿਆਨ
ਮੈ ਮਗਨਬੈਠੇਥੇ ਦਿਨਚੜ੍ਹਿਆਤਬ ਉਸਘਾਟਪਰ ਏਕ ਬ੍ਰਾਹਮਣ ਗਊ ਲੇਕ
ਰ ਆਇ ਉਤਰਿਆ ਔਰਜਗਾਤੀਭੀ ਜੰਞੂਪਹਿਰ ਟਿਕਾ ਲਗਾਏ ਗੋਬਰਕਾ
ਚੌਕਾਦੇਕਰਬੈਠਾਸੀ ਉਸਨੇ ਉਸ ਗਊਵਾਲੇ ਬ੍ਰਾਹਮਣਕੋ ਪਕੜ੍ਹਲੀਆ ਜਗਾਤ
ਲਗਾਮੰਗਣ ਉਸ ਬ੍ਰਾਹਮਣਕੇਪਾਸ ਜਗਾਤ ਦੇਣੇਕੋ ਪਦਾਰਥਨਹੀ ਥਾ ਓਹ

ਦੇਵੇਨਹੀ ਓਹਛਡੇਨਹੀ ਬਣਾਰੌਲਾਹੋਇਆ ਸਾਹਿਬਧਿਆਨ ਬਿਰਤੀ ਸੇਉਪਰਾਮਥੇ
ਉਸ ਬ੍ਰਾਮਣ ਦੀਤੇਉਸਜਗਾਤੀਏਦੀ ਵਸਾਂਦੇਖਕਰ ਗੁਰੂਨਾਨਕਸਾਹਿਬਜੀਨੇਸ
ਲੋਕਉਚਰਿਆ ਸਲੋਕੁਮਹਲਾ੧ ਗਊਬ੍ਰਾਹਮਣਕਉਕਰਲਾਵਹੁਗੋਬਰਤ
ਰਣਨਜਾਈ॥ਧੋਤੀਟਿਕਾਤੇਜਪਮਾਲੀਧਾਨਮਲੇਛਾਖਾਈ॥ਅੰਤਰਪੂਜਾਪੜ੍ਹ
ਹਿਕਤੇਬਾ ਸੰਜਮਤੁਰਕਾਭਾਈ॥ਛੋਡੀਲੇਪਾਖੰਡਾ॥ਨਾਇਲਾਇਐਜਹਿਤਰੰਦਾ
॥੧॥ਮ:੧ ਮਾਣਸਖਾਣੇਕਰਹਿਨਿਵਾਜਾ॥ਛੁਰੀਵਗਾਇਨਿਤਿਨਗਲਤਾਗ
॥ਤਿਨਘਰਬ੍ਰਾਹਮਣਪੂਰਹਿਨਾਦਾ॥ਉਨਾਭਿਆਵਹਿਓਈਸਾਦਾ॥ਕੂੜੀਰਾਸਕੂੜਾਵ
ਪਾਰਾ॥ਕੂੜਬੋਲਕਰਹਿਅਹਾਰਾ॥ਸਰਮਧਰਮਕਾਡੇਰਾਦੂਰਾ॥ਨਾਨਕਕੂੜਰਹਿ
ਆਭਰਪੂਰਾ॥੧॥ਮ:੧ ਮਥੈਟਿਕਾਤੇੜਧੋਤੀਕਖਾਈ॥ਹਥਛੁਰੀਜਗਤਕ
ਸਾਈ॥ਨੀਲਬਸਤ੍ਰਪਹਿਰਹੋਵਹਿਪਰਵਾਣੁ॥ਮਲੇਛਧਾਨਲੇਪੂਜਹਿਪੁਰਾਣੁ
॥ਅਭਾਖਿਆਕਾਕੁਠਾਬਕਰਾਖਾਣਾ॥ਚਉਕੇਉਪਰਕਿਸੈਨਜਾਣਾ॥ਦੇਕੇਚੌਕ
ਕਢੀਕਾਰਾ॥ਉਪਰਆਇਬੈਠੇਕੂੜਿਆਰਾ॥ਮਤਿਭਿਟੈਵੇਮਤਿਭਿਟੈ॥ਇਹੁਅੰਨ
ਅਸਾਡਾਫਿਟੈ॥ਤਨਿਫਿਟੈਫੇੜਕਰੇਨਿ॥ਮਨਿਜੂਠੈਚੁਲੀਭਰੇਨਿ॥ਕਹੁਨਾਨਕਸਚ
ਧਿਆਈਐ॥ਸਚਹੋਵੈਤਾਸੁਚਪਾਈਐ॥੨॥ ਤਿਸਦਾਪਰਮਾਰਥ॥
ਬਾਬੇਜੀਆਖਿਆ ਸੁਣਤੇਵੋਇ ਜਗਾਤੀ ਗਊਆਂ ਅਤੇਬ੍ਰਾਹਮਣਾਂਪਾਸੋਕ
ਰਲੈਂਦੇਹੋਤੇ ਓਸੇਗਊਦੇਗੋਬਰਦਾਚੌਕਾਪਾਇੰਦੇਹੋ ਇਸਚੌਕੇਨੇਤਾਂਤੁਹਾਡਾਉ
ਧਾਰਨਹੀਕਰਨਾ ਧੋਤੀਆਂਅਰਤਿਲਕਤੇਜਪਮਾਲੀਆਂ ਰਖਦੇਹੋ ਅਤੇਧਾਨ
ਮਲੇਲਜਾ ਖੰਦੇਹੋ ਅੰਦਰਬੈਠਕੇਪੂਜਾਕਰਦੇਹੋ ਅਤੇ ਬਾਹਰਬੈਠਕੇ ਕਤਾਬਾਂ
ਪੜ੍ਹਦੇਹੋ ਤੇ ਸੰਜਮਤੁਰਕਾਂਦੇਕਰਦੇਹੋ ਜੇਕਰ ਏਹੁਪਾਖੰਡਨਾਕਰੋ ਅਤੇਪਰਮੇਸਰ
ਦੇਨਾਮਨੂੰਜਪੋ ਤਾਂ ਤੁਹਾਡਾਉਧਾਰਹੋਵੇਗਾ॥੧॥ ਏਹੁਮਲੇਛ ਜੋਮਨੁਖਾਂਦੇਖਾ
ਵਣਵਾਲੇਹੈਨਸੋਨਿਵਾਜਪੜ੍ਹਦੇਹਨ ਤੁਸਾਂਤਰਾਂ ਵਾਲਿਆਂਕੋਲੋਂ ਛੁਰੀਵਗਾਇ
ਲੈਂਦੇਹੈਨਜਿਉਂਕਸਾਈ ਮੁਲਾਂਕੋਲੋਂ ਬਕਰੇਕੁਹਾਇਲੈਂਦੇਹੈਨਤੈਸੇਹੀ ਜਿਨਾਂਨੂੰਏ
ਹਨਾਂ ਲੁਟਣਾਹੁੰਦਾਹੈ ਤਾਂ ਤੁਸਾਥੀ ਏਹੁਮਸਲਤ ਪੁਛਲੈਂਦੇਹੈਨ ਅਤੇ ਤੁਸੀ ਭੀਵ
ਢੀਆਂਲੈਕੇ ਬ੍ਰਾਹਮਣਾਂਨੂੰ ਖਵਾਲਦੇਹੋ ਅਤੇਬ੍ਰਾਹਮਣ ਤੁਹਾਡੇਘਰਾਂਵਿਚਆਣ
ਕੇ ਓਅੰਕਾਰਦੀਆਂਧੁਨਾਂਨੂੰਕਰਦੇਹਨ ਓਨਾਂਦੀਭੀਮਤਭ੍ਰਿਸ਼ਟਹੋਇਜਾਂਦੀਹੈ ਓਹੁ
ਜੋਮਲੇਛਾਂਦਾਧਾਨਹੈ ਸੋਕੂੜਦੀਰਾਸਹੈਤੇਕੂੜਦਾਹੀਵਾਪਾਰਹੈ ਤੇ ਤੁਸੀਭੀਹਰ
ਮਾਨੂੰ ਆਖਦੇਹੋਰਤੇ ਗਰੀਬਾਂਨੂੰ ਆਖਦੇਹਉ ਹੋਰ ਉਸਦੇਵਿਚੋਂਵੱਢੀ ਲੈਕੇ ਅ

੧੧੨ ਹਾਰਕਰਦੇਹੋ ਸਰਮਧਰਮਦਾਡੇਰਾਦੂਰਰਹਿਆਹੈ ਗੁਰੂ ਸ੍ਰੀਨਾਨਕਜੀ ਕਹਿੰਦੇਹੈ
ਨ ਜੋਕੂੜ੍ਹ ਵਿਆਪਰਹਿਆਹੈ ਅਤੇਗੁਰੂ ਤੁਹਾਡੇ ਬ੍ਰਾਮਣ ਜੋ ਹੈਨ ਸੋ ਮਥੇਤੇਟਿਕ
ਲਾਇੰਦੇਹੈਨ ਅਤੇ ਤੇੜ੍ਹ ਧੋਤੀਆ ਗੇਰੀ ਰੰਗ ਦੀਆ ਰੰਗੀਆ ਹੋਈਆ ਰਖਦੇ
ਹੈਨ ਤੇ ਅੰਦਰ ਉਸਦੇ ਕਖਾਈ ਲੰਗੋਟੀਆ ਰਖਦੇਹੈਨ ਅਤੇਤੁਸੀ ਹਥਵਿਚਵਢ
ਦੀ ਛੁਰੀ ਰਖਦੇਹੋ ਗਰੀਬਾਂ ਦੇ ਕੁਹਣ ਵਾਸਤੇ ਅਤੇ ਅਭਾਖਿਆਦਾਕੂਠਾਬਕਰ
ਖਾਂਦੇਹੋ ਜੇਹੜ੍ਹਾਨਹੀ ਖਾਵਨੇਲਾਇਕ ਅਤੇਚੌਂਕੇਤੇ ਆਖਦੇਹੋ ਜੋਕੋਈ ਜਾਵੇਨਹੀ
ਜੋਭਿਟਜਾਂਦਾਹੈ ਤੇ ਅੰਨਅਸਾਡਾਫਿਟਦਾਹੈ ਤੇਜੇਹੜ੍ਹੇ ਸਰੀਰਪਾਪਕਰਨਵਾਲੇ
ਹੈਨ ਸੋਫਿਟੇਹੋਏਹੈਨ ਓਨਾਵਿਚ ਅੰਨਪਾਇਆਹੋਇਆ ਓਹੁਭੀਫਿਟਜਾਂਦਾਹੈ
ਮੁਖਹੁ ਕੂੜਬੋਲਦੇਹੋ ਅਤੇ ਜੂਠੀਆ ਭਰਿ ਸੁਚੇਨਹੀਹੋਵੀਦਾ ਜੇਹੜ੍ਹੇ ਸਚਕਮਾਏ
ਦੇਹੈਨ ਸੋਈ ਸਚੇਪਰਮੇਸਰਨੂੰਪਾਂਵਦੇਹੈਨ ਅਤੇਤੁਸੀ ਮਲੇਛਾਂਦੀ ਭਾਖਿਆਦਾ
ਕੁਠਾਬਕਰਾਖਾਂਦੇਹੋ ਤੇ ਚੌਂਕਾਪਾਇਕੇ ਉਪਰਕਾਰਾ ਕਢਦੇਹੋ ਜੋਆਵੇ ਕੋਈ ਨਾ
ਹੀਜੋ ਅਸਾਡਾਚੌਂਕਾਭਿਟਜਾਂਦਾਹੈ ਤੇਕਾਰਾਂ ਕਢਕੇ ਉਪਰਬੈਠਦੇਹੋ ਅਤੇ ਅੰਮ੍ਰਿਤ
ਭੋਜਨਖਾਂਦੇਹੋ ਤਿਸਨੂੰਵਿਸਟਾਕਰਦੇਹੋ ਜੇਕਰ ਤੁਹਾਡੇ ਅੰਦਰ ਸਚਹੋਵੇ ਤਾਂਵਾਹਿ
ਗੁਰੂਪ੍ਰਾਪਤਹੋਵੇਗਾ॥ ਜਦਿਏਹੁਬਚਨਬਾਬੇਕਹੇ ਤਾਂਜਗਾਤੀਆਖੜੀਬਾ
ਬਾਜੀਦੀਚਰਨੀਪਾਇਆਹੇਮਹਾਰਾਜਜੀ ਮੈਂਭੁਲਾਹਾਂ ਮੈਨੂੰਰਸਤੇਪਾਵੋ ਮੇਰੇਉ
ਪਰਕ੍ਰਿਪਾਕਰੋ ਅਸਾਡਾਚਿਤਲੋਭਕਰਕੇਭਟਕਦਾਹੈ ਮੇਰੇਪਰਦਇਆਕਰੋ
ਨਾਮਦ੍ਰਿੜਾਵੋ ਤਾਂਉਸਦੀ ਦੀਨਤਾਵੇਖਕਰ ਮਹਾਰਾਜਜੀਨੇਕ੍ਰਿਪਾਕੀਤੀ ਸ੍ਰੀਵਾ
ਹਿਗੁਰੂਦਾਉਪਦੇਸਦੀਆ ਪਿਛਲੀਰਾਤਦਾਜਾਗਣਾ ਨਾਮ ਦਾਨਾਇਸਨਾਨਕਰੋ
ਤੁਮਾਰਾਭਲਾਹੋਵੇਗਾ ਫੇਰਬਾਬਾਨਾਨਕਜੀ ਸੁਲਤਾਨਪੁਰ ਵਿਚਨਹੀ ਆਏ-
ਬਾਹਰ ਜੰਗਲਵਿਚਹੀਰਹਿਣ ਰਾਤਦਿਨੇ ਘਰਨਹੀ ਆਵਨ ਏਹੁਬਾਤ ਵੇਖਕ
ਰ ਮੂਲਾ ਅਤੇ ਚੰਦੋਰਾਣੀ ਨੇਆਪਨੇਘਰ ਜਾਵਨਦੀਤਿਆਰੀਕੀਤੀ ਤੇ ਕਹਿਓ
ਨੇਚਲਬਚਾ ਸੁਲਖਣੀ ਸਾਡੇਨਾਲਹੀਰਲ ਏਥੇ ਰਹਿਣਦਾਤੇਰਾ ਕੀਮਕੋਈਨ
ਹੀ ਪੁਤ੍ਰ ਤੇਰੇ ਛੋਟੇਹੈਨ ਪਤੀ ਤੇਰਾ ਲੋਕਲਾਜਕੁਲਕਾਣ ਛਡਕੇ ਫਕੀਰਹੋਇਬੈ
ਠਾਹੈ ਘਰਵੜ੍ਹਦਾਨਾਹੀ ਕਿਸਤਰਾਂ ਏਥੇਤੇਰੀ ਨਿਭੇਗੀ ਮੇਰੇਘਰਵਿਚਰਲਕੇ
ਜੈਸੀਗੁਜਰਾਨਹੋਵੇ ਸੋਕਰੀ ਤੇਰੇਕਰਮਾਦੀ ਗਤੀ ਵਸਦਾਘਰਉਜੜ੍ਹਗਿਆ
ਭਰਤਾਤੇਰੇਦਾ ਏਹੁ ਹਾਲਭਇਆਹੈ ਏਹੁਸਲਾਹਬੇਬੇਜੀ ਸੁਣਕਰ ਕਹਿਆ-
ਮਾਸੀਜੀ ਏਹੁਬਾਤ ਨਹੀਬਣਦੀ ਹੁਣੇ ਭਰਜਾਈ ਚਲੀਜਾਵੇ ਇਕਾਇਸਦੇਪਤੀ

ਨੇ ਏਹੁ ਕਾਮ ਕੀਆ ਦੂਸਰੇ ਤੁਸੀ ਇਸਨੂੰ ਨਾਲ ਲੈਜਾਵੋਗੇ ਮੇਰੇ ਮਨ ਦਾ ਪਰਚਾ ਕਿਸ ਤਰਾ ੧੧੩
ਹੋਵੇਗਾ ਚੰਦੋ ਨੇ ਕਹਿਆ ਬੇਟੀ ਨਾਨਕੀ ਸੁਲਖਣੀ ਕਿਸ ਦੇ ਅਧਾਰ ਏਥੇ ਰਹੇ ਜਿਸ
ਦਾ ਭਰਤਾ ਫਕੀਰ ਹੋਇਆ ਏਹੁ ਧੀਰਜ ਕਿਸ ਦੇ ਜੋਰ ਰਹੇ ਨਾ ਇਸ ਦਾ ਸੱਸ ਸਹੁਰਾ ਇ
ਸ ਦੇ ਪਾਸ ਹੈ ਘਰ ਦੇ ਖਰਚ ਕਈ ਪ੍ਰਕਾਰ ਦੇ ਹੁੰਦੇ ਹੈਨ ਬਿਨਾ ਆਪਨੇ ਹਿਤੂ ਦੇ ਨਿਭ
ਦੀ ਨਹੀ ਪੁਤ੍ਰ ਇਸ ਦੇ ਛੋਟੇ ਛੋਟੇ ਹੈਨ ਬਾਪ ਭੀ ਏਹਨਾ ਦੇ ਲਡਾਵਣੇ ਵਾਲਾ ਪਾਸ ਨਹੀ
ਅਤੇ ਮੇਰੇ ਨਾਲ ਚਲਨਗੇ ਦੋਨੋ ਬਾਲਕ ਜਿਉ ਏਨਾ ਦੀ ਪ੍ਰਾਰਬਧ ਹੈ ਤਿਉਹੀ ਭੁਗ
ਤੇਗੀ ਜਿਸ ਵੇਲੇ ਵਡੇ ਹੋਵਨਗੇ ਆਪੇ ਕਿਰਤ ਕਰ ਖਾਵਨਗੇ ਆਪਣੀ ਸੁਖਦਾ
ਈ ਸਾਨੂੰ ਸੁਖ ਦੇਵਨਗੇ ਤੌ ਨਾਨਕੀ ਨੇ ਕਹਿਆ ਮਾਸੀ ਜੀ ਸੁਣੀਏ ਤੂੰ ਸਿਆਣੀ
ਹੈ ਮੇਰਾ ਭ੍ਰਾਈ ਪਰਮੇਸਰ ਰੂਪ ਹੈ ਜਿਸ ਦੇ ਕਰਮ ਕਹੇ ਨਹੀ ਜਾਂਦੇ ਮਨੁਖ ਦੇ ਕਰਮ
ਏਹ ਨਹੀ ਜੋ ਪਦਾਰਥ ਹੋਵੇ ਸੋ ਲੁਟਾ ਦੇਵੇ ਲੋਕਾ ਨੇ ਕਹਿਣਾ ਨਾਨਕ ਕੋ ਘਾਟਾ ਪੜੇਗਾ
ਅਤੇ ਜਦੋ ਹਿਸਾਬ ਕਰਨ ਨਬਾਬ ਕੋਲੋਂ ਆਪਣਾ ਵਾਧਾ ਲਿਆਵਣਾ ਅਤੇ ਲੁਟਾ
ਵਣਾ ਭੀ ਅਨੇਤ ਹੀ ਫੇਰ ਦੇਈ ਵਿਚ ਰਾਤਿ ਨਾ ਦਿਨ ਰਹੇ ਨਬਾਬ ਜਾਲ ਪਵਾਇਕੇ ਢੂੰਡ
ਥਕਾ ਤੀਸਰੇ ਦਿਨ ਪਿਛੋ ਆਪ ਹੀ ਨਿਕਲ ਆਏ ਫੇਰ ਹਟੀ ਲੁਟਾਈ ਤਾਂ ਲੁਟਣ
ਵਾਲੇ ਥਕ ਪਏ ਹਟੀ ਨਾ ਨਿਖੁਟੀ ਫੇਰ ਮਸੀਤ ਵਿਚ ਲੈਗਏ ਨਬਾਬ ਅਤੇ ਕਾਜੀ
ਉਨਾਨੂੰ ਝੂਠਾ ਕਰਕੇ ਆਪ ਰਾਜੀ ਖੁਸੀ ਚਲੇ ਆਏ ਏਹੁ ਸਕਤਾਂ ਮਨੁਖਾ ਵਾਲੀਆ
ਨਹੀ ਅਤੇ ਭ੍ਰਾਈ ਜੀ ਮੇਰੀ ਭਰਜਾਈ ਪਰ ਕੁਛ ਕ੍ਰੋਧ ਕਰੇ ਤਉ ਮੈਂ ਹਾਥ ਜੋੜ ਕਰ
ਬਖਸਾਇਲਵਾਰੇ ਸਉ ਸਦੇ ਮਨ ਮੈਂ ਅਰ ਕੋਈ ਕੁਚਾਲ ਭੀ ਨਹੀ ਇਕ ਹੈ ਜੋ ਉਨ
ਕੇ ਮਨ ਮੈਂ ਆਵਦੀ ਹੈ ਸੋਈ ਕਰਤੇ ਹੈਂ ਤਿਸ ਪਰ ਹਮਾਰਾ ਕੁਛ ਬਸ ਨਹੀ ਚਲ
ਦਾ ਸਭ ਗੁਣੀ ਹੈਂ ਤੇਰਾ ਜਵਾਈ ਭਰਜਾਈ ਨੂੰ ਏਥੇ ਹੀ ਰਹਨ ਦੇ ਏਹੁ ਮੇਰੇ ਪਰ ਉਪ
ਕਾਰ ਕਰ ਜੇਕਰ ਤੂੰ ਹਠ ਕਰਕੇ ਲੈ ਜਾਵੇਂਗੀ ਤਾਂ ਸਾਡਾ ਜੋਰ ਕੁਛ ਨਹੀ ਮੇਰੀ ਪ੍ਰਸੰ
ਨਤਾ ਨਹੀ ਮੂਲੇ ਨੇ ਕਹਿਆ ਹੁਣ ਅਸੀ ਇਸਨੂੰ ਛਡ ਨਹੀ ਜਾਣਾ ਇਸ ਦਾ ਏਥੇ
ਹੁਣ ਰਹਿਣਾ ਨਹੀ ਬਣਦਾ ਹੈ ਤਾ ਨਾਨਕੀ ਨੇ ਕਹਿਆ ਪ੍ਰਮੇਸਰ ਸਭ ਦੀ ਪਾਲਨਾ
ਕਰਦਾ ਹੈ ਪੰਤੂ ਜਿਤਨੀ ਸੇਵਾ ਮੇਰੇ ਪਾਸੋ ਬਣੇਗੀ ਮੈ ਕਰਾਂਗੀ ਅਤੇ ਜੇ ਤੂੰ ਹਾਡੀ ਮ
ਰਜੀ ਸੁਲਤਾਨਪੁਰ ਵਿਚ ਰਖਣ ਦੀ ਨਹੀ ਤਾ ਸੁਲਖਣੀ ਨੂੰ ਤਲਵੰਡੀ ਭੇਜ
ਦੇਂਦੇ ਹਾਂ ਸਸ ਸਹੁਰੇ ਕੋਲ ਰਹੇਗੀ ਓਹੁ ਭੀ ਏਹਨਾ ਬਾਲਕਾ ਦੇ ਸਬਬ ਪਰਚੇ ਰਹ
ਣਗੇ ਅਤੇ ਜੈਰਾਮ ਦੀ ਮਰਜੀ ਭੀ ਏਹੋ ਹੀ ਸੀ ਪਰ ਮੂਲੇ ਦਾ ਹਠ ਦੇਖਕੇ ਕਹਿ
ਆ ਸਿਰੀ ਚੰਦ ਕੋ ਸਾਡੇ ਪਾਸ ਛਡ ਜਾਓ ਮੂਲਾ ਚੰਦੋ ਰਾਣੀ ਮੰਨੇ ਨਾਹੀ ਬਹੁਤ ਅ

੧੧੪ ਖਣ ਦੇ ਸਬਬ ਏਹ ਬਾਤ ਠਹਿਰੀ ਸਿਰੀਚੰਦ ਤੁਹਾਡੇ ਪਾਸ ਰਹੇ ਨਾਨਕੀ ਜੀ ਨੇ ਕ
ਹਿਆ ਸਿਰੀਚੰਦ ਮੇਰੇ ਪਾਸ ਰਹੇਗਾ ਤਾਂ ਮੈਨੂੰ ਬਡਾ ਧਰਵਾਸ ਰਹੇਗਾ ਹੇ ਮਾਸੀ
ਜੀ ਤੂ ਸਾਡੀ ਸੁਧ ਦੇਂਦੇ ਲੈਂਦੇ ਰਹਿਣੀ ਵਿਸਾਰਨਾ ਨਹੀ ਰਿਦੇ ਕਰਕੇ ਸਾਡੇ ਔਗਣ
ਵਲ ਨਾ ਦੇਖਣਾ ਪਿਛਲਾ ਗੁਸਾ ਸਭ ਦੂਰ ਕਰੋ ਜਿਸ ਵੇਲੇ ਤਿਆਰ ਹੋਏ ਤੁਰਨ
ਲਗੇ ਤਾ ਬੇਬੇ ਨਾਨਕੀ ਜੀ ਨੂੰ ਸੁਲਖਣੀ ਮਿਲੀ ਨੇਤ੍ਰਾਂ ਤੇ ਜਲ ਇਧਰ ਭੀ ਉਧ
ਰ ਭੀ ਜਾਵੇ ਛੋਡਨੇ ਕੋ ਮਨ ਕਿਸੀ ਦਾ ਨਾ ਕਰੇ ਫਿਰ ਸੁਲਖਣੀ ਨੇ ਮਥਾ ਟੇਕਿਆ ਬੇ
ਬੇ ਜੀ ਨੇ ਅਸੀਰਵਾਦ ਦਿਤੀ ਲਖਮੀਦਾਸ ਨਾਲ ਭੀ ਅਧਿਕ ਸਨੇਹ ਦੇ ਨਾਲ
ਗਲੇ ਦੇ ਨਾਲ ਲਗਾਇਆ ਲਗਾਇਕਰ ਸਿਰ ਪਰ ਹਥ ਫੇਰਿਆ ਇਧਰ ਮੂ
ਲਾ ਤੇ ਚੰਦੋਰਾਣੀ ਰੁਦਨ ਕਰਤੇ ਹੈਂ ਉਧਰ ਜੈਰਾਮ ਤੇ ਬੇਬੇ ਨਾਨਕੀ ਦੇ ਬਹੁਤ ਸ
ਨੇਹ ਨਾਲ ਨੇਤ੍ਰ ਜਲ ਕਰ ਪੂਰਨ ਹੋ ਰਹੇ ਹੈਂ ਹੋਰ ਦਾਸੀਆ ਅਤੇ ਦਾਸ ਭੀ ਅਤੇ ਸ਼
ਹਿਰ ਸੇ ਸੁਣਕਰ ਜੋ ਮਿਲਨੇ ਆਏ ਹੈਂ ਸੋ ਸਭੀ ਮਿਲ ਬਿਛੁਰਨ ਕੇ ਦੁਖ ਕਰ ਦੁ
ਖੀ ਹੋਂਵਤੇ ਹੈਂ ਸਿਰੀਚੰਦ ਜੀ ਸੁਲਤਾਨਪੁਰ ਰਹੇ ਬੇਬੇ ਜੀ ਦੇ ਪਾਸ ਅਤੇ ਮੂਲਾ ਤੇ
ਚੰਦੋ ਦੂਹਾਂ ਨੂੰ ਅਤੇ ਧੀਨੂੰ ਲੈਕਰ ਪਖੋਕੇ ਨੂੰ ਟੁਰ ਗਏ ਆਪਣੇ ਘਰ ਜਾਂ ਇਪ
ਹੁੰਚੇ ਤਿਸ ਦਿਨ ਬੀ ਸੁਲਖਣੀ ਜੀ ਅਤੇ ਲਖਮੀਦਾਸ ਜੀ ਮੂਲੇ ਅਤੇ ਚੰਦੋਰਾ
ਣੀ ਪਾਸ ਨਾਨਕੇ ਰਹੇ॥ ਅਗੇ ਸਾਖੀ ਗੁਰੂ ਜੀ ਸੁਲਤਾਨਪੁਰੋ ਨਿਕਸੇ
ਜਾ ਫੇਰ ਗੁਰੂ ਨਾਨਕ ਜੀ ਸੁਲਤਾਨਪੁਰੋ ਨਿਕਲ ਖੜੋਤੇ ਤਾਂ ਕਿਤਨੇਕ ਦਿਨ ਪਿ
ਛੇ ਤਲਵੰਡੀ ਖਬਰ ਮਹਿਤੇ ਕਾਲੂ ਨੇ ਸੁਣੀ ਜੋ ਨਾਨਕ ਜੀ ਫਕੀਰ ਹੋਇਕੇ ਨਿਕ
ਲ ਗਏ ਹੈਨ ਮੋਦੀਖਾਨਾ ਛੋਡ ਦਿਤਾ ਹੈ ਸ ਤਾ ਮਰਦਾਨੇ ਨੂੰ ਬੇਬੇ ਨਾਨਕੀ ਜੀ ਵਲ
ਸੁਲਤਾਨਪੁਰ ਨੂੰ ਭੇਜਿਆ ਜਾਹਿ ਮਰਦਾਨਾ ਗੁਰੂ ਨਾਨਕ ਜੀ ਦੀ ਖਬਰ ਲੈਆ
ਉ ਮੈਂ ਉਡਦੀ ਜੇਹੀ ਖਬਰ ਸੁਣੀ ਹੈ ਜੋ ਨਾਨਕ ਫਕੀਰ ਹੋਇ ਗਇਆ ਹੈ ਤਾਂ ਮਰ
ਦਾਨਾ ਸੁਲਤਾਨਪੁਰ ਵਿਚ ਆਇ ਵੜਿਆ ਤਾ ਮਰਦਾਨੇ ਨੇ ਆਵਦਿਆ ਹੀ ਸੁਣਿ
ਆ ਸਹਿਰ ਵਿਚ ਜੋ ਨਾਨਕ ਤਪਾ ਹੋਇ ਬੈਠਾ ਹੈ ਤਾਂ ਮਰਦਾਨਾ ਬੇਬੇ ਨਾਨਕੀ ਪਾਸ ਅ
ਇਆ ਆਇਕੇ ਬੇਬੇ ਨਾਨਕੀ ਨੂੰ ਮਿਲਿਆ ਲਗਾ ਪੁਛਣ ਜੋ ਰਜਾਦੀ ਜੀ ਏਹੁ
ਕਿਆ ਹੋਇਆ ਹੈ ਅਤੇ ਮੈਨੂੰ ਮਹਿਤੇ ਕਾਲੂ ਨੇ ਖਬਰ ਵਾਸਤੇ ਭੇਜਿਆ ਹੈ ਜੋ ਜ
ਹਿ ਮਰਦਾਨਾ ਨਾਨਕ ਜੀ ਦੀ ਖਬਰ ਲੈਆਉ ਅਗੋ ਬੇਬੇ ਨਾਨਕੀ ਨੇ ਆਖਿਆ ਭ
ਈ ਮਰਦਾਨਾ ਏਹ ਖਬਰ ਹਈ ਜੋ ਦੇਖਦਾ ਹੈਂ ਅਤੇ ਜੇ ਹੋਰ ਖਬਰ ਲੈਨਾ ਹੈ ਤਾਂ ਗੁ
ਰੂ ਨਾਨਕ ਜੀ ਪਾਸ ਜਾਹੁ ਅਤੇ ਜੋ ਕੁਛ ਜਬਾਬ ਦੇਵੀਗਾ ਸੋਈ ਪਿਤਾ ਕਾਲੂ ਨੂੰ ਆ

ਤੇ ਆਮਾ ਬੀਬੀ ਨੂੰ ਜਾਇ ਆਖੀ ਤਾਂ ਮਰਦਾਨੇ ਆਖਿਆ ਭਲਾ ਬੇਬੇ ਜੀ ਤਾ ਮਰਦਾਨਾ ਗੁਰੂ ਨਾ ੧੧੫
ਨਕ ਜੀ ਪਾਸ ਆਇਆ ਤੇ ਆਇਕੇ ਆਖਿਓਸ ਜਜਮਾਨ ਏਹੁ ਕਿਆ ਕੀਤੋ ਹਈ ਜੋ ਚੀਰਗਿ
ਆ ਭੁਲਿਆ ਕਿਰਤ ਕਾਰ ਛਡਕੇ ਸੇਰ ਉਪਰ ਅੰਗੀਛਾ ਬੰਨ ਬੈਠੋਂ ਤਾਂ ਗੁਰੂ ਨਾਨਕ ਜੀ ਕਹਿ
ਆ ਮਰਦਾਨਾ ਅਸਾਂ ਜੋ ਤੈਨੂੰ ਤਾਰ ਦਾ ਗੁਣ ਦਿਤਾ ਸੀ ਸੋ ਤਾਂ ਅਜ ਦੇਹੀ ਦਿਨਾ ਵਾਸਤੇ ਦਿਤਾ
ਸੀ ਅਸੀ ਤੈਨੂੰ ਉਡੀਕਦੇ ਸਾਂ ਹੁਣ ਤੂੰ ਅਸਾਡੇ ਨਾਲ ਚਲ ਤਾਂ ਮਰਦਾਨੇ ਕਹਿਆ ਗੁਰੂ ਜੀ ਹੁ
ਣ ਮੈਨੂੰ ਤੁਸੀ ਕੁਛ ਕਹੋ ਜੋ ਕਿਧਰ ਚਲਦੇ ਹੋ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਜਿ
ਧਰ ਕਰਤਾਰ ਲੈ ਜਾਵੇ ਤਿਧਰ ਹੀ ਚਲਿਆ ਚਲ ਤਾਂ ਮਰਦਾਨੇ ਕਹਿਆ ਹੇ ਨਾਨਕ ਜੀ ਮੈ
ਨੂੰ ਤਾਂ ਮਹਿਤੇ ਕਾਲੂ ਨੇ ਤੇਰੀ ਖਬਰ ਵਾਸਤੇ ਭੇਜਿਆ ਸੀ ਅਤੇ ਅੰਮਾ ਬੀਬੀ ਭੀ ਤੇ ਮਹਿਤਕ •
ਲੂ ਭੀ ਖਰੇ ਉਡੀਕਵਾਨ ਹੋਣਗੇ ਅਤੇ ਤੁਸੀ ਆਖਦੇ ਹੋ ਜੋ ਅਸਾਡੇ ਨਾਲ ਚਲ ਸੋ ਮੈਂ ਕਿਆ •
ਕਰਾ ਮੈਨੂੰ ਤਾ ਮੁਸਕਲ ਬਣੀ ਹੈ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਮਰਦਾਨਾ ਅਸਾ
ਨਾਲ ਭੁਖ ਨੰਗ ਹਈ ਤੇ ਜੇ ਸੁਖ ਭੋਗ ਮੰਗੇ ਤਾਂ ਜਾਹਿ ਤਲਵੰਡੀ ਤਾਂ ਮਰਦਾਨੇ ਆਖਿ-
ਆ ਗੁਰੂ ਜੀ ਮੈਨੂੰ ਤਾਂ ਹੁਣ ਜਾਵਣਾ ਅਉਖਾ ਹੋਇਆ ਹੈ ਮੈਂ ਕਿਉਕਰ ਜਾਵਾਂ ਅਤੇ ਹੁਣ
ਤਾ ਮੈਨੂੰ ਤੈਂ ਜੇਹਾ ਸੰਸਾਰ ਉਤੇ ਭੀ ਨਜਰ ਕੋਈ ਨਾਹੀ ਅਉਂਦਾ ਤਾ ਫੇਰ ਗੁਰੂ ਨਾਨਕ ਜੀ ਕ
ਹਿਆ ਹੇ ਮਰਦਾਨਾ ਹੁਣ ਤੂੰ ਤਾਰ ਵਜਾਉ ਤਾਂ ਅਗੋ ਮਰਦਾਨੇ ਕਹਿਆ ਗੁਰੂ ਜੀ ਮੈ ਤਾਰ
ਕਦੀ ਨਾਹੀ ਵਜਾਈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸਾਂ ਜੋ ਤੈਨੂੰ ਤਾਰ ਦਾ ਗੁਣ
ਦਿਤਾ ਸੀ ਸੋ ਕਿਥੇ ਘਤਿਓ ਤਾਂ ਮਰਦਾਨੇ ਆਖਿਆ ਗੁਰੂ ਨਾਨਕ ਜੀ ਮੈਂ ਵੇਰ ਤਾਂ ਨਹੀ ਖ •
ਧਾ ਅਗ ਜਿਥੇ ਤੂੰ ਰਖਿਆ ਹੈ ਓਥੇ ਹੀ ਪਾਇਆ ਹੋਵੇਗਾ ਤਾਂ ਗੁਰੂ ਨਾਨਕ ਜੀ ਕਹਿਆ ਮ
ਰਦਾਨਾ ਹੁਣ ਤੂੰ ਤਾਰ ਵਜਾਉ ਤਾਂ ਮਰਦਾਨੇ ਪਾਸ ਰਬਾਬ ਨਹੀ ਸੀ ਤਾਂ ਮਰਦਾਨੇ ਨੇ ਗੁਰੂ ਨਾ
ਨਕ ਜੀ ਦਾ ਹੁਕਮ ਮੰਨਿਆ ਅਤੇ ਉਠ ਖੜਾ ਹੋਇਆ ਤਾ ਮਰਦਾਨਾ ਸਹਿਰ ਵਿਚ ਆਇ
ਕੋਈ ਢਾਢੀ ਦਾ ਘਰ ਲਗਾ ਟੋਲਣ ਜਾਂ ਮਰਦਾਨਾ ਵੇਖੇ ਤਾਂ ਇਕ ਰੁਮੇਟਾ ਪਠਾਣ ਵੇਅ
ਰੇ ਬੈਠਾ ਗਾਂਵਦਾ ਹੈ ਤਾਂ ਮਰਦਾਨੇ ਨੇ ਉਸ ਨੂੰ ਜਾਇਕਰ ਦੁਆਇ ਸਲਾਮ ਆਖੀ ਤਾ ਤਿਰ
ਰਾਨੂੰ ਪਠਾਣ ਭੀ ਉਠ ਖੜੋਤਾ ਤਾਂ ਮਰਦਾਨੇ ਨੇ ਉਸ ਰੁਮਨੂੰ ਆਖਿਆ ਜੋ ਭਾਈ ਤੈਨੂੰ ਇ
ਕ ਪਰਮੇਸਰ ਦਾ ਸਤਿ ਬੁਲਾਵਦਾ ਹੈ ਤਾਂ ਓਹੁ ਰੁਮੇਟਾ ਮਰਦਾਨੇ ਨਾਲ ਉਠ ਖੜਾ ਹੋਇਆ
ਅਤੇ ਰਾਹ ਫਿਰਦੇ ਦੇਵੇਂ ਆਵਦੇ ਆਹੇ ਤਾਂ ਉਸ ਰੁਮਨੇ ਮਰਦਾਨੇ ਨੂੰ ਪੁਛਿਆ ਜੋ ਹੇ ਭਾਈ ਤੂੰ
ਕੌਣ ਹੁੰਦਾ ਹੈਂ ਅਤੇ ਤੇਰਾ ਨਾਉ ਕੀ ਹੈ ਅਰ ਤੇਰਾ ਵਤਨ ਕੌਣ ਹੈ ਤਾਂ ਮਰਦਾਨੇ ਕਹਿਆ ਭਾ
ਈ ਮੈ ਭੀ ਮਿਰਾਸੀ ਹੋਂਦਾ ਹਾਂ ਅਤੇ ਨਾਉ ਮੇਰਾ ਮਰਦਾਨਾ ਹੈ ਵਤਨ ਰਾਇ ਭੋਇ ਭਟੀ ਦੀ
ਤਲਵੰਡੀ ਹੈ ਤਾਂ ਮਰਦਾਨਾ ਉਸ ਰੁਮਨੂੰ ਨਾਲ ਲੈਕਰ ਗੁਰੂ ਨਾਨਕ ਜੀ ਦੇ ਪਾਸ ਆਇ

੧੧੬ ਆ ਤਾ ਮਰਦਾਨੇ ਉਸ ਡੂੰਮ ਨੂੰ ਆਖਿਆ ਭਾਈ ਤੂੰ ਰਬਾਬ ਵਜਾਉ ਅਤੇ ਗੁਰੂ ਨਾਨਕ ਜੀ
ਦੀ ਸਮਾਧ ਲਗੀ ਆਹੀ ਜਾ ਉਸ ਡੂੰਮ ਨੇ ਤਾਰ ਵਜਾਈ ਤਾਂ ਗੁਰੂ ਨਾਨਕ ਜੀ ਦੀ ਸਮਾਧ
ਖੁਲ ਗਈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਤੂੰ ਤਾਰ ਵਜਾਇ ਤਾਂ ਮਰਦਾਨੇ ਸ੍ਰੀ
ਗੁਰੂ ਨਾਨਕ ਜੀ ਦਾ ਹੁਕਮ ਮੰਨਿਆ ਅਤੇ ਤਾਰ ਲਗਾ ਵਜਾਵਣ ਤਾਂ ਮਰਦਾਨੇ ਤਾਰ ਅਜੇ
ਹੀ ਵਜਾਈ ਜੋ ਜੰਗਲ ਦੇ ਜਨਾਵਰ ਮਿਰਗ ਬਿਸੁਧ ਹੋਇ ਕੇ ਢਹਿ ਪਏ ਤਾਂ ਗੁਰੂ ਨਾਨਕ
ਜੀ ਬਹੁਤ ਰੀਝਿਆ ਅਤੇ ਖੁਸੀ ਹੋਇਆ ਅਤੇ ਮਰਦਾਨਾ ਭੀ ਆਪਨੇ ਜੀ ਵਿਚ ਬਹੁਤ ਰਾਜੀ
ਹੋਇਆ ਅਤੇ ਆਖਣ ਲਗਾ ਮੈ ਤੇ ਤਾਰ ਵਜਾਇ ਨਹੀ ਸੀ ਜਾਣਦਾ ਏਹੁ ਮੈਨੂੰ ਅਜਰੈ
ਬਦੀ ਫਤੇ ਹੋਈ ਹੈ ਅਤੇ ਓਹ ਢਾਢੀ ਭੀ ਤਾਰ ਸੁਣ ਕੇ ਹੈਰਾਨ ਹੋਇ ਰਹਿਆ ਅਤੇ ਕਹਿਣ
ਲਗਾ ਮੈ ਤਾਂ ਵਡੇ ਵਡੇ ਢਾਢੀ ਡਿਠੇ ਆਹੇ ਪਰ ਏਹੁ ਗੁਣ ਤਾਰ ਦਾ ਮੈ ਕਿਸੇ ਵਿਚ ਨਹੀ ਡਿ
ਠਾ ਹੈ ਤਾਂ ਗੁਰੂ ਨਾਨਕ ਜੀ ਮਰਦਾਨੇ ਨੂੰ ਪੁਛਿਆ ਕਿਉ ਮਰਦਾਨਾ ਤਾਂ ਮਰਦਾਨਾ ਹਥ ਜੋੜ
ਕੇ ਉਠ ਖੜਾ ਹੋਇਆ ਅਤੇ ਸਲਾਮ ਕੀਤੋਸ ਅਤੇ ਮੁਖ ਥੀ ਕਹਿਓਸ ਜੋ ਗੁਰੂ ਜੀ ਵਾਹੁ
ਤੇਰੀ ਕੁਦਰਤ ਅਤੇ ਮੈ ਤੈਨੂੰ ਖੁਦਾਇ ਹੀ ਕਰ ਜਾਣਦਾ ਹਾਂ ਅਤੇ ਹੁਣ ਜੋ ਕੁਛ ਤੁਸੀ ਮੈਨੂੰ
ਆਖੋ ਸੋਈ ਮੈ ਕਰਾ ਜੀ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਤੂੰ ਕੋਈ ਰਬਾਬ ਲਿ-
ਆਇ ਤਾ ਮਰਦਾਨੇ ਕਹਿਆ ਗੁਰੂ ਜੀ ਤੰਬੂਰਾ ਲਈਏ ਤਾ ਗੁਰੂ ਨਾਨਕ ਜੀ ਆਖਿਆ
ਸੁਣ ਮਰਦਾਨਾ ਰਬਾਬ ਅਤੇ ਢਡ ਗੁਰਮੁਖੀ ਹੈ ਅਤੇ ਹੋਰ ਵਾਜਾ ਸਭੋ ਗੀ ਵਿਕਾਰ ਹੈ
ਤਾਂ ਮਰਦਾਨੇ ਕਹਿਆ ਭਲਾ ਗੁਰੂ ਜੀ ਹੁਣ ਰਬਾਬ ਹੀ ਮਿਲੇ ਤਾਂ ਗੁਰੂ ਨਾਨਕ ਜੀ ਨੇ ਕ
ਹਿਆ ਮਰਦਾਨਾ ਤੂੰ ਬੇਬੇ ਜੀ ਪਾਸ ਜਾਹੁ ਅਤੇ ਜਾਇ ਕੇ ਆਖ ਜੋ ਬੇਬੇ ਜੀ ਇਕ ਸੁਵ
ਾਲ ਗੁਰੂ ਨਾਨਕ ਜੀ ਨੇ ਕੀਤਾ ਹੈ ਜੇ ਕਰ ਤਾ ਸੁਵਾਲ ਬੇਬੇ ਜੀ ਨੇ ਮੰਨਿਆ ਤਾਂ ਤੁਸਾਂ ਆ
ਖਣਾ ਜੁ ਇਕ ਰਬਾਬ ਲੈ ਦੇਹੁ ਤਾਂ ਮਰਦਾਨਾ ਉਠ ਖਲੋਤਾ ਤਾਂ ਉਸ ਢਾਢੀ ਨੇ ਕਹਿਆ ਗੁ
ਰੂ ਜੀ ਏਹੁ ਰਬਾਬ ਹਾਜਰ ਹੈ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਏਹੁ ਰਬਾਬ ਸਾਨੂੰ ਪ
ਹੁੰਚਿਆ ਪਰ ਏਹੁ ਅਸਾਡੇ ਕੰਮ ਨਾਹੀ ਮਰਦਾਨਾ ਬੇਬੇ ਪਾਸ ਆਇਆ ਤਾਂ ਬੇਬੇ ਜੀ ਪੁ
ਛਿਆ ਕਿਉ ਮਰਦਾਨਾ ਕਿਧਰੋ ਆਇਆ ਹੈ ਤਾ ਮਰਦਾਨੇ ਕਹਿਆ ਰਜਾਇ ਦੀ ਜੀ
ਗੁਰ ਨਾਨਕ ਜੀ ਨੇ ਤੁਹਾਡੇ ਪਾਸ ਭੇਜਿਆ ਹੈ ਤਾਂ ਬੇਬੇ ਜੀ ਕਹਿਆ ਕਿਉ ਮਰਦਾਨਾ
ਭਾਈ ਜੀ ਰਾਜੀ ਹੈਂ ਅਤੇ ਅਜ ਪਰਮੇਸਰ ਸਾਡੇ ਉਤੇ ਬੜਾ ਮਿਹਰਵਾਨ ਹੋਇਆ ਹੈ
ਜੋ ਭਾਈ ਜੀ ਨੇ ਸਾਨੂੰ ਯਾਦ ਕੀਤਾ ਹੈ ਤਾਂ ਮਰਦਾਨਾ ਬੈਠ ਗਿਆ ਤਾਂ ਬੇਬੇ ਨਾਨਕੀ ਨੇ ਆ
ਖਿਆ ਮਰਦਾਨਾ ਭਾਈ ਨੇ ਤੈਨੂੰ ਕਿਸ ਵਾਸਤੇ ਭੇਜਿਆ ਹੈ ਤਾਂ ਮਰਦਾਨੇ ਕਹਿਆ
ਬੇਬੇ ਜੀ ਗੁਰੂ ਨਾਨਕ ਜੀ ਨੇ ਇਕ ਸੁਆਲ ਕੀਤਾ ਹੈ ਅਤੇ ਏਹੁ ਗਲ ਆਖੀ ਹੈਸ

ਜੇ ਬੇਬੇ ਜੀ ਸੁਆਲ ਮੰਨੇ ਤਾਂ ਆਖੀਂ ਜੇ ਨਾ ਮੰਨੇ ਤਾਂ ਨਾ ਆਖੀ ਤਾਂ ਬੇਬੇ ਨਾਨਕੀ ਨੇ ਆ ੧੧੭
ਖਿਆ ਮਰਦਾਨਾ ਮੇਰੇ ਧੰਨ ਭਾਗ ਹੋਏ ਹੈਂ ਜੋ ਭਾਈ ਜੀ ਨੇ ਮੇਰੇ ਉਤੇ ਸੁਆਲ ਕੀਤਾ ਹੈ ਅ
ਤੇ ਮਰਦਾਨਾ ਤੂੰ ਨਿਸੰਗ ਆਖ ਜੋ ਕੁਛ ਭਾਈ ਜੀ ਨੇ ਆਖਿਆ ਹੈ ਤਾਂ ਮਰਦਾਨੇ ਕਹਿਆ
ਬੇਬੇ ਜੀ ਗੁਰੂ ਨਾਨਕ ਜੀ ਨੇ ਆਖਿਆ ਹੈ ਜੋ ਇਕ ਰਬਾਬ ਜਿਤਨੇ ਤੋਂ ਮਿਲੇ ਤਿਤਨੇ ਤੋਂ
ਲੈ ਦੇਹੁ ਤਾਂ ਬੇਬੇ ਨਾਨਕੀ ਨੇ ਆਖਿਆ ਸੁਣ ਮਰਦਾਨਾ ਇਕ ਰਬਾਬ ਕਿਆ ਜੇ ਸਉ ਆ
ਖੇ ਤਾਂ ਸੌ ਹੀ ਲੈ ਦੇਵਾਂ ਪਰ ਮਰਦਾਨਾ ਤੂੰ ਭਾਈ ਜੀ ਨੂੰ ਜਾ ਕਰ ਆਖ ਜੋ ਭਾਈ ਜੀ ਤੂੰ ਮੈ
ਨੂੰ ਆਪਣਾ ਦਰਸਨ ਦਿਖਾਇ ਜਾਵੇ ਤਾਂ ਫੇਰ ਮਰਦਾਨਾ ਗੁਰੂ ਨਾਨਕ ਜੀ ਪਾਸ ਆਇ
ਆ ਆਇ ਕਰ ਆਖਿਓਸ ਗੁਰੂ ਜੀ ਬੇਬੇ ਜੀ ਨੇ ਆਖਿਆ ਹੈ ਜੁ ਇਕ ਰਬਾਬ ਕਿ
ਆ ਜੇ ਆਖੋ ਤਾਂ ਸੌ ਰਬਾਬ ਲੈ ਦੇਵਾਂ ਪਰ ਮੈਨੂੰ ਇਕ ਵਰੀ ਆਪਣਾ ਮੁਹਿ ਦਿਖਾਇ
ਜਾਵੇ ਅਰ ਦਰਸਨ ਦੇ ਜਾਵੇ ਤਾਂ ਗੁਰੂ ਨਾਨਕ ਜੀ ਕਹਿਆ ਚਲ ਮਰਦਾਨਾ ਬੇਬੇ ਜੀ ਦਾ
ਆਖਿਆ ਫੇਰਿਆ ਨਹੀ ਜਾਂਦਾ ਬੇਬੇ ਨਾਨਕੀ ਜੀ ਦਾ ਪਿਛਲੇ ਜਨਮ ਭੀ ਹਮਾਰਾ ਏ
ਹੁਗੀ ਸਨਬੰਧ ਹੈਸੀ ਭੈਣ ਦਾ ਤੇ ਭਾਈ ਦਾ ਮੇਰੀ ਸੇਵਾ ਬਹੁਤਾ ਇਸ ਨੇ ਉਸ ਜਨਮ ਵਿ
ਚ ਭੀ ਕੀਤੀ ਆਹੀ ਤਾਂ ਗੁਰੂ ਨਾਨਕ ਜੀ ਤੇ ਮਰਦਾਨਾ ਦੋਵੇਂ ਬੇਬੇ ਜੀ ਦੇ ਘਰ ਆਏ ਬੇ
ਬੇ ਜੀ ਨੇ ਗੁਰੂ ਨਾਨਕ ਜੀ ਨੂੰ ਆਵਦਾ ਦੇਖਿਓਸ ਤਾਂ ਬੇਬੇ ਨਾਨਕੀ ਜੀ ਉਠ ਖੜੀ ਹੋਈ
ਤਾਂ ਗੁਰੂ ਨਾਨਕ ਜੀ ਅਤੇ ਮਰਦਾਨਾ ਬੇਬੇ ਨਾਨਕੀ ਦੇ ਘਰ ਅੰਦਰ ਆਇ ਵੜੇ ਤਾਂ ਬੇ
ਬੇ ਨਾਨਕੀ ਨੇ ਗੁਰੂ ਨਾਨਕ ਜੀ ਨੂੰ ਪੀੜ੍ਹਾ ਡਾਹਿ ਦਿਤਾ ਅਤੇ ਮਰਦਾਨੇ ਨੂੰ ਭੀ ਪੀੜ੍ਹੀ ਡਾ
ਹਿ ਦਿਤੀ ਦੋਵੇਂ ਬੈਠ ਗਏ ਤਾਂ ਗੁਰੂ ਨਾਨਕ ਜੀ ਆਖਿਆ ਬੇਬੇ ਜੀ ਤੁਸੀ ਕੁਛ ਆਖੋ-
ਤਾਂ ਬੇਬੇ ਜੀ ਨੇ ਆਖਿਆ ਭਾਈ ਜੀ ਤੁਸੀ ਫੁਰਮਾਇਸ ਨਿਸੰਗ ਕਰਿਆ ਕਰੋ ਅਤੇ
ਮੇਰੇ ਪਾਸ ਕਹੋ ਤਾਂ ਗੁਰੂ ਨਾਨਕ ਜੀ ਕਹਿਆ ਹੇ ਬੇਬੇ ਜੀ ਅਸੀ ਤੁਸਾਡੇ ਹੀ ਪਾਸ ਹਾਂ ਅ
ਤੇ ਜਿਤ ਵੇਲੇ ਤੁਸੀ ਸਾਨੂੰ ਯਾਦ ਕਰੋਗੇ ਤਾਂ ਓਤੇ ਵੇਲੇ ਅਸੀ ਆਇ ਹਾਜਰ ਹੋਵਾਂਗੇ
ਤਾਂ ਬੇਬੇ ਨਾਨਕੀ ਆਖਿਆ ਭਾਈ ਮਰਦਾਨਾ ਤੂੰ ਜਾਇ ਕੇ ਰਬਾਬ ਖੁਸੀ ਕਰ ਅਤੇ ਜੋ
ਕੁਛ ਮੁਲ ਲਗੇ ਸੋ ਮੇਰੇ ਪਾਸੋਂ ਲੈ ਜਾਵੇ ਤਾਂ ਮਰਦਾਨੇ ਗੁਰੂ ਨਾਨਕ ਜੀ ਪਾਸੋ ਪੁਛਿਆ
ਗੁਰੂ ਜੀ ਰਬਾਬ ਕਿਹਾ ਕੁ ਹੋਵੇ ਤਾਂ ਗੁਰੂ ਨਾਨਕ ਜੀ ਕਹਿਆ ਹੇ ਮਰਦਾਨਾ ਤੂੰ ਪੁਛ ਬੇਬੇ
ਜੀ ਪਾਸੋਂ ਅਤੇ ਜੇਹੇ ਮੁਲ ਦਾ ਆਖੇ ਤੇਹੋ ਜੇਹਾ ਤੂੰ ਲੈ ਆਉ ਤਾਂ ਮਰਦਾਨੇ ਕਹਿਆ ਬੇ
ਬੇ ਜੀ ਜੇਹੇ ਮੁਲ ਦਾ ਤੁਸੀ ਆਖੋ ਤੇਹੋ ਜੇਹਾ ਮੈ ਲੈ ਆਵਾਂ ਤਾਂ ਬੇਬੇ ਨਾਨਕੀ ਬੋਲੀ ਸੁਣ
ਮਰਦਾਨਾ ਤੂੰ ਕੋਈ ਮੁਲ ਦਾ ਸਰਫਾ ਨਾ ਕਰ ਜੇਹਾ ਖੁਸੀ ਆਵੇ ਤੇਹੋ ਜੇਹਾ ਲੈ ਆਉ ਜੋ
ਰਬਾਬ ਮੇਰਾ ਭਾਈ ਜੀ ਦੇਖ ਕਰ ਖੁਸੀ ਹੋਵੈ ਤਾਂ ਮਰਦਾਨੇ ਕਹਿਆ ਭਲਾ ਰਜਾ ਦੀ

੧੧੮ ਜੀ ਤਾਂ ਮਰਦਾਨਾ ਉਠਕਰ ਚਲਿਆ ਤਾਂ ਬੇਬੇ ਨਾਨਕੀ ਆਖਿਆ ਭਾਈ ਮਰਦਾਨਾ ਤੂੰ
ਭੀ ਰਸੋਈ ਜੀਵ ਜਾਹਿ ਅਤੇ ਭਾਈ ਬਾਲੇਨੂੰ ਭੀ ਸਦ ਲਿਆਇ ਤਾਂ ਮਰਦਾਨਾ ਭਾਈ
ਬਾਲੇਨੂੰ ਸਦਣ ਗਇਆ ਜਾਇਕਰ ਮਰਦਾਨੇ ਭਾਈ ਬਾਲੇਨੂੰ ਆਖਿਆ ਜੋ ਭਾਈ
ਬਾਲਾ ਤੈਨੂੰ ਗੁਰੂ ਨਾਨਕ ਜੀ ਨੇ ਅਤੇ ਬੇਬੇ ਨਾਨਕੀ ਨੇ ਸਦਿਆ ਹੈ ਤਾਂ ਬਾਲੇ ਕਹਿਆ
ਕਿਉ ਮਰਦਾਨਾ ਤਾਂ ਮਰਦਾਨੇ ਆਖਿਆ ਭਾਈ ਬਾਲਾ ਬੇਬੇ ਜੀ ਨੇ ਰਸੋਈ ਤਿਆਰ
ਕੀਤੀ ਹੈ ਅਤੇ ਮੈਨੂੰ ਕਹਿਆ ਹੈਸ ਤੂੰ ਜਾਹੁ ਮਰਦਾਨਾ ਭਾਈ ਬਾਲੇਨੂੰ ਸਦ ਲਿਆਉ ਤਾਂ
ਬਾਲੇ ਕਹਿਆ ਸੁਣ ਮਰਦਾਨਾ ਮੈ ਤਾਂ ਤਲਵੰਡੀ ਜਾਣੇਨੂੰ ਤਿਆਰ ਸਾਂ ਜੋ ਘਰਨੂੰ ਚ
ਲੀਏ ਪਰ ਭਲਾ ਚਲਹੁ ਮਰਦਾਨਾ ਮਤ ਗੁਰੂ ਨਾਨਕ ਜੀ ਮੇਰੇ ਉਤੇ ਰੰਜ ਹੁੰਦਾ ਹੋਵੇ ਤਾਂ
ਭਾਈ ਬਾਲਾ ਤੇ ਮਰਦਾਨਾ ਦੋਵੇ ਜਣੇ ਆਏ ਤੇ ਆਇਕਰ ਗੁਰੂ ਨਾਨਕ ਜੀ ਅਗੇ ਮ
ਥਾ ਟੇਕਿਆ ਤਾਂ ਅਗੋ ਗੁਰੂ ਨਾਨਕ ਜੀ ਕਹਿਆ ਆਉ ਭਾਈ ਬਾਲਾ ਤੂ ਸਾਨੂੰ ਕਰਤਾ
ਰ ਚਿਤ ਆਵੈ ਅਤੇ ਜੋ ਪ੍ਰਸਾਦਿ ਬੇਬੇ ਜੀ ਤਿਆਰ ਕੀਤਾ ਸੀ ਸੋ ਤਿਹਾਨੇ ਜੇਵਿਆ ਗੁ
ਰੂ ਨਾਨਕ ਜੀ ਤੇ ਭਾਈ ਬਾਲੇ ਅਤੇ ਮਰਦਾਨੇ ਤਾਂ ਬਾਲੇ ਗੁਰੂ ਨਾਨਕ ਜੀ ਅਗੇ ਹਥ ਜੋ
ੜੇ ਅਤੇ ਖੁਸੀ ਮੰਗੀ ਅਤੇ ਮੂਹੋ ਕਹਿਆ ਗੁਰੂ ਜੀ ਅਸੀਂ ਘਰਾਨੂੰ ਜਾਂਦੇ ਆਹੇ ਅ-
ਸਾਨੂੰ ਖੁਸੀ ਦੇਹੁ ਤਾਂ ਗੁਰੂ ਨਾਨਕ ਜੀ ਕਹਿਆ ਹੇ ਭਾਈ ਬਾਲਾ ਤੂ ਜੀ ਅਸਾਂ ਤੇ ਰੰਜ
ਕਿਓਂ ਹੁੰਦੇ ਹੋ ਬਾਲੇ ਆਖਿਆ ਗੁਰੂ ਜੀ ਅਸਾ ਤਾ ਕਿਆ ਵਿਤ ਹੈ ਜੋ ਅਸੀ ਤੁਹਾਡੇ ਉ
ਪਰ ਰੰਜ ਹੋਵੀਏ ਅਸੀ ਜਾਗੋ ਕੁਛ ਤੂ ਸਾਡੇ ਪਾਸੋ ਮੰਗਿਆ ਲੋੜਨੇ ਹਾਂ ਤਾਂ ਗੁਰੂ ਨਾ
ਨਕ ਜੀ ਕਹਿਆ ਭਾਈ ਬਾਲਾ ਜੋ ਕੁਛ ਤੂੰ ਮੰਗੇ ਸੋ ਤੈਨੂੰ ਕਰਤਾਰ ਪਾਸੋ ਦਿਵਾਈ
ਏ ਤਾਂ ਬਾਲੇ ਆਖਿਆ ਗੁਰੂ ਜੀ ਮੈਂ ਏਹੁ ਮੰਗਦਾ ਹਾਂ ਜੋ ਮੈਨੂੰ ਕਰਤਾਰ ਚਿਤ ਆਵੈ
ਅਤੇ ਤੇਰੀ ਚਾਲੀ ਦੇਖਕਰ ਜੀਉ ਭਰਮੇ ਨਾਹੀ ਅਤੇ ਸੰਸਾਰ ਕੋਈ ਕੁਛ ਕਹਿੰਦਾ ਹੈ
ਕੋਈ ਕੁਛ ਕਹਿੰਦਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਬਾਲਾ ਤੁਸਾਨੂੰ ਕਰਤ
ਾਰ ਚਿਤ ਆਵੈ ਅਤੇ ਵਾਹਿਗੁਰੂ ਤੁਹਾਨੂੰ ਅਡੋਲ ਰਖੇ ਅਤੇ ਸੰਸਾਰ ਪਾਇਆ ਤੇ ਖ
ਮਾਰੇ ਅਤੇ ਸੰਸਾਰ ਜੋ ਹੈ ਸੋ ਸਗਲ ਤੇ ਕੀ ਨਿਆਈ ਹੈ ਤਾਂ ਭਾਈ ਬਾਲੇ ਗੁਰੂ ਨਾਨਕ
ਜੀ ਅਗੇ ਮਥਾ ਟੇਕਿਆ ਅਤੇ ਖੁਸੀ ਲੀਤੀ ਤਾਂ ਬਾਲਾ ਘਰ ਨੂੰ ਵਿਦਿਆ ਹੋਇ
ਆ ਤਾਂ ਬੇਬੇ ਨਾਨਕੀ ਨੇ ਕਾਲੂ ਨੂੰ ਅਤੇ ਅੰਮਾ ਬੀਬੀ ਨੂੰ ਹਥ ਸਨੇਹੇ ਭਾਈ ਬਾਲੇ ਦੇ ਹ
ਥ ਦਿਤੇ ਬਾਲਾ ਸਨੇਹੇ ਲੈਕਰ ਤਲਵੰਡੀ ਨੂੰ ਆਇਆ ਅਤੇ ਮਰਦਾਨੇ ਨੂੰ ਗੁਰੂ ਨਾਨ
ਕ ਜੀ ਨੇ ਰਬਾਬ ਨੂੰ ਭੇਜਿਆ ਬੇਬੇ ਨਾਨਕੀ ਨੇ ਆਖਿਆ ਭਾਈ ਮਰਦਾਨਾ ਜਿਤਨੇ
ਤੇ ਹਥੰ ਰਬਾਬ ਮਿਲੇ ਤਿਤਨੇ ਤੇ ਲੈ ਆਉ ਜੋ ਦੇਖਕਰ ਮੇਰਾ ਭਾਈ ਜੀ ਖੁਸੀ ਹੋਵੈ

ਅਤੇ ਜੋ ਕੁਛ ਮੂਲ ਲਗੇ ਸੋ ਆਇ ਲਵੇ ਤਾਂ ਮਰਦਾਨੇ ਉਠ ਕਰ ਤਾਜੀਮ ਕੀਤੀ ਤਾਂ ਮ ੧੧੯
ਰਦਾਨਾ ਜਾਇ ਕਰ ਸਹਿਰ ਵਿਚ ਮਿਰਾਸੀਆਂ ਦੀ ਘਰੀ ਲਗਾ ਟੋਲਣ ਅਤੇ ਜਿ
ਸ ਮਿਰਾਸੀ ਦੇ ਘਰ ਮਰਦਾਨਾ ਜਾਵੇ ਸੋਈ ਆਖਣ ਦੇਖੋ ਭਾਈ ਏਹੁ ਆਇਆ
ਹੈ ਕੁਰਾਹੀਆਂ ਦਾ ਡੂਮ ਅਤੇ ਮਰਦਾਨੇ ਨੂੰ ਕੋਈ ਆਦਰ ਨ ਦੇਵੇ ਤਾਂ ਕਿਤਨੇ ਹੀ ਦਿਨ
ਮਰਦਾਨਾ ਫਿਰਦਾ ਰਹਿਆ ਤਾਂ ਫੇਰ ਮਰਦਾਨਾ ਗੁਰੂ ਜੀ ਪਾਸ ਆਇਆ ਤਾਂ ਗੁਰੂ
ਜੀ ਪੁਛਿਆ ਕਿਉ ਮਰਦਾਨਾ ਤਾਂ ਮਰਦਾਨੇ ਕਹਿਆ ਗੁਰੂ ਜੀ ਤੈਨੂੰ ਤਾਂ ਸਭ ਕੁਛ ਮ
ਲੂਮ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਨਿਸੰਗ ਕਹੁ ਤਾਂ ਮਰਦਾਨੇ ਕਹਿਆ
ਗੁਰੂ ਜੀ ਨਿਸੰਗ ਆਖਣ ਦੀ ਗਲ ਕੋਈ ਨਾਹੀ ਤਾਂ ਗੁਰੂ ਨਾਨਕ ਜੀ ਰੰਗ ਵਿਚ ਅ
ਹੈ ਤੇ ਫੇਰ ਗੁਰੂ ਨਾਨਕ ਜੀ ਕਹਿਆ ਮਰਦਾਨਾ ਤੂੰ ਨਿਸੰਗ ਆਖ ਤਾਂ ਮਰਦਾਨੇ ਕੰਬਿ
ਆ ਅਤੇ ਕੰਬਕੇ ਆਖਿਆ ਗੁਰੂ ਜੀ ਸੰਸਾਰ ਆਖਦਾ ਹੈ ਜੋ ਆਇਆ ਹਈ ਕੁਰਾ
ਹੀਆਂ ਦਾ ਡੂਮ ਅਹ ਗਲਾਂ ਲੋਕ ਆਖਦੇ ਹੈਨ ਅਤੇ ਡੂਮ ਕੋਈ ਨਾਹੀ ਰਬਾਬ ਦੇਂਦਾ
ਅਤੇ ਤੁਸਾਂ ਆਖਿਆ ਹੈ ਕੋਈ ਰਸਿਆ ਹੋਇਆ ਰਬਾਬ ਲਿਆਵੀ ਤਾ ਗੁਰੂ ਨਾਨ
ਕ ਜੀ ਕਹਿਆ ਮਰਦਾਨਾ ਸੰਸਾਰ ਏਵੇਂ ਹੀ ਭੁਖ ਮਰਦਾ ਹੈ ਅਤੇ ਸੰਸਾਰ ਸਭੋ ਭੁਸ
ਪਾਇਕੇ ਤੇਰੇ ਹੀ ਵਲ ਆਵਸੀ ਅਤੇ ਤੂੰ ਕੋਈ ਜਾਇਕੇ ਰਬਾਬ ਟੋਲ ਲਿਆਉ
ਤਾਂ ਮਰਦਾਨੇ ਆਖਿਆ ਗੁਰੂ ਜੀ ਮੈਨੂੰ ਤਾ ਕੋਈ ਮਿਰਾਸੀ ਆਦਰ ਨਾਹੀ ਦੇਦਾ ਤਾਂ
ਗੁਰੂ ਨਾਨਕ ਜੀ ਆਖਿਆ ਮਰਦਾਨਾ ਜੰਗਲ ਦੇ ਅਗੇ ਕਿਆ ਜੰਗਲ ਦੇ ਪਾ
ਸੇ ਇਕ ਗਰਾਉ ਜਟਾ ਦਾ ਹਈ ਦੋਹਾ ਨਦੀਆ ਦੇ ਵਿਚ ਅਤੇ ਇਕ ਓਥੇ ਰਬਾਬੀ
ਰਹਿਦਾ ਹਈ ਅਤੇ ਨਾਉ ਉਸਦਾ ਫਿਰੰਦਾ ਅਤੇ ਫੇਰੂ ਭੀ ਸਦੀਦਾ ਹੈ ਸੋ ਤੂੰ ਓਥੇ ਜਾ-
ਇਕੇ ਓਸ ਪਾਸੋਂ ਰਬਾਬ ਮੰਗੀ ਜੇਕਰ ਉਸ ਨੇ ਤੈਨੂੰ ਰਬਾਬ ਨਾ ਦਿਤਾ ਤੂੰ ਸਾਡਾ ਨਾਮ
ਲਵੀ ਤਾ ਓਹ ਤੈਨੂੰ ਰਬਾਬ ਦੇਵੇਗਾ ਤਾਂ ਮਰਦਾਨੇ ਆਖਿਆ ਭਲਾ ਗੁਰੂ ਜੀ ਪਰ
ਜੀ ਕੁਛ ਮੂਲ ਭੀ ਪਲੇ ਹੋਵੇ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਜੋ ਕੁਛ ਮੂ
ਲ ਲਗੇ ਸੋ ਬੇਬੇ ਜੀ ਪਾਸੋਂ ਲੈ ਜਾਹੁ ਤਾਂ ਮਰਦਾਨਾ ਬੇਬੇ ਨਾਨਕੀ ਪਾਸ ਆਇਆ ਤਾਂ
ਅਗੋਂ ਬੇਬੇ ਜੀ ਕਹਿਆ ਕਿਉ ਮਰਦਾਨਾ ਤਾ ਮਰਦਾਨੇ ਕਹਿਆ ਬੇਬੇ ਜੀ ਜਿਤਨਾ
ਸਹਿਰ ਸੀ ਸੋ ਤਾਂ ਮੈਂ ਟੋਲ ਥਕਾ ਹਾਂ ਅਤੇ ਰਬਾਬ ਮੈਨੂੰ ਹਥੰ ਨਾਹੀ ਆਇਆ ਅ
ਤੇ ਹੁਣ ਮੈਨੂੰ ਦੂਰ ਭੇਜਣ ਲਗਾ ਹੈ ਅਤੇ ਮੂਲ ਦੇਵਾਸਤੇ ਤੇਰੇ ਪਾਸ ਮੈ ਆਇਆ
ਹਾਂ ਤਾਂ ਬੇਬੇ ਨਾਨਕੀ ਆਖਿਆ ਭਲਾ ਮਰਦਾਨਾ ਜੋ ਕੁਛ ਮੂਲ ਰਬਾਬ ਦਾ ਹੂਐ
ਖੇ ਮੈਂ ਤੈਨੂੰ ਦੇਵਾਂ ਤਾਂ ਮਰਦਾਨੇ ਆਖਿਆ ਬੇਬੇ ਜੀ ਸਤ ਕੁਛ ਏ ਤੁਸੀ ਮੈਨੂੰ ਦੇ

੧੨੦ ਵੇ ਤਾਂ ਬੇਬੇਨਾਨਕੀਨੇਸਤਰੁਪਏਕਢਕੇਮਰਦਾਨੇਦੇਹਥੁੰਦਿਤੇ ਤਾਂਮਰਦਾਨਾਰੁ
ਪਏ ਲੈਕੇ ਗੁਰੂ ਨਾਨਕਜੀਪਾਸ ਆਇਆ ਤਾ ਅਗੋ ਗੁਰੂ ਨਾਨਕ ਜੀਕਹਿਆ
ਮਰਦਾਨਾ ਤੂੰਸ਼੍ਰਬਦੇਜਾਹੁ ਅਤੇਰਬਾਬਲੈਕਰਸ਼੍ਰਬਦੇ ਹੀਆਉ ਤਾ ਮਰਦਾਨਾ ਤ੍ਰਿ
ਹੁਦਿਨਾਵਿਚ ਓਥੇ ਜਾਇਪਹੁੰਚਿਆ ਤਾ ਓਥੇਜਾਇਕਰ ਮਰਦਾਨਾ ਲਗਾਪੁ
ਛਣ ਜੋਭਾਈ ਏਥੇ ਫਿਰੰਦਾ ਅਤੇਫੇਰੂ ਰਬਾਬੀ ਕਿਥੇ ਰਹਿੰਦਾਹੈ ਤਾਂਮਰਦਾਨੇ
ਨੂੰਕੋਈ ਦਸੇਨਾਹੀ ਤਾਂਮਰਦਾਨਾ ਦੋਇੰਦਿਨ ਫਿਰੰਦੇ ਨੂੰਢੂਢਦਾਹੀ ਰਹਿਆ ਤਾਂ
ਫੇਰਮਰਦਾਨਾ ਆਪਨੇਜੀ ਵਿਚਗਿਣਤੀਲਗਾਕਰਣ ਜੋਭਾਈਹੁਣ ਮੈਕਿ
ਆਕਰਾਂ ਓਹ ਤਾ ਫੇਰੂ ਰਬਾਬੀ ਮੈਨੂੰ ਲਭਦਾਨਹੀ ਤਾਂ ਮਰਦਾਨਾਫਿਕਰਵੰਦ
ਹੋਇਕੇ ਇਕ ਦਰਖਤ ਦੇਹੇਠ ਆਇਬੈਠਾ ਤਾ ਤੀਜਾਦਿਨ ਹੋਇਆ ਤਾਂ ਫਿਰੰਦਾ
ਰਬਾਬੀਮਰਦਾਨੇਨੂੰ ਆਇਮਿਲਿਆ ਤਾਂ ਆਇਕਰਮਰਦਾਨੇਨੂੰ ਲਗਾ ਪੁਛ
ਣ ਜੋ ਭਾਈ ਤੂੰਕੌਣ ਹੈਂ ਅਰਕਿਸਨੂੰ ਟੋਲਦਾਹੈ ਤਾ ਮਰਦਾਨੇ ਆਖਿਆ ਜੀਇ
ਕ ਰਬਾਬੀਫਿਰੰਦਾ ਅਤੇਫੇਰੂ ਸਦੀਂਦਾਹੈ ਸੋ ਮੈਂ ਉਸਨੂੰਮਿਲਣਾਹੈ ਤਾਂਅਗੋਂ
ਫਿਰੰਦੇ ਨੇ ਆਖਿਆ ਭਾਈ ਨਾਉਤੇਰਾਕਿਆਹੈ ਅਤੇਤੂੰ ਹੁੰਦਾਕੌਣ ਹੈਂਅਤੇਤੂੰ
ਆਇਆ ਕਿਥੋਂ ਹੈਂ ਅਤੇਤੇਰਾ ਵਤਨਕੌਣਹੈ ਤਾ ਮਰਦਾਨੇਕਹਿਆਜੋਭਾ
ਈਮੇਰਾਨਾਮ ਮਰਦਾਨਾਹੈ ਅਤੇਮਿਰਾਸੀ ਹੁੰਦਾਹਾਂ ਅਤੇਵਤਨ ਰਾਇਭੋਇ ਭ
ਟੀਦੀਤਲਵੰਡੀ ਹੈ ਅਤੇਭੇਜਿਆ ਨਾਨਕ ਵੇਦੀਫਕੀਰਨੇਹਾਂ ਅਤੇਰਬਾਬ
ਦੇਲੈਣ ਵਾਸਤੇ ਆਇਆ ਹਾਂ ਤਾਂ ਫੇਰਫਿਰੰਦੇਨੇਆਖਿਆ ਮਰਦਾਨਾਫਿਰੰ
ਦਾਫੇਰੂਮੈਹੀਹਾਂ ਅਤੇਨਾਨਕ ਵੇਦੀਨੇ ਤੈਨੂੰਮੈਥੇ ਹੀਘਲਿਆਹੈ ਤਾਮਰਦਾਨੇ
ਆਖਿਆਭਾਈਫਿਰੰਦਾ ਮੈਨੂੰ ਰਬਾਬਤੁਸੀਦੇਹੋ ਤਾਂ ਫਿਰੰਦੇਨੇਕਹਿਆ ਲੈਭਾ
ਈਮਰਦਾਨਾਰਬਾਬ ਤਾ ਨਾ ਜਾਣੀਏਜੋ ਫਿਰੰਦਾਰਬਾਬਕਿਥੋਂ ਲੈਆਇਆਜ
ਮਰਦਾਨਾ ਦੇਖੇਤਾ ਰਬਾਬਕੁਦਰਤੀਹੈ ਤਾਫਿਰੰਦੇ ਨੂੰ ਮਰਦਾਨੇਕਹਿਆ ਹੇਭ
ਈਫਿਰੰਦਾਤੁਸੀਇਸਰਬਾਬ ਦਾ ਕੁਛ ਮੁਲਕਹੋ ਤਾਂ ਫਿਰੰਦੇਨੇਕਹਿਆਭ
ਈਮਰਦਾਨਾਇਸ ਰ ਬਾਬਦਾਮੁਲਅਸਾ ਲੈਣਾਨਾਹੀ ਤਾਂਮਰਦਾਨੇ ਨੂੰਹੈਰ
ਨਗੀ ਲਗੀ ਜੋਭਾਈ ਏਹੁਕੌਣਹੈ ਤਾਂ ਮਰਦਾਨਾਰਹਿਨਾ ਸਕਿਆ ਤਾਫੇਰਮਰ
ਨੇਪੁਛਿਆਭਾਈਫਿਰੰਦਾਤੁਸਾਂਇਸਰਬਾਬਦਾਮੁਲਕਿਉਨਾਹੀਲੈਣਾ ਤ
ਫਿਰੰਦੇ ਨੇ ਆਖਿਆ ਸੁਣ ਭਾਈ ਮਰਦਾਨਾਏਹੁਰਬਾਬਸਾਨੂੰਕੁਦਰਤੀਹਥਆ
ਇਆਹੈ ਅਤੇਸੁਣਮਰਦਾਨਾ ਇਸਰਬਾਬਵਿਚੋਏਹੁ ਅਵਾਜਨਿਕਲਦੀਹੈ ਜੋ

ਗਾਹਿਰ ਗੰਭੀਰ ਗਾਹਿਰ ਗੰਭੀਰ ਅਤੇ ਮਰਦਾਨਾ ਏਹੁ ਰਬਾਬ ਹੋਰਸ ਅਗੇ ਨਾਹੀ ੧੨੧
ਵਜਾਵਣਾ ਪਰ ਚਲ ਵਿਖਾਉ ਮਰਦਾਨਾ ਜੋ ਉਹ ਨਾਨਕ ਕਹੈ ਕਿ ਹੋਰ ਕੋਈ ਨਾਨਕ ਹੈ
ਤਾ ਮਰਦਾਨੇ ਕਹਿਆ ਚਲ ਭਾਈ ਫਿਰਿੰਦਾ ਪਰ ਜੇ ਤੂੰ ਮੈਨੂੰ ਹੁਕਮ ਕਰੇ ਤਾਂ ਮੈ ੧
ਵਾਰੀ ਰਬਾਬ ਵਜਾਇ ਵੇਖਾ ਤਾ ਫਿਰੰਦੇ ਨੇ ਆਖਿਆ ਮਰਦਾਨਾ ਏਹੁ ਰਬਾਬ ਹੋਰ
ਸ ਅਗੇ ਵਜਾਵਣ ਦਾ ਹੁਕਮ ਨਹੀ ਅਤੇ ਅਗੇ ਤੂੰ ਜਾਣ ਪਰ ਜੋ ਉਸੇ ਨਾਨਕ ਨੇ ਭੇ
ਜਿਆ ਹੈ ਤਾਂ ਤੂੰ ਵਜਾਉ ਤਾ ਮਰਦਾਨੇ ਰਬਾਬ ਹਥ ਲੈ ਕੇ ਬਾਟ ਬਣਾਇਆ ਅਤੇ ਤਾ
ਰ ਵਜਾਈ ਤਾਂ ਰਬਾਬ ਵਿਚੋ ਆਵਾਜ ਨਿਕਲੀ ਜੋ ਤੂਹੀ ਨਿਰੰਕਾਰ ਤੂਹੀ ਨਿਰੰਕਾਰ
ਨਾਨਕ ਬੰਦਾ ਤੇਰਾ ਅਤੇ ਪਿਛੋ ਗੁਰੂ ਨਾਨਕ ਜੀ ਦੀ ਅਧੀਨਗੀ ਨਿਕਲੇ ਅਰ ਹੋ
ਰ ਆਵਾਜ ਕੋਈ ਨਾ ਨਿਕਲੇ ਤਾਂ ਮਰਦਾਨਾ ਰਬਾਬ ਦੀ ਆਵਾਜ ਸੁਣ ਕਰ ਹੈਰਾ
ਨ ਹੋਇ ਰਹਿਆ ਅਤੇ ਫਿਰੰਦੇ ਨੂੰ ਆਖਿਓਸ ਜੋ ਚਲੋ ਭਾਈ ਫਿਰੰਦਾ ਤੁਸੀ ਭੀ
ਦੇ ਮੇਰੇ ਨਾਲ ਚਲੋ ਬਾਬੇ ਨਾਨਕ ਜੀਂ ਦੇ ਪਾਸ ਚਲੀਏ ਸਾਖੀ ਪੂਰੀ ਹੋਈ॥

## ਅਗੇ ਸਾਖੀ ਫਿਰੰਦੇ ਨਾਲ ਹੋਈ॥

ਤਾਂ ਫੇਰ ਫਿਰੰਦਾ ਅਤੇ ਮਰਦਾਨਾ ਦੋਵੇ ਜਣੇ ਗੁਰੂ ਨਾਨਕ ਪਾਸ ਆਏ ਅਤੇ ਰਬਾਬ
ਅਗੇ ਆਣ ਰਖਿਆ ਅਤੇ ਚਰਨਾ ਉਤੇ ਮਥਾ ਟੇਕਿਆ ਤਾਂ ਅਗੋਂ ਗੁਰੂ ਨਾਨਕ ਜੀ
ਪੁਛਿਆ ਮਰਦਾਨਿਆ ਇਤਨਾ ਚਿਰ ਕਿਉ ਲਾਇਓਹੀ ਤਾਂ ਮਰਦਾਨੇ ਆਖਿਆ
ਗੁਰੂ ਜੀ ਤੇਰੀਆ ਤੂੰਹੈ ਜਾਣੇ ਅਸਾਨੂੰ ਤਾਂ ਕੁਛ ਮਾਲੂਮ ਨਾਹੀ ਜੋ ਤੂੰ ਭਗਤ ਹੈਂ ਕਿ ਨਿ
ਰੰਕਾਰ ਹੈ ਅਸੀ ਤਾਂ ਵਡੇ ਹੈਰਾਨ ਹੋਏ ਰਹੇ ਹਾਂ ਅਤੇ ਤੂੰ ਜਿਥੇ ਮੈਨੂੰ ਭੇਜਿਆ ਸੀ ਸੋ ਉ
ਥੇ ਮੈ ਇਕਸ ਸਾਧ ਨੂੰ ਪੁਛਿਆ ਸੀ ਉਸ ਨੇ ਮੈਨੂੰ ਕੁਛ ਭੀ ਨ ਦਸਿਆ ਅਤੇ ਹੋਰ ਜਿ-
ਸ ਕਿਸ ਨੂੰ ਮੈਂ ਪੁਛਾਂ ਕੋਈ ਕੁਛ ਪਤਾ ਦਸੇ ਨਾਹੀ ਜਾਤੀ ਸਰਾਫਿ ਨ ਹੋਇਆ ਤਾਂ ਮੈ ਉ
ਦਾਸ ਹੋਇ ਕਰ ਟੁਰਨ ਲਗਾ ਤਾਂ ਏਹੁ ਸਾਧ ਮੈਨੂੰ ਕਿਸੇ ਵਲੋ ਆਇ ਮਿਲਿਆ ਆ
ਪੇ ਹੀ ਅਤੇ ਮੈਨੂੰ ਆਪ ਹੀ ਪੁਛਿਓਸ ਮੇਰੀ ਸਭ ਹਕੀਕਤ ਲੀਤੀਓਸ ਤਾ ਗੁਰੂ ਨਾ
ਨਕ ਜੀ ਕਹਿਆ ਆਉ ਭਾਈ ਫਿਰੰਦਾ ਕਰਤਾਰ ਚਿਤ ਆਵੇ ਤਾ ਫਿਰੰਦੇ ਕਹਿਆ ਗੁਰੂ
ਜੀ ਏਹੁ ਰਬਾਬ ਅਸਾਡੇ ਪਾਸ ਆਪ ਦਾ ਅਮਾਨ ਹੈ ਸੀ ਸੋਈ ਏਹੁ ਆਪ ਨੂੰ ਪਹੁਚਾ
ਵਣਾ ਆਹਾ ਸੋ ਏਹੁ ਆਪ ਦੀ ਚੀਜ ਹੈ ਲੀਜੀਏ ਤਾਂ ਮਰਦਾਨੇ ਕਹਿਆ ਭਾਈ ਫੇਰੂ
ਜੀ ਏਹੁ ਰਬਾਬ ਤੁਹਾਡੇ ਪਾਸ ਕਿਸ ਤਰਾ ਆਹਾ ਜੀ ਤਾਂ ਫਿਰੰਦੇ ਆਖਿਆ ਮਰਦ
ਨਾ ਏਹੁ ਰਬਾਬ ਮੈਨੂੰ ਬਹੁਤ ਚਿਰ ਦਾ ਮਿਲਿਆ ਆਹਾ ਸਿੰਘਨਪੁਰ ਇਕ ਸਹਿਰ
ਆਹਾ ਤਿਸ ਵਿਚ ਮੈ ਰਹਿੰਦਾ ਆਹਾ ਅਤੇ ਕਰਤਾਰ ਦੀ ਭਗਤ ਕਰਦਾ ਆਹਾ ਅ

੧੨੨ ਤੇਮਨਵਿਚਬਹੁਤੀ ਏਹਾ ਲਾਲਸਾ ਰਹਿੰਦੀਆਹੀ ਕਿ ਬਾਬਾਨਾਨਕਜੀ ਅਵਤਾਰ
ਹੋਵੇ ਤੇ ਏਹ ਵਸਤ ਓਹਨਾਦੀਓਨਾਨੂੰਵਿਚੇ ਤਾਂਮਰਦਾਨੇਕਹਿਆ ਭਾਈਫਿਰੰਦਾਏ
ਹੁ ਬਾਤ ਤੁਹਾਨੂੰਕਿਉਕਰਮਲੂਮਹੋਈ ਤਾਫਿਰੰਦੇਨੇਆਖਿਆ ਭਾਈਮਰਦਾਨਾ ਅ
ਸੀਸਿੰਧਨਪੁਰਦੇ ਤਿਨਕੋ ਸਭਰ ਬਾਹਰ ਇਕੰਤ ਬੈਠਕੇ ਕਰਤਾਰਦਾ ਭਜਨਕਰ
ਦੇਆਹੇ ਇਕਸਾਦਿਨਕਰਤਾਰਦੀ ਇਛਾਸੇਮੈਨੂੰ ਆਕਾਸਬਾਣੀ ਹੋਈ ਹੇਫਿਰੰਦਾਕ
ਲੂਕਾਲਦੇ ਪਹਿਰੇਵਿਚਮੈਂ ਸੰਤ ਅਵਤਾਰ ਨਾਨਕਨਿਰੰਕਾਰੀ ਅਵਤਾਰ ਧਾਰਾ
ਗਾ ਏਹੁਵਸਤੂ ਤੈਨੇਉਨਕੋਦੇਵਣੀ ਤਿਨਕਾਦਰਸਨਕਰੇਗੋ ਤਾਂਤੂਮਾਰਾ ਉਧਾਰ
ਹੋਇਜਾਵੇਗਾ ਇਸਆਸਾ ਕਰਨੇਕਰਮੇਰੀ ਲਾਲਸਾ ਅਬ ਪੂਰੀਹੋਈਹੈ ਇ
ਤਨਾਕਹਿਕਰਫਿਰੰਦਾ ਬਾਬੇਦੇ ਚਰਨਾ ਉਤੇਮਥਾਂ ਟੇਕਕੇ ਰਲਣੇ ਲਗਾ ਤਾਮ
ਰਦਾਨਾ ਉਠਕੇਨਾਲਵਿਦਿਆਕਰਨਵਾਸਤੇ ਪਹੁਚਾਵਣਗਇਆ ਜੋਥੋੜੀਵ
ਟ ਨਾਲਗਇਆ ਤਾਫਿਰੰਦਾ ਅਲੋਪਹੋਇਗਿਆ ਤਾਂ ਮਰਦਾਨੇ ਏਹੁਵਿਚਾਰਿ
ਆ ਜੀਅਵਿਚ ਜੋਮੈਂ ਅੰਧਾ ਤਾ ਨਹੀ ਹੋਇਆ ਹੋਰਸਭੁਕੁਛਨਜਰ ਆਵਦਾ
ਹੈ ਅਤੇਫਿਰੰਦਾਵਿਸਰੋਨੇ ਰਹਿ ਗਇਆ ਤਾਹੈਰਾਨਹੋਇਕਰ ਬਾਬੇਜੀਦੇਪਾਸ
ਮਰਦਾਨਾ ਆਇਆ ਤਾ ਗੁਰੂ ਨਾਨਕ ਜੀ ਹਸਕਰ ਪੁਛਿਆ ਆਖ ਮਰਦਾਨ
ਕਿਥੋਤੋੜੀ ਵਿਦਿਆਕਰ ਆਇਓ ਤਾਂਮਰਦਾਨੇਆਖਿਆ ਗੁਰੂਜੀ ਓਹੁਤਾਂਛ
ਲਹੋਇਗਇਆ ਮੈਥੋ ਦਿਸ ਆਵਣੋਂਰਹਿ ਗਇਆ ਤਾਗੁਰੂ ਨਾਨਕਜੀਕਹਿ
ਆਮਰਦਾਨਾ ਓਹ ਇਨਾਗਲਾਂ ਥੀ ਪਾਕਫਿਰਦੇ ਹੈਨ ਅਤੇਕਰਤਾਰ ਨੇਸਾਨੂੰਹੀ
ਜਾਹਰਕਰਨਾਸੀ ਤਾਗੁਰੂਜੀਕਹਿਆ ਮਰਦਾਨਾ ਰਬਾਬਵਜਾਇ ਤਾਂ ਮਰਦਾਨੇ
ਬਾਬੇਜੀਦਾ ਏਹੁਬਚਨਸੁਣਕੇ ਬੈਠਗਿਆ ਰਬਾਬਨੂੰ ਹਥਾਵਿਚੋਂ ਲਿਆ ਅਤੇ
ਮੁਖਥੀ ਅਰਜਕਰਨੇ ਲਾਗਾ ਸਚੇਪਾਤਿਸਾਹੁ ਏਹੁਕਉਣਪਰਸ਼ ਹੈਸੀ ਇਤੁੰ
ਮਨੁਖਾਜੇਸੀਇਸਦੀਕੋਈ ਬਾਤਨਹੀ ਅਲੋਕਿਕ ਰੀਤਹੈਸੀ ਇਸਦੀ ਅਤੇਰਬ
ਬਭੀ ਆਪਦੀਭੇਟਾਕਰਗਿਆਹੈ ਹੇ ਦੀਨਾਨਾਥਜੀ ਏਹਾਬ੍ਰਿਤਾਂਤ ਕ੍ਰਿਪਾਕਰਕੇ
ਕਹੀਏ ਅਤੇਜਾਂਦਾ ਜਾਂਦਾ ਲੋਪਹੋਇਗਿਆਹੈ ਜਾਂਦਾ ਮਲੂਮਨਹੀਹੋਇਆ ਜੋਕਿ
ਧਰਗਿਆਹੈ ਏਹੁਕੋਈ ਸਕਤਵਾਲਾਹੈਸੀ ਮੈਨੂੰਬੜਾਂ ਅਸਚਰਜਲਗਦਾਹੈ ਤਾਂ
ਗੁਰੂਨਾਨਕਜੀਬਚਨਕੀਤਾ ਹੇਮਰਦਾਨਾ ਏਹੁਸੰਤਜੇਹੈ ਗੰਧਰਬ ਲੋਕਥੀ ਆ-
ਇਆਹੋਇਆਹੈ ਪਰਮੇਸਰਦੀਕੀਰਤੀ ਜਿਸਨੂੰ ਬੜੀ ਪਿਆਰੀ ਲਗਦੀਹੈ ਸ
ਰਬਰੀਧਰਬ ਫਿਰ ਏਹੁਬੜਾਪ੍ਰੇਮੀਹੈ ਰਾਤਦਿਨਪਰਮੇਸਰਦੀ ਕੀਰਤੀ ਵਿਚਲ

ਗਾ ਰਹਿੰਦਾ ਹੈ ਏਹੁ ਰਬਾਬ ਇਸ ਦੇ ਹਥ ਵਿਚ ਰਹਿੰਦਾ ਰਹਿਆ ਹੈ ਭਜਨ ਪਰਮੇਸਰ ਦਾ ਕਰ ੧੨੩
ਦਾ ਰਹਿੰਦਾ ਸੀ ਅਤੇ ਇਸ ਰਬਾਬ ਦੇ ਵੇਚਣ ਦੀ ਭਾਵਣਾ ਭੀ ਚਰੋਕਣੀ ਆਹੀ ਸੋ ਹੁ
ਣ ਏਹੁ ਦੇ ਗਿਆ ਹੈ ਤੁਸੀ ਇਸ ਨੂੰ ਵਜਾਵੋ ਦੇਰ ਨ ਕਰੋ ਤਾ ਮਰਦਾਨਾ ਰਬਾਬ ਦਾ ਬਾਟ
ਬਣਾਵਨ ਲਗਾ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਮਰਦਾਨਿਆ ਸ਼ਬਦੇ ਹੋਹਿ ਆ
ਪੇ ਬਾਟ ਬਨ ਜਾਵੇਗਾ ਤਾ ਮਰਦਾਨੇ ਨੇ ਗੁਰੂ ਜੀ ਦਾ ਹੁਕਮ ਮੰਨਿਆ ਵਜਾਵਣ ਲ
ਗਾ ਅਤੇ ਰਬਾਬ ਵਿਚੋ ਏਹੁ ਅਵਾਜ ਨਿਕਲੇ ਜੋ ਤੂਹੀ ਨਿਰੰਕਾਰ ਤੂਹੀ ਨਿਰੰਕਾਰ
ਨਾਨਕ ਬੰਦਾ ਤੇਰਾ ਏਹੁ ਆਵਾਜ ਸੁਣ ਕਰ ਗੁਰੂ ਜੀ ਦੀ ਸਮਾਧ ਲਗ ਗਈ ਤਾਂ ਮਰਦ
ਨਾ ਦੇਖੇ ਤਾਂ ਗੁਰੂ ਨਾਨਕ ਜੀ ਦੀ ਸਮਾਧ ਲਗੀ ਹੋਈ ਹੈ ਅਤੇ ਬਿਦੇਹ ਹੋਇ ਗਿਆ ਹੈ
ਦੋਇ ਰਾਤੀ ਅਤੇ ਦੋਇ ਦਿਨ ਗੁਰੂ ਨਾਨਕ ਜੀ ਸਮਾਧ ਲਗੀ ਰਹੀ ਤਾਂ ਮਰਦਾਨੇ ਨੂੰ ਭੁ
ਖ ਲਗੀ ਡਾਢੀ ਤੇ ਮਰਦਾਨੇ ਦਾ ਜੀਉ ਭਟਕਿਆ ਅਤੇ ਰਬਾਬ ਛਡ ਸਕੇ ਨਾਹੀਂ ਅਤੇ
ਜੀਅ ਦੇ ਵਿਚ ਵਿਚਾਰ ਭੀ ਕਰੇ ਜੋ ਕਦ ਗੁਰੂ ਨਾਨਕ ਜੀ ਜਾਗੇ ਤਾਂ ਮੈਂ ਵਿਦਾਹੀ ਲਵਾਂਗ
ਜਾ ਤੀਸਰਾ ਦਿਨ ਹੋਇਆ ਤਾਂ ਗੁਰੂ ਨਾਨਕ ਜੀ ਨੇ ਪਲਕਾ ਖੋਲੀਆ ਤਾਂ ਗੁਰੂ ਜੀ ਨੇ
ਪੁਛਿਆ ਕਿਉ ਮਰਦਾਨਾ ਕਿਆ ਖਬਰ ਹਈ ਅਤੁਮੇਦੀ ਤਾਂ ਮਰਦਾਨੇ ਕਹਿਆ-
ਗੁਰੂ ਜੀ ਤੇਰੀ ਤਾਂ ਦੁਖ ਭੁੱਖ ਕਰਤਾਰ ਨੇ ਦੂਰ ਕੀਤੀ ਹੈ ਅਤੇ ਸਾਨੂੰ ਭੁਖ ਭੀ ਨਹੀ ਛ
ਡਦੀ ਤਾਂ ਤੇਰਾ ਅਤੇ ਅਸਾਡਾ ਸੰਗ ਕਿਥੋ ਬਣੇਗਾ ਅਸੀ ਤਾਂ ਅੰਨ ਪਾਣੀ ਦੇ ਜੀਵ
ਹੋਏ ਹਾਂ ਜੀ ਅਹਿ ਦੇਖ ਤੀਸਰਾ ਦਿਨ ਹੋਇਆ ਹੈ ਅਹਿ ਪਾਣੀ ਪਾਵਦੇ ਰਹਿਹਾਂ-
ਅਤੇ ਅੰਨ ਅਸਾਡੇ ਪਾਸ ਨਹੀ ਸੀ ਜੋ ਖਾਵੀਏ ਅਤੇ ਕੋਈ ਮਾਨੁਖ ਭੀ ਹੋਰ ਦਿਸ
ਦਾ ਨਾਹੀ ਜਿਸ ਕੋਲੋਂ ਮੰਗਿ ਲਵੀਏ ਅਤੇ ਪਸ ਪੰਛੀ ਭੀ ਸਭ ਚਕਤ ਹੋਇ ਬੈਠੇ
ਹੈਨ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਸਾਡੇ ਪਾਸ ਤਾ ਦੁਖ ਭੁਖ
ਹਈ ਜੇ ਇਸ ਨੂੰ ਕਬੂਲ ਕਰੇ ਤਾਂ ਸਾਡੇ ਪਾਸ ਰਹੁ ਅਤੇ ਜੇ ਨਾ ਕਬੂ
ਲ ਕਰੇ ਤਾਂ ਜਾਹੁ ਤਿਲਵੰਡੀ ਨੂੰ ਤਾ ਮਰਦਾਨੇ ਆਖਿਆ ਭਲਾ ਗੁਰੂ
ਜੀ ਇਕੇ ਤਾਂ ਮੇਰਾ ਕੋਈ ਇਲਾਜ ਕਰ ਇਕੇ ਤਾਂ ਮੈਨੂੰ ਭੀ ਆਪ ਜੈਸਾ ਕ
ਰ ਤਾ ਮੈਂ ਤੇਰੇ ਪਾਸ ਰਹਾ ਜੀ ਤਾਂ ਗੁਰੂ ਨਾਨਕ ਜੀ ਨੇ ਆਖਿਆਂ ਮਰਦਾਨਾ ਅਸਾਡੇ
ਪਾਸ ਤਾਂ ਸਹਜ ਹਈ ਅਰ ਏਹੁ ਦੋਵੇ ਗਲਾ ਕਰਤਾਰ ਦੇ ਪਾਸ ਹੈਨ ਅਤੇ ਅਸਾਂ
ਪਾਸ ਤਾਂ ਜੇਹੀ ਬਣੇ ਤੇਹੀ ਕਰਣੀ ਅਰੇ ਤੇਰੀ ਖੁਸੀ ਜੇ ਜਾਣ ਦਾ ਹੈਂ ਤਾਂ ਰਹੁ ਨਾਹੀ
ਤਾ ਜਾਹੁ ਤਲਵੰਡੀ ਨੂੰ ਤਾਂ ਮਰਦਾਨੇ ਨੇ ਆਖਿਆ ਗੁਰੂ ਜੀ ਮੈਂ ਜਾਂਦਾ ਹਾਂ ਤਲਵੰਡੀ
ਨੂੰ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਏਹੁ ਰਬਾਬ ਬੇਬੇ ਜੀ ਨੂੰ ਸੌਂਪ ਕਰ ਜਾ

ਈ ਤਾਂ ਮਰਦਾਨਾ ਰਬਾਬ ਲੈਕਰ ਬੇਬੇ ਨਾਨਕੀ ਪਾਸ ਆਇਆ ਤਾਂ ਬੇਬੇ ਨਾਨਕੀ ਨੇ ਦੇਖੀ
ਕਰ ਮਨ ਵਿਚ ਤਉਖਲਾ ਕੀਤਾ ਅਤੇ ਬੇਬੇ ਨਾਨਕੀ ਲਗੀ ਪੁਛਣ ਜੋ ਕਿਉ ਮਰਦਾ
ਨਾ ਏਹੁ ਰਬਾਬ ਕਿਤਨੇ ਤੋ ਹੋਇਆ ਹੈ ਅਤੇ ਬਹੁਤੇ ਦਿਨਾ ਪਿਛੋ ਆਇਆ ਹੈਂ ਅਤੇ ਮੇ
ਰਾ ਭਾਈ ਜੀ ਕਿਥੇ ਛਡ ਆਇਓ ਤਾਂ ਮਰਦਾਨੇ ਆਖਿਆ ਬੇਬੇ ਜੀ ਓਹ ਤਾਂ ਫਕੀਰ ਸਾਧ ਹੋਇ
ਆ ਹੈਂ ਉਸਨੂੰ ਤਾਂ ਦੁਖ ਭੁਖ ਕਾਈ ਨਹੀ ਲਗਦੀ ਅਸਾਡੀ ਉਸ ਨਾਲ ਕਿਸ ਤਰਾਂ
ਬਣੇ ਤਾਂ ਮੈ ਕਹਿਆ ਗੁਰੂ ਜੀ ਮੈਂ ਤਲਵੰਡੀ ਨੂੰ ਜਾਂਦਾ ਹਾਂ ਅਤੇ ਗੁਰੂ ਨਾਨਕ ਜੀ ਕਹਿ
ਆ ਹੈ ਮੇਰੇ ਤਾਂਈ ਜੋ ਏਹੁ ਰਬਾਬ ਬੇਬੇ ਜੀ ਨੂੰ ਸਪੁਰਦ ਕਰ ਜਾਈਂ ਇਤਨੀਆ ਬਾਤਾਂ
ਸੁਣਕੇ ਬੇਬੇ ਨਾਨਕੀ ਦਾ ਬੈਰਾਗ ਛੁਟ ਗਿਆ ਅਤੇ ਕਿਥਾਉ ਥੰਮੀਐ ਨਾਹੀ ਤਾਂ ਤੁ
ਲਸਾ ਲੌਂਡੀ ਭੀ ਬਹੁਤੇਰਾ ਹੀ ਆਖੇ ਅਤੇ ਅਖੀਆ ਪੂੰਝੇ ਪਰ ਦੇਹ ਦਾ ਮੋਹ ਥਿਆ ॰
ਪਗਿਆ ਅਤੇ ਤਿਚਰ ਨੂੰ ਭਈਆ ਜੈਰਾਮ ਭੀ ਆਇਆ ਅਤੇ ਵੇਖ ਕਰ ਜੈਰਾਮ
ਹੈਰਾਨ ਹੋਇ ਗਿਆ ਅਤੇ ਤੁਲਸਾਂ ਲੌਂਡੀ ਨੂੰ ਪੁਛਣ ਲਗਾ ਕਿਉਨੀ ਤੁਲਸਾ ਅਜ
ਕਿਆ ਹੋਇਆ ਹੈ ਬਹੂ ਜੀ ਇਤਨਾ ਰੁਦਨ ਕਿਉ ਕਰਦੀ ਹੈ ਤਾਂ ਤੁਲਸਾ ਨੇ ਕਹਿਆ ਹੇ
ਠਕੁਰ ਜੀ ਮਰਦਾਨਾ ਭਾਈ ਜੀ ਨੂੰ ਛਡ ਕਰ ਚਲਿਆ ਹੈ ਇਸ ਵਾਸਤੇ ਬਹੂ ਜੀ ਬੈ
ਰਾਗ ਕਰਦੀ ਹੈ ਤਾਂ ਜੈਰਾਮ ਨੇ ਕਹਿਆ ਕਿਉ ਬਹੂ ਜੀ ਅਸੀ ਤਾਂ ਤੁਹਾਡੇ ਹੁਕਮ ਵਿ
ਚ ਹਾਂ ਅਤੇ ਜਿਸ ਤਰਾ ਮਰਦਾਨਾ ਗੁਰੂ ਨਾਨਕ ਜੀ ਦੇ ਪਾਸ ਰਹਿੰਦਾ ਹੈ ਤਿਸੇ ਤਰਾਂ ਰ
ਖੋ ਜੋ ਤੁਹਾਡੇ ਮਨ ਵਿਚ ਸੰਤੋਖ ਆਵੇ ਤਾਂ ਬੇਬੇ ਨਾਨਕੀ ਨੇ ਆਖਿਆ ਹੇ ਠਕੁਰ ਜੀ ਮੈ
ਕਹਿੰਦੀ ਸਾ ਜੋ ਭਲਾ ਮਰਦਾਨਾ ਭਾਈ ਜੀ ਦੇ ਨਾਲ ਹੈ ਮੇਰਾ ਭਾਈ ਜੀ ਪਰਚਿਆ
ਹੈਗਾ ਅਤੇ ਹੁਣ ਮਰਦਾਨਾ ਭਾਈ ਜੀ ਨੂੰ ਛਡ ਕਰ ਚਲਿਆ ਆਇਆ ਹੈ ਜੋ ਹੁਣ ਮੇ
ਰਾ ਭਾਈ ਜੀ ਉਦਰ ਜਾਵੇਗਾ ਤਾਂ ਜੈਰਾਮ ਨੇ ਆਖਿਆ ਬਹੂ ਜੀ ਏਹੁ ਕਿਆ ਹੋਇਆ
ਹੈ ਜੋ ਤੁਸੀ ਆਪੇ ਹੀ ਭੁਟਕਦੇ ਹੋ ਸਗੋ ਤੁਸੀ ਅਸਾਨੂੰ ਮਤ ਦੇਂਦੇ ਆਹੇ ਅਤੇ ਗੁਰੂ ਨਾ
ਨਕ ਜੀ ਤਾ ਮਰਦਾਨੇ ਤੋ ਕਦੀ ਤਾ ਨਾਹੀ ਰਹਿਆ ਗੁਰੂ ਨਾਨਕ ਜੀ ਤਾਂ ਆਪਣਿਆ ਹੀ
ਪੈਰਾਂ ਤੇ ਹੈ ਜੋ ਤੁਸੀ ਜੀਅ ਤੇ ਖਤਰਾ ਕੋਈ ਨਾ ਕਰੋ ਅਤੇ ਜਿਸ ਤਰਾ ਮਰਦਾਨਾ ਗੁਰੂ
ਨਾਨਕ ਜੀ ਦੇ ਪਾਸ ਰਹਿੰਦਾ ਹੈ ਤਿਸੇ ਤਰਾਂ ਤੁਸੀ ਰਖੋ ਤਾਂ ਬੇਬੇ ਨਾਨਕੀ ਬੋਲੀ ਹੇ ਠਾ
ਕੁਰ ਜੀ ਤੁਸੀ ਮਰਦਾਨੇ ਨੂੰ ਕਹੋ ਤਾਂ ਜੈਰਾਮ ਨੇ ਕਹਿਆ ਕਿਉ ਮਰਦਾਨਾ ਤੂੰ ਗੁਰੂ ਨਾਨਕ
ਜੀ ਨੂੰ ਕਿਸ ਵਾਸਤੇ ਛਡ ਆਇਆ ਹੈ ਤੇਰਾ ਅਤੇ ਗੁਰੂ ਨਾਨਕ ਜੀ ਦਾ ਬਹੁਤ
ਪਿਆਰ ਸੀ ਤਾਂ ਮਰਦਾਨੇ ਨੇ ਆਖਿਆ ਭਈਆ ਜੀ ਮੈਂ ਕਿਆ ਕਰਾ ਉਸ ਦੀ ਤਾਂ
ਸਮਾਧ ਲਗੀ ਰਹਿੰਦੀ ਹੈ ਅਤੇ ਖੁਲਦੀ ਨਾਹੀ ਅਤੇ ਜੋ ਕਿਸੇ ਸਹਰ ਵਿਚ ਹੋਵੇ ਤ ॰

ਭੀ ਖਤਰਾ ਨ ਹੋਵੇ ਸੋਓਹਤਾਉਜਾੜ੍ਹ ਵਿਚਹੀ ਬੈਠਾਰਹਿੰਦਾਹੈ ਜੈਰਾਮ ਨੇ ਕਹਿਆਹੈ ੧੨੫
ਭਾਈ ਮਰਦਾਨਿਜੇਤੂੰ ਰੋਟੀਕਪੜੇਦੇਵਾਸਤੇ ਆਖਦਾਹੋਵੇਂਤਾਂ ਰੋਟੀਕਪੜਾ ਏਥੇਮੌ
ਜੂਦਹੈ ———— ਅਤੇ ਭਲਾਮਰਦਾਨਾ ਗੁਰੂਨਾਨਕ ਦੇਨਾਲ ਪਹੁੰਚ
ਕਉਣ ਸਕਦਾਹੈ ਪਰਜੇਤਨੀਕ ਆਪਨੇਵਲੋਂ ਕੁਛ ਹਿੰਮਤ ਹੋਇਆਵੇ ਸੋਕ
ਰੀਐ ਤਾਂ ਫੇਰਨਾਨਕੀ ਜੀ ਅਤੇ ਜੈਰਾਮ ਮਰਦਾਨੇਨੂੰ ਆਖਿਆਜੋਭਾਈਮਰਦਾਨ
ਜੇਤਾਂ ਤੂੰਸੀ ਇਸਸਹਰਵਿਚ ਰਹੋ ਤਾਂ ਦੋਵੇਂ ਵਖਤ ਰਸੋਈ ਜੇਵਜਾਵੇ ਅਤੇ ਜੇ ਕਿਤੇ
ਦੁਰਾਡੇਜਾਵੇ ਤਾਂ ਖਰਚੀਲੈਜਾਵੇ ਤਾਂ ਮਰਦਾਨਾਏਹੁ ਗਲ ਸੁਣਕੇ ਬਹੁਤ ਰਾਜੀਹੋ
ਇਆ ਤਾ ਮਰਦਾਨੇਨੇਜੈਰਾਮਨੂੰ ਕਹਿਆ ਜੁਭਈਆਜੀ ਜੋਤੁਸੀ ਆਖੋਗੇ ਸੋ
ਈ ਅਸੀਕਰਾਂਗੇ ਤਾਂ ਮਰਦਾਨੇਦੇ ਇਤਨੇ ਆਖਣ ਨਾਲ ਬੇਬੇਨਾਨਕੀ ਖੁਸੀਹੋ
ਈ ਤਾਂ ਮਰਦਾਨੇਨੂੰ ਬੇਬੇਨਾਨਕੀਨੇ ਰਾਤਨੂੰ ਆਪਣੇਘਰਰਖਿਆ ਅਤੇਪ੍ਰਸਾ
ਦ ਜਿਵਾਇਆ ਜਾਂ ਭਲਕ ਹੋਇਆ ਤਾ ਮਰਦਾਨੇ ਨੇਆਖਿਆ ਭਈਆ ਜੀ
ਮੈ ਗੁਰੂ ਨਾਨਕ ਜੀਦੇ ਪਾਸ ਜਾਂਦਾਹਾਂ ਤਾਂ ਜੈਰਾਮ ਨੇ ਕਹਿਆ ਮਰਦਾਨਾ ਰਸੋਈ
ਜੇਵਕੇ ਜਾਹੁ ਅਤੇ ਕੁਛ ਖਰਚੀ ਭੀ ਲੈਜਾਹੁ ਤਾਂ ਮਰਦਾਨੇ ਨੇ ਆਖਿਆ ਭਲਾ
ਭਈਆਜੀ ਤਾਂ ਜੈਰਾਮਨੇ ਮਰਦਾਨੇਨੂੰ ਰਸੋਈ ਜਿਵਾਈ ਅਤੇ ਬਹੂ ਜੀਨੂੰ ਆ
ਖਿਆ ਜੋ ਬਹੂ ਜੀ ਮਰਦਾਨੇਨੂੰ ਕੁਛ ਖਰਚ ਭੀ ਦੇਵੋ ਤਾਂ ਬੇਬੇ ਨਾਨਕੀ ਨੇ ਆਖਿ
ਆਹੇ ਠਾਕੁਰ ਜੀ ਜੋ ਕੁਛ ਤੁਸੀ ਕਹੋਗੇ ਸੋਈ ਕੁਛ ਮੈ ਦੇਵਾਂਗੀ ਤਾਂ ਫੇਰ ਜੈਰਾਮ
ਨੇ ਕਹਿਆ ਬਹੂਜੀ ਜੋ ਕੁਛ ਤੁਹਾਡੇ ਜੀਆ ਵਿਚ ਆਵੇ ਸੋਈ ਕੁਛ ਦੇਵੋ ਤਾਂ ਬੇ
ਬੇਨਾਨਕੀਨੇ ਵੀਹ ਰੁਪਏ ਕਢਕਰ ਮਰਦਾਨੇ ਦੇ ਹਥਾਵਿਚ ਦਿਤੇ ਅਤੇ ਇਕ ਜੋੜਾ
ਬੁਚਕੇ ਵਿਚੋ ਕਢਕੇ ਮਰਦਾਨੇ ਦੇਗਾਲ ਪਾਇਆ ਅਤੇ ਆਖਿਓਸ ਮਰਦਾਨਾ
ਮੇਰੇ ਭਾਈ ਜੀਨੂੰ ਆਖਣਾ ਜੋ ਭਾਈ ਜੀ ਤੁਸੀ ਅਸਾਨੂੰ ਇਕ ਵਾਰੀ ਦਰਸਨ
ਦੇਜਾਵੋ ਤਾਂ ਮਰਦਾਨੇਜੋੜਾਗਲਾਵਿਚ ਪਾਇਆ ਅਤੇ ਬੀਸ ਰੁਪਏ ਲੈਕੇ ਮਰ
ਦਾਨਾ ਗੁਰੂ ਨਾਨਕ ਜੀਦੇ ਪਾਸ ਫਿਰਆਇਆ ਆਇਕਰ ਗੁਰੂਨਾਨਕ ਜੀਦੇ
ਅਗੇ ਮਥਾ ਟੇਕਿਆ ਤਾਂ ਅਗੋਂ ਸ੍ਰੀਗੁਰੂਜੀ ਕਹਿਆ ਆਵੋ ਮਰਦਾਨਾ ਰਬਾਬ
ਫੇਰ ਕਿਉ ਲੈ ਆਇਓ ਤਾ ਮਰਦਾਨੇ ਕਹਿਆ ਗੁਰੂਜੀ ਮੇਰੇ ਜਾਨੇ ਨਾਲ ਬੇਬੇ ਜੀ
ਬੜਾ ਬੈਰਾਗ ਕੀਤਾ ਅਤੇ ਪਿਛੋ ਭਈਆ ਜੈਰਾਮ ਭੀ ਆਇਆ ਤਾਂ ਉਸਨੇ
ਭੀ ਆਇਕੇ ਮੇਰਾ ਦਿਲਾਸਾ ਕੀਤਾ ਅਤੇ ਆਖਣ ਲਗਾ ਜੋ ਹੇ ਮਰਦਾਨਾ ਤੂੰ
ਗੁਰੂਨਾਨਕ ਜੀ ਪਾਸੋਂ ਜਾਹਿ ਨਾਹੀ ਗੁਰੂਨਾਨਕ ਜੀਦੇ ਪਾਸ ਹੀ ਰਹੁ ਤਾ ਮੈਂ ਭਈ

ਯੇਜੈਰਾਮਨੂੰ ਕਹਿਆਜੋਭੁਲਾਭਈਆਜੀ ਜਿਉਂਤੁਸੀ ਰਾਜੀਹੋਵੋਗੇਤਿਉਂਹੀਮੈਂ
ਕਰਾਂਗਾ ਤਾਂਫੇਰਭਈਏਜੈਰਾਮਨੇ ਮੇਰੇਗਲ ਆਖਣਾਜੋੜਾਪਾਇਦਿਤਾ ਅਤੇ
ਵੀਹ ਰੁਪਏਰੋਕ ਖਰਚਨੂੰਦਿਤੇ ਅਤੇਆਖਣ ਲਗਾਭਾਈਮਰਦਾਨਾ ਜਿਚਰ
ਸਹਰਵਿਚ ਰਹੋਗੇ ਤਾਂਦੋਵੇਂਵਖਤਰਸੋਈ ਖਾਇਜਾਵਿਆਕਰੋ ਅਤੇਜੇਦੂਰਜਾ
ਵੋਗੇਤਾਂ ਏਹੁ ਵੀਹਰੁਪਏ ਆਪਣੀਪਾਸ ਖਰਚੀਨੂੰ ਰਖੋ ਅਤੇਤੁਸਾਨੂੰਬੇਬੇਜੀ
ਨੇਕਹਿਆਹੈ ਜੋਇਕਵਾਰੀਤੁਸੀਮੈਨੂੰ ਆਪਣਾਦਰਸਨਦੇਜਾਵੋ ਤਾ ਅਗੋਗੁਰੂ
ਨਾਨਕ ਜੀਕਹਿਆ ਆਵੋ ਮਰਦਾਨਿਆਤੂੰ ਏਹੁਕਿਆਕੀਤੋਈ ਅਰ ਅਤਿ ਨੂੰ ਤੂਮਾਂ
ਵਾਲੀ ਗਲਕੀਤੀਓ ਨਿਰਾਤੂੰਮਾਹੀ ਹੋਇਗਇਓ ਮਰਦਾਨੇ ਆਖਿਆ ਗੁਰੂਜੀ
ਮੈਂਤਾਂਰੁਪਏਮੰਗੇਨਾਹੀ ਅਤੇ ਓਨਾਨੇਮੈਨੂੰ ਆਪੇਹੀਖੁਸੀਹੋਇਕਰ ਦਿਤੇਹਨ
ਗੁਰੂਨਾਨਕ ਜੀਕਹਿਆਮਰਦਾਨਾਤੂੰਜਾਇਕੇ ਏਹੁਰੁਪਏ ਫੇਰ ਆਉ ਅਤੇਜੋ
ਨਾ ਤੈਨੂੰ ਮੁਬਾਹਹੈ ਅਤੇਸੁਣ ਮਰਦਾਨਾ ਨਜਰਕਰਤਾਰਪਰ ਰਖੀਦੀਹੈਬੰ
ਦੇਦੀ ਆਸਵਿਚ ਔਗਣ ਵਧਾਹੁੰਦਾਹੈ ਅਤੇਪਰਮੇਸਰਦੀਆਸਾਵਿਚ ਸੰਤੋ
ਖਹੋਂਦਾਹੈ ਅਤੇ ਤੂੰਜਾਹੁਮਰਦਾਨਾ ਏਹੁਰੁਪਏ ਫੇਰਮੋੜਕਰ ਦੇ ਆਉ ਤਾਮਰ
ਦਾਨੇਨੇਆਖਿਆ ਗੁਰੂ ਜੀ ਹੁਣ ਤੁਸੀਭੀ ਚਲੋ ਚਲਕਰ ਰੁਪਏਫੇਰ ਆਂ
ਦੇ ਆਹੇ ਅਤੇਬੇਬੇਜੀ ਨੂੰ ਭੀ ਦਰਸਨਦੇਆਵੋ ਆਪਦੇਦਰਸਨਵਾਸਤੇ ਬਹੁ
ਤ ਤੜਫਦੀਹੈ ਅਰਤੂੰਸੀਂ ਇਤਨਾਚਿਤ ਕਠੋਰਨਾਕਰੋ ਜੀ ਤਾਂ ਗੁਰੂਨਾਨਕਜੀਆ
ਖਿਆ ਭਲਾਮਰਦਾਨਾਜੀ ਤੇਰਾਭੀ ਆਖਿਆ ਸਾਥੋਂ ਮੋੜਿਆਨਹੀ ਜਾਂਦਾਅ
ਸਾਤੇਰੇਨਾਲ ਬਹੁਤ ਕੰਮਹੈ ਤਾਂਗੁਰੂਨਾਨਕ ਜੀਨੂੰ ਮਰਦਾਨਾਬੇਬੇਜੀਦੇਪਾਸ
ਲੈਆਇਆ ਤਾਂ ਤੁਲਸਾਂਨੇ ਗੁਰੂ ਨਾਨਕਜੀਨੂੰ ਆਵਦਾਦੇਖਕਰ ਕੋਠੇਪਰਚ
ੜਗਈ ਤਾਂਬੇਬੇਨਾਨਕੀਨੂੰ ਜਾਇ ਕਹਿਆਜੋ ਭਾਈਜੀ ਤੁਹਾਡਾ ਆਯਾਹੈ ਤਾਂ
ਬੇਬੇਨੇਆਖਿਆ ਤੁਲਸਾ ਤੂੰ ਝੂਠ ਆਖਦੀ ਹੈ ਤਾਂ ਤੁਲਸਾਂਨੇ ਕਹਿਆ ਬਹੂ-
ਜੀਮੇਰੀ ਕਿਆਮਜਾਲਹੈ ਜੋਤੁਹਾਡੇ ਅਗੇਮੈਝੂਠਬੋਲਾਂ ਤਾਂਇਤਨੇਚਿਰਨੂੰ
ਗੁਰੂਨਾਨਕਜੀ ਅਤੇਮਰਦਾਨਾ ਦੋਵੇ ਘਰਦੇਅੰਦਰ ਆਇਵੜੇ ਤਾਂਬੇਬੇਨਾ
ਨਕੀਜੀ ਗੁਰੂ ਨਾਨਕਪਾਸ ਆਇ ਦੇਖਕੇ ਇਕਬੀਚਾਰਹੋਈ ਦੌੜਕੇ ਗੁਰੂ
ਜੀਨੇ ਬੇਬੇਦਾਮਥਾ ਦੋਨੋਹਥਾਂਤੇ ਲੀਤਾ ਅਤੇਮੂਹੋਂਕਹਿਆਮੈਇਸੀਵਾਸਤੇਤੇ
ਰੇਪਾਸਨਹੀਆਵਦਾ ਤੂੰਮੇਰੇਪੈਰਾਂਨੂੰ ਦੌੜਦੀਹੈ ਤੂੰਮੈਥੋਂ ਵਡੀਹੈਂ ਪਰਮੇਸਰ
ਦੀਪਿਆਰੀਹੈਂ ਤੇਰਾਮੇਰੇ ਪੈਰਾਂਨੂੰ ਹਥਲਾਵਣਾਮੇਰੇਸਿਰਭਾਰ ਚੜ੍ਹਦਾਹੈ ਨਹੀ

ਤਾਂ ਮੈ ਕਦੀ ਨ ਆਇਕੇ ਮਿਲਾਂਗਾ ਬੇਬੇ ਕਹਿਆ ਭਾਈ ਜੀ ਜਿਉਂ ਤੇਰੀ ਰਜਾਇ ਹੈ ਤਿ ੧੨੭
ਵੈ ਹੀ ਕਰਾਂਗੀ ਪਰ ਮੈਨੂੰ ਦਰਸਨ ਦਿਆ ਕਰੇ ਵਿਸਾਰਨਾ ਨਾਹੀ ਗੁਰੂ ਜੀ ਕਹਿਆ ਤੂੰ ਮੇ
ਰੀ ਵਡੀ ਭੈਣ ਹੈ ਮੇਰੇ ਅਰ ਤੇਰੇ ਵਿਚ ਭੇਦ ਕੋਈ ਨਹੀ ਮੇਰੇ ਪੈਰਾਂ ਨੂੰ ਮਤ ਛੋਹਿਆ ਕਰ
ਬੇਬੇ ਜੀ ਕਹਿਆ ਭਲਾ ਭਾਈ ਜੀ ਪਰ ਤੁਸੀ ਦਰਸਨ ਜਰੂਰ ਅਸਾਨੂੰ ਦਿਤਾ ਕਰੋ
ਤਾਂ ਗੁਰੂ ਨਾਨਕ ਜੀ ਕਹਿਆ ਲਿਆ ਮਰਦਾਨਿਆ ਰੁਪਏ ਬੇਬੇ ਨੂੰ ਮੋੜ ਦੇਹੁ ਤਾਂ ਬੇਬੇ
ਬੋਲੀ ਭਾਈ ਜੀ ਮਰਦਾਨੇ ਰੁਪਏ ਮੰਗੇ ਨਾਹੀ ਜੀ ਅਸਾਂ ਆਪ ਹੀ ਦਿਤੇ ਹੈਨ ਤਾਂ ਗੁਰੂ
ਜੀ ਕਹਿਆ ਬੇਬੇ ਜੀ ਤੁਸੀ ਸਾਨੂੰ ਕਰਤਾਰ ਪਾਸ ਸੌਂਪੋ ਤੂੰ ਪਰਮੇਸਰ ਦੀ ਭਗਤ ਹੈਂ
ਅਤੇ ਵਡੀ ਹੈਂ ਸੋ ਵਡਿਆਂ ਦਾ ਕਹਿਣਾ ਪਰਮੇਸਰ ਸੁਣਦਾ ਹੈ ਤਾਂ ਬੇਬੇ ਨੇ ਕਹਿਆ
ਭਾਈ ਜੀ ਤੁਹਾਨੂੰ ਤਾਂ ਮੈਂ ਪਰਮੇਸਰ ਕਰਕੇ ਜਾਣਦੀ ਹਾਂ ਤੂੰ ਸਤ ਨਿਰੰਕਾਰ ਦਾ ਰੂਪ ਹੈਂ
ਮੈਂ ਤੁਹਾਨੂੰ ਭਾਈ ਕਰਕੇ ਨਹੀ ਜਾਣਦੀ ਤਾਂ ਗੁਰੂ ਜੀ ਕਹਿਆ ਸੁਣ ਬੇਬੇ ਜੀ ਏਹੁ ਗਲ
ਕੋਈ ਆਖਣ ਦੀ ਨਾਹੀ ਪਰ ਏਹੁ ਰੁਪਏ ਤੁਸੀਂ ਮੋੜ ਲਵੋ ਤੇ ਮਰਦਾਨਾ ਜਦ ਕਦ ਤੁ
ਹਾਡੇ ਪਾਸ ਆਵੇ ਤਾਂ ਤੁਸਾਂ ਇਸਨੂੰ ਖਾਲੀ ਨਹੀ ਭੇਜਣਾ ਭਾਵੇ ਅਸੀ ਹੋਈਏ ਨਾ ਹੋਈ
ਏ ਇਸ ਦੇ ਨਾਲ ਸਾਡਾ ਕੰਮ ਹੈ ਅਤੇ ਇਸਨੂੰ ਅਸਾਂ ਕਹਿਆ ਹੈ ਤੂੰ ਦੇਵੀਆਂ ਦੇ ਸਿ
ਵਾਇ ਹੋਰ ਕੋਈ ਘਰ ਨਹੀ ਮੰਗਣਾ ਤੇ ਸਿਰੀ ਚੰਦ ਜੀ ਤੁਸਾਡੀ ਗੋਦ ਮੈਂ ਹੈ ਹੁਣ ਤੁਸੀ



ਸਾਨੂੰ ਖੁਸੀ ਕਰੋ ਅਸੀ ਏਥੇ ਰਹਿੰਦੇ ਭੁਲੇ ਨਾਹੀ ਰ
ਮਦੇ ਭ੍ਰਮਦੇ ਹੀ ਭੁਲੇ ਹਾਂ ਬੇ ਬੇ ਨੇ ਕਹਿਆ ਭਾਈ ਜੀ ਤੁ
ਸੀ ਏਥੇ ਫਿਰਦੇ ਹੋ ਤਾਂ ਮੈ ਨੂੰ ਘਰ ਵਾਸ ਹੈ ਭਾਵੇਂ ਕਦੀ
ਦਰਸਨ ਦੇਵੋ ਪਰ ਮੈਂ ਡਰਦੀ ਨਾਹੀ ਅਤੇ ਜਦ
ਤੁਸੀ ਕਿਤੇ ਦੂਰ ਚਲੇ ਜਾ ਵੋਗੇ ਤਾਂ ਮੈਨੂੰ ਵਡਾ ਦੁਖ ਹੋ
ਵੇਗਾ ਅਗੇ ਜੋ ਤੁਹਾਡੀ ਰਜਾਇ ਹੈ ਸੋਈ ਕਰੋ ਮੇ
ਰੇ ਵਸ ਕੁਛ ਨਾਹੀ ਤਾਂ ਗੁ ਰੂ ਨਾਨਕ ਜੀ ਕਹਿਆ
ਬੇਬੇ ਜੀ ਤੁਸੀ ਚਿਤ ਮੈਂ ਨਿਸਚਿੰਤ ਰਹੋ ਜਿਤ ਵੇਲੇ ਤੁਸੀ ਮੈਨੂੰ ਯਾਦ ਕਰੋਗੇ ਉਸ
ਵੇਲੇ ਮੈ ਤੁਸਾਡੇ ਪਾਸ ਪਹੁੰਚਾਂਗਾ ਤਾਂ ਬੇਬੇ ਨਾਨਕੀ ਜੀ ਕਹਿਆ ਭਾਈ ਜੀ ਹੁਣ ਤਾਂ
ਤੁਸੀ ਸਾਡਾ ਮੋਹ ਤੋੜ ਕਰ ਚਲੇ ਹੋ ਤਾਂ ਗੁਰੂ ਨਾਨਕ ਜੀ ਕਹਿਆ ਹੇ ਬੇਬੇ ਜੀ ਮੋਹ ਤੋੜ
ਨਾਹੀ ਭੁਲਾ ਹੈ ਰਖਣ ਨਹੀ ਬਣਦਾ ਤਾਂ ਗੁਰੂ ਨਾਨਕ ਜੀ ਬੇਬੇ ਨੂੰ ਰੁਪਏ ਦੇਕਰ ਵਿਦਿ
ਆ ਹੋਏ ਜਾਂ ਬਾਹਰ ਨਿਕਲੇ ਤਾਂ ਕਹਿਆ ਕਿਉਂ ਮਰਦਾਨਾ ਕਿਧਰ ਨੂੰ ਚਲਦਾ ਹੈਂ ਤਾਂ
ਮਰਦਾਨੇ ਕਹਿਆ ਗੁਰੂ ਜੀ ਮੈ ਕਿਆ ਜਾਣਾ ਤੁਸੀ ਜਾਣੋ ਜਿਧਰ ਤੁਹਾਡੀ ਖੁਸੀ

੧੨੮

ਆਵੈ ਤਿਧਰੇ ਹੀ ਚਲਹੁ ਜੀ ਅਗਾ ਤੁਹਾਡਾ ਤੇ ਪਿਛਾ ਸਾਡਾ ਤਾਂ ਗੁਰੂ ਨਾਨਕ ਜੀ ਕਹਿ
ਆ ਚਲੋ ਮਰਦਾਨਾ ਇਕ ਸਾਧ ਏਮਨਾਬਾਦ ਵਿਚ ਰਹਿੰਦਾ ਹੈ ਚਲੋ ਦਰਸਨ ਕਰਦੇ
ਚਲੀਏ ਤਾ ਮਰਦਾਨੇ ਆਖਿਆ ਚਲੋ ਗੁਰੂ ਜੀ ਤਿਸ ਸਾਧ ਦਾ ਦਰਸਨ ਕਰੀਏ॥

ਸੰਪੂਰਨ॥ **ਅਗੇ ਸਾਖੀ ਭਾਈ ਲਾਲੇ ਨਾਲ ਹੋਈ॥** ਗੁਰੂ ਨਾ
ਨਕ ਜੀ ਸੁਲਤਾਨਪੁਰੋ ਏਮਨਾਬਾਦ ਨੂੰ ਚਲੇ ਸਤਵੇਂ ਦਿਨ ਭਾਈ ਲਾਲੋ ਦੇ ਘਰ ਆ
ਇ ਵੜੇ ਅਗੇ ਭਾਈ ਲਾਲੋ ਕਿਲੇ ਬੈਠਾ ਘੜਦਾ ਆਹਾ ਜਦ ਭਾਈ ਲਾਲੋ ਨੇ ਡਿਠ
ਇਕ ਤਪਾ ਆਇ ਭੀ ਹੈਸ ਅਤੇ ਤਪੇ ਹੈਸ ਭਾਈ ਲਾ ਉਠ ਖੜਾ ਹੋਇਆ ਹਥ ਜੋੜ ਕੇ ਤਾਂ ਗੁਰੂ ਭਾਈ ਲਾਲੋ ਬੈਠਕ ਈ ਲਾਲੋ ਬੈਠਕ



ਆ ਹੈ ਇਕ ਨਾਲ ਡੂਮ ਦੇ ਗਲ ਲਾ ਵਿਚ ਜੰਦੂ ਭੀ ਲੋ ਦੇਖ ਕਰ ਗੁਰੂ ਜੀ ਕੋ ਅਤੇ ਮਥਾ ਟੇਕਿਓਸ ਨਾਨਕ ਜੀ ਨੇ ਕਹਿਆ ਰ ਕਿਰਤ ਕਰੋ ਤਾਂ ਭਾ ਰ ਕਿਰਤ ਲਗਾ ਕਰ
ਨੇ ਤੇ ਗੁਰੂ ਨਾਨਕ ਜੀ ਨੂੰ ਮੰਜਾ ਵਿਛਾਇ ਦਿਤਾ ਤਾਂ ਬਾਬਾ ਨਾਨਕ ਜੀ ਅਤੇ ਮਰਦ
ਨਾ ਬੈਠ ਗਏ ਦੋ ਘੜੀਆ ਸਸਤਾਇ ਕਰ ਭਾਈ ਲਾਲੋ ਗੁਰੂ ਨਾਨਕ ਜੀ ਨੂੰ ਪੁਛ
ਣ ਲਗਾ ਜੋ ਹੇ ਸੰਤ ਜੀ ਮੈਂ ਤੁਹਾਡੇ ਬਲਿਹਾਰ ਜਾਵਾਂ ਜੀ ਤੁਸੀ ਆਪਣਾ ਆਪ ਜਾਹ
ਰ ਕਰੋ ਜੀ ਮੈਂ ਆਪ ਦਾ ਮਹਿਰਮ ਨਾਹੀ ਜੀ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਲਾ
ਲੋ ਅਸੀ ਪਰਦੇਸੀ ਹਾਂ ਤਾਂ ਭਾਈ ਲਾਲੋ ਕਹਿਆ ਹੇ ਸੰਤ ਜੀ ਪਰਦੇਸੀ ਤਾਂ ਸਾਰ
ਾ ਸੰਸਾਰ ਹੀ ਹੈ ਪਰ ਜੀ ਤੁਸੀ ਮੁਲਮਾ ਸਭ ਛੋਡ ਦੇਵਹੁ ਅਰ ਤੁਸੀ ਭੁਲੇ ਲੋਕ ਨ
ਜਰੀ ਆਂਵਦੇ ਹੋ ਜਿਉ ਕੀਤਿ ਉਹੀ ਤੁਸੀ ਆਖਹੁ ਅਸੀ ਮੋਟੇ ਲੋਕ ਹਾਂ ਤੁਸੀ ਸੰਤ
ਹੋ ਪਰਮੇਸਰ ਦੇ ਨਜੀਕੀ ਹੋ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਲਾਲੋ ਤੂੰ ਤਾ ਸ
ਭੁ ਜਾਣਦਾ ਹੈਂ ਜੇ ਕੋਈ ਅਜਾਣ ਹੋਵੇ ਤਾ ਆਖੀਏ ਅਤੇ ਜਾਣਦੇ ਬੁਝਦੇ ਨੂੰ ਕੀ ਆਖੀ
ਏ ਤਾਂ ਲਾਲੋ ਨੇ ਕਹਿਆ ਜੀ ਕਰਤਾਰ ਦੀ ਕਰਤਾਰ ਹੀ ਜਾਣੇ ਪਰ ਜੀ ਇਹ ਜੋ ਕੋਈ ਨ
ਜਰ ਤੁਪਾ ਕਰੀਦਾ ਹੈ ਸੋ ਡਿਠਾ ਨਹੀ ਜੋ ਤੂੰ ਮੈਨੂੰ ਓਹੁ ਜੇਹਾ ਨਜਰ ਆਵਦਾ ਹੈਂ ਤਾ
ਗੁਰੂ ਨਾਨਕ ਜੀ ਕਹਿਆ ਭਾਈ ਲਾਲੋ ਫੇਰ ਪੁਛਦਾ ਕਿਉ ਹੈਂ ਤਾ ਲਾਲੋ ਨੇ ਕਹਿ
ਆ ਜੀ ਅਸਾਡੀ ਕਦੀਮ ਤ ਹੈ ਅਸੀ ਕਿਆ ਜਾਣੀਏ ਤਾਂ ਗੁਰੂ ਨਾਨਕ ਜੀ ਕ
ਹਿਆ ਭਾਈ ਲਾਲੋ ਏਹੁ ਕਦੀਮਤ ਵਾਲੇ ਨਹੀ ਆਖੀਦੇ ਤਾਂ ਫੇਰ ਭਾਈ ਲਾਲੋ

ਨੇ ਕਹਿਆ ਸੰਤ ਜੀ ਤੁਹਾਡਾ ਨਾਮ ਕਿਆ ਹੈ ਤਾ ਮਰਦਾਨਾ ਬੋਲਿਆ ਭਾਈ ਲਾ ੧੨੯
ਲੋ ਇਨ ਕਾ ਨਾਮ ਨਾਨਕ ਨਿਰੰਕਾਰੀ ਹੈ ਤਾਂ ਫੇਰ ਭਾਈ ਲਾਲੋ ਨੇ ਕਹਿਆ ਭਾਈ
ਤੇਰਾ ਨਾਉ ਕਿਆ ਹੈ ਤਾ ਮਰਦਾਨੇ ਕਹਿਆ ਭਾਈ ਲਾਲੋ ਮੇਰਾ ਨਾਉ ਮਰਦਾਨਾ ਹੈ
ਤਾਂ ਫੇਰ ਭਾਈ ਲਾਲੋ ਨੇ ਆਖਿਆ ਗੁਰੂ ਜੀ ਤੁਸੀ ਆਪਣਾ ਨਾਉ ਕਿਉ ਨਾਹੀ ਦ
ਸਦੇ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਲਾਲੋ ਮਰਦਾਨੇ ਨੇ ਜੋ ਦਸਿਆ ਹੈ ਤਾਂ ਭਾ
ਈ ਲਾਲੋ ਆਖਿਆ ਗੁਰੂ ਜੀ ਆਪਣਾ ਨਾਮ ਆਪ ਦਸਿਆ ਤਾਂ ਕੋਈ ਪਾਪ ਨ
ਹੀ ਲਗਦਾ ਤਾਂ ਫੇਰ ਗੁਰੂ ਨਾਨਕ ਜੀ ਹਸ ਕਰ ਆਖਿਆ ਭਾਈ ਲਾਲੋ ਸਾਡਾ ਨਾ
ਉ ਨਾਨਕ ਨਿਰੰਕਾਰੀ ਹੈ ਤਾਂ ਲਾਲੋ ਏਤਨਾ ਸਬਦ ਸੁਣ ਕੇ ਗੁਰੂ ਨਾਨਕ ਜੀ ਦਿਆ ਚ
ਰਨਾ ਤੇ ਢਹਿ ਕੇ ਮਥਾ ਟੇਕਿਆ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਲਾਲੋ ਤੁਸਾਡਾ
ਕਰਤਾਰ ਭਲਾ ਕਰੇ ਅਤੇ ਸਾਡਾ ਤੁਹਾਡਾ ਏਤਨਾ ਹੀ ਬਚਨ ਆਹਾ ਤਾਂ ਭਾਈ ਲਾਲੋ
ਨੇ ਆਖਿਆ ਗੁਰੂ ਜੀ ਅਗੇ ਛੇੜਨੀ ਨਾਹੀ ਅੰਦਰ ਦੀ ਅੰਦਰ ਹੀ ਰਖਣੀ ਜਾਹ
ਰ ਨਾਹੀ ਕਰਨੀ ਤਾ ਇਤਨੀ ਬਾਤ ਲਾਲੋ ਦੀ ਸੁਣ ਕੇ ਗੁਰੂ ਨਾਨਕ ਜੀ ਹਸਿਆ ਅ
ਤੇ ਲਾਲੋ ਨੇ ਕਹਿਆ ਗੁਰੂ ਜੀ ਤੁਸੀ ਕਿਉ ਹਸੇ ਤਾਂ ਗੁਰੂ ਨਾਨਕ ਜੀ ਕਹਿਆ ਭਾਈ
ਲਾਲੋ ਅਸੀ ਕਿਵੇਂ ਛਪੇ ਭੀ ਰਹੀਏ ਤਾਂ ਲਾਲੋ ਨੇ ਕਹਿਆ ਗੁਰੂ ਜੀ ਰਜਾਇ ਤੁਸ
ਡੀ ਲੋੜੀਦੀ ਹੈ ਅਸੀ ਕਿਆ ਆਖੀਏ ਤਾਂ ਇਤਨੇ ਬਚਨ ਕਹਿ ਕਰ ਭਾਈ ਲਾ
ਲੋ ਤਾ ਰਸੋਈ ਦੇ ਆਹਰ ਹੋਇਆ ਤਾਂ ਮਰਦਾਨੇ ਗੁਰੂ ਨਾਨਕ ਜੀ ਨੂੰ ਪੁਛਿਆ ਜੋ ਗੁ
ਰੂ ਜੀ ਏਹੁ ਭਾਈ ਲਾਲੋ ਕੋਈ ਪੁਰਾਤਨ ਪੁਰਖ ਹੈ ਤਾ ਗੁਰੂ ਨਾਨਕ ਜੀ ਆਖਿਆ ਮ
ਰਦਾਨਾ ਏਹੁ ਬੜਾ ਸੰਤ ਹੈ ਪਰਮੇਸਰ ਦਾ ਪਿਆਰਾ ਹੈ ਅਤੇ ਏਹੁ ਕਿਤਨੇ ਕਿਤ
ਨੇ ਜੁਗਾ ਵਿਚ ਭਗਤ ਕਰਦਾ ਰਿਹਾ ਹੈ ਅਤੇ ਹੁਣ ਇਸ ਦੀ ਭਗਤ ਸਫਲ ਹੋਈ
ਹੈ ਕਰਤਾਰ ਦੀ ਕਿਰਪਾ ਹੋਈ ਹੈ ਜੋ ਏਹੁ ਅਤੇ ਅਸੀ ਇਕਠੇ ਹੋਏ ਹੈਨ ਤਾਂ ਮਰਦਾ
ਨੇ ਪੁਛਿਆ ਗੁਰੂ ਜੀ ਅਸਾ ਤਾ ਸੁਣਿਆ ਹੈ ਜੋ ਪੂਰਨ ਪੁਰਖ ਵਤ ਜਨਮ ਨਹੀ ਅ
ਵਦੇ ਤਾ ਗੁਰੂ ਨਾਨਕ ਜੀ ਆਖਿਆ ਜੋਈ ਅਵਤਾਰ ਦੀ ਪੂਜਾ ਕਰਦੇ ਹੈਨ ਸੋ ਭਾਵੇ
ਕੇਹਾ ਭਗਤ ਹੋਵੇ ਗਾ ਤਾ ਤਿਸ ਨੂੰ ਫੇਰ ਜਨਮ ਆਵਦਾ ਹੈ ਅਤੇ ਜੋ ਨਿਰਗੁਨੀ ਭੀ ਹੋਵੇ
ਅਤੇ ਵਾਸਨਾ ਭੀ ਕਾਈ ਨ ਉਠੇ ਤਉ ਭੀ ਚਉਰਾਸੀ ਭੋਗੇ ਗਾ ਅਤੇ ਮਰਦਾਨਾ ਓ
ਹ ਪੁਰਖ ਚਉਰਾਸੀ ਨਹੀ ਭੋਗਦੇ ਜਿਨਾ ਪਰ ਸਾਨੇ ਪਰਮ ਭਗਤੀ ਕੀ ਬਾਸਨਾ ਕਰ
ਕੇ ਜੋ ਸਾਰ ਭਵਜਲ ਦੇ ਪਾਰ ਉਤਰਨੇ ਦੀ ਚਾਹਨਾ ਕਰਦੇ ਹੈਨ ਜੋ ਕਰਦੇ ਰਹੇ ਹੈਨ ਪੜ੍ਹੀ
ਲੇ ਤੇ ਸਤਿ ਸੰਗ ਕਰਨਾ ਫੇਰ ਸਭ ਕੀ ਸਮਭੂਖਾ ਕਰਦੇ ਰਹਨ ਕਿਆ ਚਾਹੀਏ ਕ

੧੩੦ ਰਣਾ ਊਚ ਨੀਚ ਕੋ ਪਰਮੇਸਰ ਰੂਪ ਜਾਣ ਕੇ ਪਰਮੇਸਰ ਕੇ ਇਤਿਹਾਸ ਕਥਾ ਦਾ ਸ
ਤ ਸ੍ਰਵਣ ਕਰਨੇ ਮਨ ਲਗਾਇਕੇ ਸਤ ਸਰੂਪ ਕਾ ਉਪਦੇਸ ਜੋ ਕਰਨ ਵਾਲੇ ਗੁ
ਰੂ ਸਤ ਸਰੂਪ ਹੈਨ ਤਿਨਾ ਦੇ ਚਰਣਾ ਵਿਖੇ ਆਪਣਾ ਮਨ ਲਗਾਵਣਾ ਅਤੇ ਤਿਨ ਕੀ
ਮੂਰਤੀ ਕਾ ਧਿਆਨ ਕਰਨਾ ਰਿਤ ਮੈਂ ਅਤੇ ਭਗਵੰਤ ਕੇ ਗੁਣ ਗਾਵਨੇ ਮਨ ਲਗਾ
ਇ ਕਰ ਤਾਂ ਨਕੇ ਪੁਲਕਾਵਲੀ ਰੋਮ ਸਗਰ ਦੇਖਣੇ ਹੋ ਜਾਵਣ ਅਤੇ ਦਾਸ ਨੂੰ ਰੋਕ
ਣਾ ਅਤੇ ਇੰਦ੍ਰੀ ਆਦਾਂ ਦਮਨ ਕਰਨਾ ਵਿਕਾਰਾਂ ਥੀ ਰੋਕ ਰਖਣਾ ਸਭ ਜ ਆਪਨੇ ਕੋ
ਵਿਰਕਤ ਕਰਨਾ ਸ੍ਵਰਗ ਆਦਿਕਾਂ ਦੀ ਚਾਹਨਾ ਨ ਕਰਨੀ ਅਤੇ ਪਰਾਏ ਔਗਣ
ਨੂੰ ਦੇਖਨਾ ਨਾਹਣ ਅਤੇ ਲਾਭ ਇਕੋ ਜੇਹਾ ਰਖਨਾ ਹਰਖ ਸੋਗ ਤੇ ਰਹਿਤ ਰਹਿਣ
ਸਰਬ ਕੇ ਸਾਥ ਛਲ ਨਾ ਕਰਨਾ ਅਤੇ ਕਰਤਾਰ ਵਿਚ ਦ੍ਰਿੜ੍ਹ ਨਿਸਚਾ ਰਖਣਾ ਕਿਸੀ
ਵਕਤ ਨਾ ਝੋਲਣਾ ਸਰਬ ਕੋ ਪਰਮੇਸਰ ਰੂਪ ਜਾਨਣਾ ਕਿਆ ਜਹਾਂ ਕਹਾਂ ਪਰਮੇ
ਸਰ ਰਵਿਆ ਹੋਇਆ ਹੈ ਹੇ ਮਰਦਾਨਾ ਜਿਨਕੀ ਏਹੁ ਮਤ ਹੋਤੀ ਹੈ ਸੋ ਵੋਹੁ ਪਰਸ
ਆਪ ਤੇ ਪਰਮ ਗਤ ਪਾਵਤੇ ਹੈਂ ਔਰ ਉਨਕੀ ਕੁਲਾ ਭੀ ਕਈ ਪਰਮ ਧਾਮ ਕੇ ਅ
ਧਿਕਾਰੀ ਹੋਤੀ ਹੈਂ ਜੋ ਪਰਮੇਸਰ ਕੀ ਲਗਨ ਕਰਦੇ ਹੈਨ ਮਾਇਆ ਦੇ ਮੋਹ ਸਾਥ
ਨਹੀ ਮੋਹਿ ਜਾਂਦੇ ਪਰਮੇਸਰ ਦੇ ਰੰਗ ਮੈਂ ਰੰਗੇ ਰਹਿੰਦੇ ਹੈਨ ਤਿਨਕੇ ਸਾਥ ਕਈ ਹੋਰ
ਭੀ ਤਰ ਜਾਂਦੇ ਹੈਂਨ ਸੁਣ ਮਰਦਾਨਾ ਏਹੁ ਬਚਨ ਤੂੰ ਸਤ ਪਰਤੀਤ ਕਰ ਜਾਣੇ ਇਤ
ਨੀ ਵਰਤਾ ਕਰਦੇ ਆਹੇ ਜਾਂ ਭਾਈ ਲਾਲੋ ਪ੍ਰਸਾਦ ਤਿਆਰ ਕਰਕੇ ਗੁਰੂ ਨਾਨਕ
ਜੀ ਨੂੰ ਸਦਣ ਆਇਆ ਅਤੇ ਕਹਿਓਸ ਗੁਰੂ ਜੀ ਕਹਿਆ ਭਾਈ ਲਾਲੋ ਤੂੰ ਏਥੇ
ਹੀ ਪਰਸਾਦ ਲੈ ਆਉ ਤਾਂ ਭਾਈ ਲਾਲੂ ਨੇਂ ਆਖਿਆ ਗੁਰੂ ਜੀ ਤੁਹਾਡੇ ਗਲ ਵਿਚ ਜੰਞੂ
ਹੈ ਅਰ ਸਤ ਰੂਪ ਕਾ ਚੌਕੇ ਵਿਚ ਚਲ ਕੇ ਪਰਸਾਦ ਜੇਵੋ ਤਾਂ ਗੁਰੂ ਨਾਨਕ ਜੀ ਆ
ਖਿਆ ਭਾਈ ਲਾਲੋ ਜਿਤਨੀ ਧਰਤੀ ਹੈ ਤਿਤਨਾ ਹੀ ਚੌਕਾ ਹੈ ਜਹਾ ਕਹਾਂ ਪਰਮੇ
ਸਰ ਬਿਆਪ ਰਿਹਾ ਹੈ ਤਾਂ ਭਾਈ ਲਾਲੋ ਏਹੁ ਬਾਤ ਸੁਣ ਕੇ ਪ੍ਰਸਾਦ ਅਗੇ ਆਣ
ਰਖਿਆ ਜਾਂ ਮਰਦਾਨਾ ਦੇਖੇ ਤਾਂ ਕੋਧਰੇ ਅੰਨ ਦੀਆਂ ਰੋਟੀਆਂ ਹੈਨ ਅਤੇ ਸਰੋਂ ਦੇ ਸ
ਗ ਦੀ ਪਿੰਨੀ ਹੈਨ ਮਰਦਾਨੇ ਜੀ ਅਵਿਚਾਰ ਗਿਣਤੀ ਖਾਧੀ ਤਾਂ ਗੁਰੂ ਨਾਨਕ ਜੀ ਅੰ
ਤਰਜਾਮੀ ਆਹੇ ਮਰਦਾਨੇ ਨੂੰ ਗੁਰੂ ਜੀ ਪੁਛਿਆ ਕਿਉ ਮਰਦਾਨੇ ਤਾਂ ਮਰਦਾਨੇ ਆ
ਖਿਆ ਗੁਰੂ ਜੀ ਸੁਖ ਤਾਂ ਗੁਰੂ ਨਾਨਕ ਜੀ ਨੇ ਆਖਿਆ ਮਰਦਾਨਾ ਜੇ ਏਹੁ
ਪ੍ਰਸਾਦ ਖਾਵੇਗਾ ਤਾਂ ਜਾਣੇਗਾ ਮਰਦਾਨੇ ਟੁਕਰ ਭੰਨ ਕੇ ਮੂਹਿ ਪਾਇਆ ਤਾਂ ਅੰ
ਮ੍ਰਿਤ ਦਾ ਸੁਆਦ ਆਇਆ ਤਾਂ ਗੁਰੂ ਨਾਨਕ ਜੀ ਨੇ ਪੁਛਿਆ ਮਰਦਾਨਿਆ

ਵੇਹੁ ਖਬਰ ਪਰਸਾਦ ਦੀ ਜੋ ਕੇਹਾ ਸੁਆਦ ਹੈ ਤਾਂ ਮਰਦਾਨੇ ਆਖਿਆ ਗੁਰੂਜੀ ਮੈਂ ਕੇਹੜਾ ਪ ੧੩੧
ਸਾਦ ਇਸ ਦੇ ਲਿਵੇ ਲਾਂਦਾ ਜੀ ਤਾਂ ਫੇਰ ਲਾਲੋ ਨੇ ਕਹਿਆ ਗੁਰੂ ਜੀ ਤੂੰ ਨਾਨਕ ਨਿਰੰਕਾਰੀ
ਹੈ ਸੋ ਤੁਸਾ ਪ੍ਰਸਾਦ ਦੇ ਵਲੋ ਨਹੀ ਦੇਖਣਾ ਤੁਸਾ ਅੰਮ੍ਰਿਤ ਵਲ ਵੇਖਣਾ ਤਾਂ ਗੁਰੂ ਨਾ
ਨਕ ਜੀ ਆਖਿਆ ਭਾਈ ਲਾਲੋ ਅੰਮ੍ਰਿਤ ਜੋ ਆਖੀਦਾ ਹੈ ਸੋ ਇਸ ਪ੍ਰਸਾਦ ਵਿਚ ਤੁ
ਸਾ ਪਾਇਆ ਹੈ ਤਾਂ ਭਾਈ ਲਾਲੋ ਨੇ ਮਥਾ ਟੇਕਿਆ ਅਤੇ ਆਖਿਓਸ ਗੁਰੂ ਜੀ ਤੁਸਾ
ਮੈਨੂੰ ਨਿਹਾਲ ਕੀਤਾ ਹੈ ਅਤੇ ਮੇਰੀ ਜਨਮ ਜਨਮ ਦੀ ਮੈਲ ਲਾਹੀ ਹੈ ਤਾਂ ਫੇਰ ਗੁਰੂ
ਨਾਨਕ ਜੀ ਕਹਿਆ ਹੇ ਮਰਦਾਨਾ ਹੁਣ ਕਿਧਰ ਚਲਦਾ ਹੈਂ ਤਾਂ ਮਰਦਾਨੇ ਆਖਿਆ
ਗੁਰੂ ਜੀ ਜਿਧਰ ਤੁਹਾਡੀ ਖੁਸੀ ਆਵੇ ਤਿਧਰੇ ਚਲੋ ਜੀ ਤਾਂ ਗੁਰੂ ਨਾਨਕ ਜੀ ਕਹਿਆ
ਮਰਦਾਨਾ ਜਿਉ ਤੂੰ ਆਖੇ ਸੋਈ ਕਰੀਏ ਤਾਂ ਮਰਦਾਨੇ ਆਖਿਆ ਗੁਰੂ ਜੀ ਮੈਂ ਤਾਂ-
ਆਖ ਨਹੀ ਸਕਦਾ ਪਰ ਜੀ ਇਸ ਧਰਤੀ ਅਸਾਡਾ ਨਿੰਦ ਬਹੁਤ ਹੁੰਦਾ ਹੈ ਤਾਂ ਗੁਰੂ
ਨਾਨਕ ਜੀ ਕਹਿਆ ਵੇਖ ਮਰਦਾਨਾ ਤਿੰਨ ਦਿਨ ਅਸੀ ਭਾਈ ਲਾਲੋ ਦੇ ਘਰ ਰਹੇ ਹਾਂ
ਅਤੇ ਮਨ ਭੀ ਪ੍ਰਸੰਨ ਰਹਿਆ ਹੈ ਹੁਣ ਭਾਈ ਲਾਲੋ ਦੇ ਪਾਸੋ ਵਿਦਾ ਲਈਏ ਨਹੀਂ
ਤਾ ਏਥੇ ਦੁਖਣਾ ਦੁਖਾਵਣਾ ਪਉਸੀ ਅਤੇ ਅਸੀ ਫਕੀਰ ਅਤੀਤ ਆਹੇ ਅਸਾਂ
ਤਾਂ ਕਿਸੇ ਨਾਲ ਪਰੋਜਨ ਨਾਹੀ ਅਤੇ ਜਿਥੇ ਸਾਧ ਮੂਰਤ ਹੋਵੇ ਤਿਥੇ ਹੀ ਅਸਾਡੀ
ਰਹਿਤ ਲੋੜੀਂਦੀ ਹੈ ਤਾਂ ਮਰਦਾਨੇ ਕਹਿਆ ਗੁਰੂ ਜੀ ਮੇਰੇ ਮਨ ਦੀ ਏਹੁ ਤਾਂ ਬੁਝੀ
ਆ ਅਤੇ ਜਿਸ ਗਲੀ ਕੂਚੇ ਅਸੀ ਜਾਇ ਨਿਕਲਦੇ ਆਹੇ ਸੋਈ ਅਸਾਨੂੰ ਆ
ਖਦੇ ਹੈਨ ਜੋ ਦੇਖੋ ਭਾਈ ਅਹੁ ਆਏ ਨੀ ਕੁਰਾਹੀ ਅਗੇ ਤੇਰੀਆ ਤੂਹੀ ਜਾਣੈ ਪਰ ਜੀ
ਅਸੀ ਤਾਂ ਦੁਖ ਜਾਂਦੇ ਆਹੇ ਪ੍ਰਜਵ ਪ੍ਰਭਾਤ ਹੋਈ ਤਾ ਗੁਰੂ ਨਾਨਕ ਜੀ ਭਾਈ ਲਾਲੋ ਨੂੰ ਕਹਿਆ
ਤੈਨੂੰ ਕਰਤਾਰ ਚਿਤ ਆਵੇ ਅਸਾਨੂੰ ਤੁਸੀ ਖੁਸੀ ਕਰੋ ਅਸੀ ਰਮਤੇ ਸ੍ਰਮਤੇ ਖੇਲੀ-
ਐਂਗੇ ਤਾਂ ਲਾਲੋ ਨੇ ਆਖਿਆ ਗੁਰੂ ਜੀ ਅਸਾ ਵਿਚ ਕਿਆ ਅਵਗਿਆ ਪਈ ਹੈ
ਤਾਂ ਗੁਰੂ ਨਾਨਕ ਜੀ ਕਹਿਆ ਭਾਈ ਲਾਲੋ ਤੁਸਾ ਵਿਚ ਅਵਗਿਆ ਕਾਈ ਨਹੀ ਪ
ਰ ਅਸਾ ਪਾਸੋ ਸੰਸਾਰ ਦੁਖਦਾ ਹੈ ਭਾਈ ਲਾਲੋ ਨੇ ਆਖਿਆ ਗੁਰੂ ਜੀ ਤੁਸੀ ਤਾਂ ਪ
ਰਮੇਸਰ ਦੀ ਜਾਤ ਹੋ ਤੁਸਾ ਪਾਸੋ ਕਿਆ ਕੋਈ ਦੁਖੇਗਾ ਤੁਸਾ ਕਿਸੇ ਨਾਲ ਸਾਂਝ ਰਖੀ
ਨਾਹੀ ਤੁਸਾਡੀ ਸਾਂਝ ਤਾਂ ਪਰਮੇਸਰ ਨਾਲ ਹੈ ਤਾਂ ਸ੍ਰੀ ਗੁਰੂ ਜੀ ਨੇ ਕਹਿਆ ਹੇ ਭਾਈ ਲਾ
ਲੋ ਤੂੰ ਸਚ ਆਖਦਾ ਹੈ ਪਰ ਸੰਸਾਰ ਬਿਕਰਾਲ ਰੂਪ ਹੈ ਆਪਨੇ ਹੀ ਮਨ ਦੀ ਆ-
ਭਾਵਦੀਆ ਕਰਦਾ ਹੈ ਅਰ ਪਰਮੇਸਰ ਦਾ ਭਾਣਾ ਮਨਿਦੇ ਨਾਹੀ ਤਾਂ ਫੇਰ ਭਾਈ ਲਾ
ਲੋ ਨੇ ਆਖਿਆ ਗੁਰੂ ਜੀ ਤੁਸੀ ਅਜੁ ਬੈਠੇ ਰਹੋ ਤਾਂ ਗੁਰੂ ਨਾਨਕ ਜੀ ਇਕ ਸਲੋਕ ਕ

੧੩੨ ਹਿਆ ਏਸਕਲੀਓ ਪਜਿਭੀਤੀਓ ਕਿਉਕਰਰਖਾਪਤਿ॥ਜੇਬੋਲਾਤਾਂ ਆਖੀਐ
ਬੜਬੜਕਰੇ ਬਹੁਤਚੁਪਕਰਾਤਾ ਆਖੀਐ ਇਤ ਘਟਨਾਹੀ ਮਤਿ॥ਜੇ ਬਹਿਰਹਾ
ਤਾ ਆਖੀਐ ਬੈਠਾਸਥਰਘਤਾ॥ਜੇਉਠਚਲਾ ਤਾਂ ਆਖੀਐ ਛਾਰਗਾਇਆਸਿਰ
ਘਤਾ॥ਜੇਛਰਨਿਵਾਂ ਤਾਂ ਆਖੀਐ ਡਰਦਾਕਰੇਭਗਤਾ॥ਕਾਈਗਲੀਨਾਮੇਵਨੀ
ਕਿਥੈਕਟਾਂਝਤਾ॥ਏਥੈਓਥੈਨਾਨਕਾਕਰਤਾਰਖੇਪਤਿ॥੧॥ਤਾਂਗੁਰੂਨਾਨਕਜੀ-
ਆਖਿਆ ਸੁਣ ਭਾਈਲਾਲੋ ਸੰਸਾਰਪਾਸੋਂਕਰਤਾਰਹੀ ਰਖੇ ਤਾਂ ਰਹੀਏ ਹੁਣ ਅ
ਸਾਨੂੰਵਿਦਾਹੀਦੇਹ ਤਾਂ ਫੇਰਭਾਈ ਲਾਲੋਨੇਕਹਿਆ ਗੁਰੂਜੀ ਤੁਸੀ ਕੋਈ ਦਿਨ
ਤਾਂ ਗੁਜਰਾਨਕਰੋ ਤਾਂ ਗੁਰੂਨਾਨਕਜੀ ਕਹਿਆ ਸੁਣ ਭਾਈ ਲਾਲੋ ਤੇਰਾ ਹੋਣਾ ਤਾਂ
ਕੋਈਨਾਹੀ ਪਰਸਾਥੋਂ ਕੋਈ ਦੁਖੇਗਾ ਅਤੇ ਮਰਦਾਨੇਦਾ ਭੀ ਚਿਤ ਉਦਾਸ ਹੋਇਆ
ਹੈ ਤਾਂ ਫੇਰ ਭਾਈ ਲਾਲੋਨੇ ਆਖਿਆ ਗੁਰੂਜੀ ਤੁਸੀ ਇਕ ਮਹੀਨਾ ਜਿਉਂ ਕਿਉਂ ਕਰ
ਟਿਕੋਜੀ ਤਾਂ ਫੇਰ ਗੁਰੂਨਾਨਕਜੀ ਕਹਿਆ ਮਰਦਾਨਿਆ ਭਾਈ ਲਾਲੋ ਦਾ ਭੀ ਅ
ਖਿਆ ਮੰਨੀਏ ਤਾ ਮਰਦਾਨੇ ਆਖਿਆ ਭਲਾ ਗੁਰੂ ਜੀ ਤਾਂ ਭਾਈ ਲਾਲੋ ਦੇ ਪਾਸ ਗੁ
ਰੂ ਨਾਨਕ ਜੀ ਇਕ ਮਹੀਨਾ ਟਿਕੇ ਜਦੋਂ ਦੋਇ ਦਿਨ ਗੁਜਰੇ ਤਾਂ ਮਰਦਾਨੇ ਆਖਿਆ
ਗੁਰੂਜੀ ਤੁਸਾ ਤਾਂ ਮਹੀਨਾ ਏਥੇ ਟਿਕੋਂਹੋ ਅਤੇ ਜੇ ਮੈਨੂੰ ਹੁਕਮ ਕਰੋ ਤਾਂ ਮੈਂ ਤਲਵੰ
ਡੀਓ ਫਿਰ ਆਵਾਂ ਤਾਂ ਗੁਰੂਨਾਨਕਜੀ ਕਹਿਆ ਮਰਦਾਨਾ ਤੂ ਹਿਤਾਂ ਅਸਾਡੇ ਨਾਲ
ਕੀ ਮਹੈ ਤੂੰ ਹੁਣ ਕਿਥੇ ਜਾਂਦਾ ਹੈ ਤਾ ਮਰਦਾਨੇ ਕਹਿਆ ਗੁਰੂ ਜੀ ਮੈਂ ਥੋੜੇ ਹੀ ਦਿਨਾਂ ਨੂੰ
ਆ ਜਾਵਾਂਗਾ ਤਾਂ ਗੁਰੂਨਾਨਕਜੀ ਕਹਿਆ ਜਾਹੁ ਭਾਈ ਮਰਦਾਨਾ ਪਰ ਛਬਦੇ ਆ
ਵੀ ਤਾਂ ਮਰਦਾਨਾ ਗੁਰੂਜੀ ਪਾਸੋ ਵਿਦਿਆ ਲੈਕੇ ਤਲਵੰਡੀ ਨੂੰ ਗਇਆ ਤਾਂ ਪਿਛੇ
ਗੁਰੂਨਾਨਕ ਜੀ ਦਿਨੇ ਤਾਂ ਜੰਗਲ ਬਾਗਵਿਚ ਫਿਰਨ ਅਤੇ ਰਾਤ ਨੂੰ ਭਾਈ ਲਾਲੋ ਦੇ
ਪਾਸ ਗੁਜਾਰਨ ਕਰਨ ਏਸੇਤ੍ਰਾਂ ਜਦ ਪੰਦ੍ਰਾਂ ਦਿਨ ਗੁਜਰੇ ਤਾਂ ਓਥੇ ਦਾ ਇਕ ਮਲਕ ਭਾ
ਗੋ ਨਾਮ ਸੀ ਅਤੇ ਜਾਤ ਖਹਿਰੂ ਖੜੀ ਸਰੀਣ ਦਾ ਰਹਿੰਦਾ ਸੀ ਉਸਨੇ ਬ੍ਰਹਮਭੋਜ ਕੀ
ਤਾ ਸੀ ਅਰ ਚਾਰੋ ਹੀ ਵਰਨਾਂ ਨੂੰ ਨਿਮੰਤ੍ਰਣ ਦਿਤਾ ਸੀ ਤਿਸਦੇ ਘਰਦਾ ਇਕ ਪਜਿਆਨਾ
ਮੈ ਮਿਸਰ ਸਹਿਰਵਿਚ ਨਿਉਤਾ ਦੇਂਦਾ ਫਿਰਦਾ ਹੈਸੀ ਤਾਂ ਗੁਰੂਜੀ ਭਾਈ ਲਾਲੋ ਦੇ ਘ
ਰਨੂੰ ਬਾਹਿਰੋ ਆਏ ਹੈਸਨ ਤਾਂ ਉਸ ਪਜਿ ਬ੍ਰਹਮਣ ਦੀ ਗੁਰੂਜੀ ਨਜਰ ਪੈ ਗਏ ਵੇਖਕੇ
ਬ੍ਰਹਮਣ ਨੇ ਗੁਰੂਨਾਨਕ ਜੀਨੂੰ ਆਖਿਆ ਹੇ ਨਾਨਕ ਤੁਧ ਪਾਂਡੇ ਰੇ ਤਾਈ ਭੀ ਨਿਉਂਦ
ਹਈ ਮਲਕ ਦੇ ਘਰਦਾ ਤਾਂ ਗੁਰੂ ਨਾਨਕ ਜੀ ਆਖਿਆ ਹੇ ਮਿਸਰ ਏਹੁ ਕਿਸ ਤਰ
ਦਾ ਨਿਦਾ ਹੈ ਤਾਂ ਅੱਗੋਂ ਪਜਿ ਬ੍ਰਹਮਣ ਆਖਿਆ ਤਪਾਜੀ ਮਲਕ ਭਾਗੋ ਨੇ ਬ੍ਰ

ਭੋਜਕੀਤਾਹੈ ਅਤੇ ਸਭੇਵਰਨਦੇ ਅਰਨਗੱਦੇਲੋਕ ਚਾਰੇ ਵਰਨਦੇਸਾਧ ਬ੍ਰਹਮਣ ੧੩੩
ਕੋਨਿਉਂਦਾਦੀਆਹੈ ਅਤੇ ਤੂੰ ਭੀ ਆਵੇਂ ਤਾਂ ਗੁਰੂਜੀ ਆਖਿਆ ਸੁਣੋ ਮਿਸਰਜੀਅ
ਸੀਤਾਂਫਕੀਰਅਤੀਤਤਕਿਨਾਵਿਚੋ ਆਹੇ ਤਾਂ ਬ੍ਰਹਮਣ ਨੇ ਸੁਣਕੇ ਬਾਬੇਜੀਨੂੰਆ
ਖਿਆਹੇਤਪਾਜੀ ਤੈਨੂੰ ਅਗੇਗੀਕੁਰਾਹੀਆਖਦੇਹੈਨ ਏਸੇਕਰਕੇ ਅਤੇਜੇਬ੍ਰਹਮ
ਭੋਜ ਵਿਚ ਨਾਆਵੇਂਗਾ ਤਾਂ ਮਲਕਬਹੁਤ ਰੰਜਹੋਵੀਗਾ ਅਗੇਤੂੰਜਾਣ ਮੈਤੈਨੂੰਅ
ਖਛਿਆਹੈ ਏਹੁਕਹਿਕੇਚਲਦਾਰਿਹਾ ਜਾ ਬ੍ਰਹਮਭੋਜਹੋਇਆ ਤਾਂ ਗੁਰੂਨਾਨ
ਕਜੀਗਾਇਓ ਨਾਹੀ ਅਤੇ ਭਾਈ ਲਾਲੋਦੇ ਘਰ ਗੁਜਰਾਨਕੀਤੀ ਤਾਂ ਉਸਬ੍ਰਹਮ
ਣ ਨੇਮਲਕਭਾਗੋਦੇ ਅਗੇਚੁਗਲੀ ਖਾਧੀ ਅਤੇ ਅਗੇਭੀ ਓਹ ਬ੍ਰਹਮਣਚੁਗ
ਲੀ ਦੁਸਟੀਕਰਦਾ ਆਹਾ ਸੋਬ੍ਰਹਮਣਨੇਮਲਕ ਪਾਸਜਾਇਕਹਿਆ ਜੋਹੇਮ-
ਲਕਜੀ ਨਾਨਕਤਪਾ ਤੁਹਾਡੇਬ੍ਰਹਮਭੋਜ ਵਿਚਨਹੀ ਆਇਆ ਤਾਮਲਕਨੇਪੁਛਿ
ਆਹੇਪਾਧਾਤੂੰਨਿਉਂਦਾਪਾਇਆਸੀ ਕਿ ਨਹੀ ਤਾਬ੍ਰਹਮਣਨੇਕਹਿਆਜੀਮੈਂਬਹੁ
ਤਤਗੀਦਕੀਤੀ ਆਹੀ ਤਾਂਮਲਕ ਨੇ ਬ੍ਰਹਮਣਨੂੰਕਹਿਆ ਜਾਹੁ ਪਾਧਾ ਤਪੇਨੂੰ
ਸਦਾਲਿਆਉ ਤਾਂ ਓਹ ਬ੍ਰਹਮਣ ਭਾਈ ਲਾਲੋਦੇਘਰ ਆਇਆ ਅਰ ਲਾਲੋਨੂੰ
ਲਗਾਪੁਛਣ ਜੋਭਾਈ ਲਾਲੋ ਏਥੇਨਾਨਕ ਤਪਾਹੈ ਤਾਂ ਲਾਲੋਨੇ ਆਖਿਆਪਾ
ਧਾਜੀ ਏਥੇਹੀਹੈ ਤਾਂ ਫੇਰਉਸਬ੍ਰਹਮਣਨੇਕਹਿਆ ਲਾਲੋਨੂੰ ਨਾਨਕਤਪੇਨੂੰ ਬਾ
ਹਰਭੇਜਦੇਹੁ ਤਾਗੁਰੂਨਾਨਕਜੀ ਉਸਦੀ ਅਵਾਜਸੁਣਕੇ ਆਪਹੀਬਾਹਰਆ
ਏਗਏ ਤਾਂ ਆਇਕਰ ਆਖਿਓਨੇ ਕਿਉ ਪਾਧਾਜੀਕੀ ਆਖਦੇਹੋ ਤਾਂ ਬ੍ਰਹਮਣ
ਨੇਆਖਿਆਹੇਤਪਾਤੈਨੂੰਮਲਕਜੀ ਸਦਦਾਹੈ ਤਾਂਗੁਰੂਨਾਨਕਜੀਕਹਿਆਪਾਧ
ਮਲਕਦੇਪਾਸਮੇਰਾਕਿਆਕੰਮਹੈ ਤਾਂ ਬ੍ਰਹਮਣਨੇਮਲਕਪਾਸਜਾਕੇਹੋਰਵ
ਧੀਕਚੁਗਲੀਆਖਾਧੀਆ ਅਤੇ ਆਖਿਓਸਦੇਖੋਮਲਕਜੀ ਇਕਤਾਂ ਖੜੀ
ਪੂੜਹੈ ਅਤੇਦੂਸਰਾ ਸੂਦ੍ਰਤ੍ਰਿਖਾਣਦੇਘਰਵਿਚ ਜੂਠਕਰਦਾਹੈ ਅਤੇ ਬ੍ਰਹਮਭੋਜ
ਨੂੰਨਾਉਂਰਖਦਾਹੈ ਅਤੇਤੀਸਰਾਤੁਸਾਡੇ ਸਦੇ ਆਵਦਾਨਾਹੀ ਏਹੁਸੁਣਕੇਮਲ
ਕਨੇਗੁਸਾਖਾਧਾ ਗੁਸੇਹੋਇਕੇ ਆਖਿਆਹੇਪਜੀਮਿਸਰਤੂੰਜਾਇਕਰ ਤਪੇਨੂੰ
ਪਕੜਲਿਆਉ ਤਾਂ ਬ੍ਰਹਮਣਨੇਜਾਇਕਰਨਾਨਕਜੀਨੂੰ ਤਾਬੀਆਕੀਤੀਅ
ਤੇਕਹਿਓਸਚਲਤਪਾਨਾਨਕ ਮਲਕਗੁਸੇਵਿਚ ਆਇਆਹਈਤੇ ਜੇਨਾਹੀਜਾ
ਵੇਂਗਾਤਾਂ ਅਹੁਦੇਖਆਦਮੀਪਕੜਕੇਲੈਜਾਵਣਗੇ ਤਾਂਗੁਰੂਨਾਨਕ ਜੀਕਹਿ
ਆਚਲਮਿਸਰਚਲੇਚਲੀਏ ਤਾਂਪੰਜਬ੍ਰਹਮਣ ਗੁਰੂਨਾਨਕਜੀਨੂੰਮਲਕਪਾਸਲੈ

੧੩੪ ਗਿਆ ਪੰਜੇ ਬ੍ਰਹਮਣ ਮਲਕਨੂੰ ਜਾਇਕੇ ਕਹਿਆ ਮਲਕਜੀ ਨਾਨਕ ਤਪਾ ਆ
ਇਗਿਆ ਹੈ ਮਲਕਨੇ ਸੁਣਕੇ ਕਹਿਆ ਮਿਸਰਜੀ ਤਪੇ ਨੂੰ ਅੰਦਰ ਲੈਆਉ
ਤਾ ਗੁਰੂ ਨਾਨਕ ਜੀ ਨੂੰ ਬ੍ਰਹਮਣ ਨੇ ਕਹਿਆ ਚਲੋ ਤਪਾਜੀ ਤਾਂ ਗੁਰੂ ਨਾਨਕ ਜੀ ਅ
ਤੇ ਪੰਜਾਂ ਮਿਸਰ ਮਲਕ ਭਾਗੋ ਦੇ ਪਾਸ ਜਾਇਕੇ ਗੁਰੂ ਜੀ ਕਹਿਆ ਕਿਉ ਮਲਕ ਭਾ
ਗੋ ਮੈਨੂੰ ਕਿਉ ਸਦਿਆ ਹਈ ਮਲਕ ਭਾਗੋ ਨੇ ਸੁਣ ਕੇ ਕਹਿਆ ਤਪਾਜੀ ਬ੍ਰਹਮਭੋ
ਜ ਵਿਚ ਕਿਉ ਨ ਆਇਓ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਆਖਿਆ ਸੁਣ ਮਲਕ ਭਾਗੋ ਅ
ਸੀ ਫਕੀਰ ਲੋਕ ਆਹੇ ਜਿਵੇਂ ਗੁਜਰੀ ਤਿਵੇਂ ਗੁਜਰੀ ਤਾਂ ਮਲਕ ਨੇ ਗੁਸੇ ਹੋਇ ਕਰ ਆ
ਖਿਆ ਕਿਉ ਜੀ ਤਪਾ ਨਾਉ ਰਖਾਉਣਾ ਅਤੇ ਬ੍ਰਹਮਭੋਜ ਨੂੰ ਨਾ ਉਰਖਣਾ ਅਤੇ ਸੂਦਰ
ਦੇ ਘਰ ਰੋਟੀ ਖਾਵਣੀ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਸੁਣ ਮਲਕ ਹੁਣ ਕੁਛ
ਖਵਾਉ ਤਾ ਮਲਕ ਨੇ ਆਖਿਆ ਆਵੋ ਪੰਜਾ ਮਿਸਰ ਇਸ ਤਪੇ ਨੂੰ ਕੁਛ ਖਵਾਉ ਤ
ਫੇਰ ਗੁਰੂ ਨਾਨਕ ਜੀ ਪਿਛਾਹਾਂ ਨੂੰ ਮੁੜਕੇ ਦੇਖੇ ਤਾਂ ਭਾਈ ਲਾਲੋ ਭੀ ਖੜੋਤਾ ਹੋਇਆ ਹੈ
ਤਾ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਲਾਲੋ ਤੂੰ ਭੀ ਕੁਛ ਪ੍ਰਸਾਦ ਲੈ ਆਉ ਤਾਂ ਭਾਈ ਲਾ
ਲੋ ਦੌੜਕਰ ਘਰ ਆਇਆ ਆਇਕਰ ਦੇਖੈ ਤਾਂ ਅਧੀ ਰੋਟੀ ਕੋਧ੍ਰੇ ਦੀ ਹੈ ਸੋ ਲੈ ਕੇ ਗਿ
ਆ ਅਤੇ ਉਧਰੋ ਪੰਜਾ ਮਿਸਰ ਪੂਰੀਆਂ ਕਚੌਰੀਆਂ ਲੈ ਆਇਆ ਸ੍ਰੀ ਗੁਰੂ ਨਾਨਕ ਜੀ
ਨੇ ਸਜੇ ਹੱਥ ਵਿਚ ਕੋਧਰੇ ਦੀ ਰੋਟੀ ਲੀਤੀ ਅਤੇ ਖਬੇ ਹੱਥ ਵਿਚ ਪੂਰੀਆ ਕਚਉਰੀਆ
ਲੀਤੀਆ ਦੋਨੋ ਹਥਾ ਨੂੰ ਘੁਟਿਆ ਤਾਂ ਕੋਧਰੇ ਦੀ ਰੋਟੀ ਵਿਚੋ ਦੁਧ ਸਿਮਿਆ ਅਤੇ ਪੂ
ਰੀਆ ਕਚੌਰੀਆ ਵਿਚੋ ਲਹੂ ਸਿਮਿਆ ਫੇਰ ਜਿਤਨੀ ਮਜਲਸ ਬੈਠੀ ਆਹੀ ਸੋ ਸ
ਭ ਦੇਖ ਕਰ ਬਿਸਮਾਦ ਹੋਇ ਗਈ ਅਤੇ ਗੁਰੂ ਨਾਨਕ ਜੀ ਮਲਕ ਭਾਗੋ ਨੂੰ ਕਹਿਆ ਸੁ
ਣੋ ਮਲਕ ਜੀ ਏਹ ਬ੍ਰਹਮਭੋਜ ਆਦਮੀਆ ਦੇ ਲਹੂ ਦਾ ਕੀਤਾ ਹਈ ਅਤੇ ਏਹੁ ਵੇਖ
ਸੂਦਰ ਦੇ ਘਰ ਦੀ ਰੋਟੀ ਹਈ ਸੋ ਬ੍ਰਹਮਭੋਜ ਭਾਈ ਲਾਲੋ ਦੇ ਘਰ ਨਿਤ ਪ੍ਰਾਪਤ ਹੋਂਦਾ
ਹਈ ਇਸ ਵਾਰਤਾ ਨੂੰ ਦੇਖਕੇ ਮਲਕ ਦਾ ਕੁਛ ਵਸ ਨ ਚਲੇ ਮਨ ਵਿਚ ਬਹੁਤੇਰਾ ਗੁ
ਸਾ ਖਾਵੇ ਅਤੇ ਸਰਮਿੰਦਾ ਭੀ ਹੁੰਦਾ ਜਾਵੇ ਅਤੇ ਐਸੀ ਮਲਕ ਦੀ ਦਸਾ ਦੇਖਕਰ ਗੁ
ਰੂ ਨਾਨਕ ਜੀ ਨੇ ਸਲੋਕ ਕਹਿਆ ਮਃ੧ ਹਕੁ ਪਰਾਇਆ ਨਾਨਕਾ ਉਸ ਸੂਅਰ
ਉਸ ਗਾਇ॥ ਗੁਰ ਪੀਰ ਹਾਮਾ ਤਾਂ ਭਰੇ ਜਾ ਮੁਰਦਾਰੁ ਨ ਖਾਇ॥ ਗਲੀ ਭਿਸਤਿ ਨ
ਜਾਈਐ ਛੁਟੀਐ ਸਚੁ ਕਮਾਇ॥ ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾ
ਇ॥ ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥ ਸੁਣ ਮਲਕ ਜੀ ਲੋਕਾ ਪਾਸੋ ਦਵ
ਢੀਆ ਲੈ ਕੇ ਤਾ ਬ੍ਰਹਮਭੋਜ ਕਰਨਾ ਸੋ ਇਸ ਅੰਨ ਦੇ ਖਾਧਿਆ ਸਭਨਾ ਦਾ ਮਨ ਮਲੀਨੁ

ਦਾ ਹੈ ਤੇ ਭਗਤ ਪ੍ਰਮੇਸਰ ਦੀ ਕਰਨੇ ਵਿਚ ਭੀ ਫਰਕ ਪੈਂਦਾ ਹੈ ਅਤੇ ਕਿਰਤ ਭਗਤ ਦੇ ਕਰ ੧੩੫
ਨੇ ਵਾਲੇ ਦਾ ਅੰਨ ਖਾਈਏ ਤਾਂ ਮਨ ਮੈਲਾ ਨਾਹੀ ਹੁੰਦਾ ਏਹੁ ਬਾਤ ਮਲਕ ਭਾਗੋ ਸੁਣਕਰ
ਸਰਮਿੰਦਾ ਹੋਇ ਗਇਆ ਕੁਛ ਕਹਿ ਸਕੈ ਨਾਹੀ ਸਾਖੀ ਸੰਪੂਰਨ ਹੋਈ॥

## ਅਗੇ ਸਾਖੀ ਮਲਕ ਭਾਗੋ ਦੇ ਪਠਾਣ ਨਾਲ ਹੋਈ॥

ਜਿਸ ਪਠਾਣ ਦੇ ਅਗੇ ਮਲਕ ਭਾਗੋ ਮੁਸਾਹਿਬ ਆਹਾ ਤਿਸ ਖਾਨ ਦਾ ਬੇਟਾ ਬਹੁਤ ਦੁਖੀ ਰ
ਹਿੰਦਾ ਸੀ ਬਹੁਤੇਰੇ ਹੀ ਇਲਾਜ ਕਰ ਰਹੇ ਆਹੇ ਓਹ ਰਾਜੀ ਨਹੀ ਹੁੰਦਾ ਸੀ ਤਾਂ ਖਾਨ ਪਠਾਨ
ਨੇ ਮਲਕ ਭਾਗੋ ਨੂੰ ਕਹਿਆ ਜੋ ਹੇ ਮਲਕ ਮੈਂ ਕਿਆ ਕਰਾਂ ਮੇਰਾ ਬੇਟਾ ਜਵਾਨ ਹੈ ਐਸਾ ਰੋ
ਗੀ ਹੋਇਆ ਹੈ ਚੰਗਾ ਨਹੀ ਹੁੰਦਾ ਤਾਂ ਮਲਕ ਭਾਗੋ ਨੇ ਆਖਿਆ ਖਾਨ ਜੀ ਕੋਈ ਕਾਮਲ
ਫਕੀਰ ਨੂੰ ਪਕੜੀਏ ਤਾਂ ਤੁਮਾਰਾ ਬੇਟਾ ਚੰਗਾ ਹੋ ਜਾਵੇਗਾ ਏਹੁ ਸੁਣ ਕੇ ਪਠਾਣ ਨੇ ਕਹਿਆ
ਹੇ ਮਲਕ ਮੈਂ ਕਿਆ ਜਾਣਾਂ ਜੋ ਕਾਮਲ ਫਕੀਰ ਕੌਣ ਹੁੰਦੇ ਹੈਨ ਅਰ ਨਾਕਾਮਲ ਕੌਣ
ਹੈਨ ਤਾਂ ਮਲਕ ਨੇ ਕਹਿਆ ਖਾਨ ਜੀ ਤੁਮ ਸਭ ਫਕੀਰੋ ਕੋ ਪਕੜਨੇ ਕਾ ਹੁਕਮ ਦੇਵੋ ਕਾ
ਮਲ ਨਾਕਾਮਲ ਸਭ ਪਕੜੇ ਜਾਵੈਂ ਬੀਚ ਜੋ ਕੋਈ ਨਾ ਕੋਈ ਕਾਮਲ ਮਿਲ ਜਾਵੇਗਾ ਦੇ
ਖੋ ਜਦ ਕਮਬਖਤੀ ਅਉਂਦੀ ਹੈ ਤੋ ਐਸੀਆ ਕਲਾਂ ਜਾਹਰ ਹੋ ਆਂਵਦੀਆਂ ਹੈਨ ਤਾ ਖਾਨ
ਪਠਾਣ ਨੇ ਹੁਕਮ ਕੀਤਾ ਅਤੇ ਫਕੀਰ ਲਗੇ ਪਕੜੀਵਨ ਤਾਂ ਵਿਚੇ ਗੁਰੂ ਨਾਨਕ ਜੀ ਭੀ
ਪਕੜੇ ਆਏ ਮਲਕ ਭਾਗੋ ਦੇਖ ਕੇ ਬੜੀ ਦਿਲ ਵਿਚ ਖੁਸੀ ਹੋਈ ਅਤੇ ਇਧਰ ਭਾਈ
ਲਾਲੋ ਸਿਖ ਨੂੰ ਭੀ ਖਬਰ ਹੋਈ ਭਾਈ ਲਾਲੋ ਸੁਣ ਕੇ ਹੀ ਉਠ ਦੌੜਿਆ ਜਾਂ ਦੇਖੇ ਤਾਂ ਗੁਰੂ
ਨਾਨਕ ਜੀ ਭੀ ਅਤੇ ਹੋਰ ਕਿਤਨੇਕ ਫਕੀਰ ਭੀ ਪਕੜੇ ਹੈਨ ਤਾਂ ਭਾਈ ਲਾਲੋ ਦੇਖ ਕੇ ਬੈ
ਰਾਗ ਲਗਾ ਕਰਨ ਥੰਮੀਏ ਨਾਹੀ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਦੇਖ ਕੇ ਆਖਿਆ ਕਿਉਂ
ਭਾਈ ਲਾਲੋ ਬੈਰਾਗ ਕਰਦਾ ਹੈਂ ਤਾਂ ਭਾਈ ਲਾਲੋ ਨੇ ਕਹਿਆ ਗੁਰੂ ਜੀ ਏਹੁ ਕਿਆ ਭਾਣਾ
ਹੋਇਆ ਹੈ ਗੁਰੂ ਜੀ ਕਹਿਆ ਦੇਖ ਕਰਤਾਰ ਕਿਆ ਕਰਸੀ ਤਾਂ ਸ੍ਰੀ ਗੁਰੂ ਜੀ ਰਾਗ-
ਤਿਲੰਗ ਵਿਚ ਇਕ ਸਬਦ ਕਹਿਆ॥ ਤਿਲੰਗ ਮਃ ੧ ਜੈਸੀ ਮੈ ਆਵੈ ਖਸਮ ਕੀ
ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ॥ ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ
ਮੰਗੈ ਦਾਨ ਵੇ ਲਾਲੋ॥ ਸਰਮ ਧਰਮ ਦੋਇ ਛਪ ਖਲੋਤੇ ਕੂੜ ਫਿਰੈ ਪਰਧਾਨ ਵੇ ਲਾਲੋ॥
ਕਾਜੀਆ ਬਾਮਨਾ ਕੀ ਗਲ ਥਕੀ ਅਗਦ ਪੜੈ ਸੈਤਾਨ ਵੇ ਲਾਲੋ॥ ਮੁਸਲਮਾਨੀਆ
ਪੜਨ ਕਤੇਬਾਂ ਕਸ਼ਟ ਮੈਂ ਕਰੈਂ ਖੁਦਾਇ ਵੇ ਲਾਲੋ॥ ਖੂਨ ਕੇ ਸੋਹਿਲੇ ਗਾਵੀਅਹਿ ਨਾਨ
ਕ ਰਤ ਕਾ ਕੁੰਗੂ ਪਾਇ ਵੇ ਲਾਲੋ॥ ਸਾਹਿਬ ਕੇ ਗੁਣ ਨਾਨਕ ਆਖੇ ਮਾਸ ਪੁਰੀ ਵਿਚ
ਆਖ ਮਸੋਲਾ॥ ਜਿਨ ਉਪਾਈ ਰੰਗਿ ਰਵਾਈ ਬੈਠਾ ਵੇਖੇ ਵਖ ਇਕੇਲਾ॥ ਸਾਚਾ ਸ

੧੩੬ ਹਿਬਸਚੁਤਪਾਵਸੁਸਚੜਾਨਿਆਉਕਰੇਗੁਮਸੋਲਾ॥ਕਾਇਆਕਪੜੁਟੁਕਟੁਕਹੋ
ਸੀਹਿਦੁਸਤਾਨੁਸਮਾਲਸੀਬੋਲਾ॥ਆਵਨਿਅਠਤਰੈਜਾਨਿਸਤਾਨਵੈਹੋਰੁਭੀਉਠ
ਸੀਮਰਦਕਾਚੇਲਾ॥ਸਚਕੀਬਾਣੀਨਾਨਕੁਆਖੈਸਚੁਸੁਣਾਇਸੀਸਚਕੀਬੇਲ
॥੧॥ ਤਿਸਦਾਪਰਮਾਰਥਗੁਰੂਨਾਨਕਸਾਹਿਬਜੀਕਹਿੰਦੇਹੈਂ ਸੁਣਭਾਈਲਾਲੋ
ਲਾਇਆਜੋਇਨਾਜੀਆਂਦੀਆਹਨਸੋਕਪੜੇਵਾਙੂਟੁਕੜੇਟੁਕੜੇਹੋਸੀਅਨਅਰ
ਹਿੰਦੁਸਤਾਨਇਸਬੋਲਨੂੰ ਸਮਾਲੇਗਾ ਅਰ ਪੰਦ੍ਰਾਸੈ ਅਠਤਰਵੇਂ ਚੌਰਾਗਤਾ ਆਵੇਗ
ਅਤੇਦੋਇਸੈਉਨੀਬਰਸਰਾਜਕਰਨਗੇਫੇਰਸਤਾਰਾਸੈਛਿਆਨਵੇਇਕਸੌਮ-
ਰਾਲਆਵੇਗਾ ਅਰਥਾਤ ਦਸਵਾਂ ਅਉਤਾਰਸਾਡਾ ਨਰਰੂਪਹੋਵੇਗਾ ਅਤੇਖਾਲਸ
ਜੋਮਰਦ ਹੈ ਅਰਸਿਖਹਨਸੋ ਸਮਾ ਪਾਇਕੇਹਿੰਦੁਸਤਾਨ ਦਾਰਾਜਖੋਹਲੈਨਗੇਤਾਂ
ਫੇਰਭਾਈਲਾਲੋਨੇਆਖਿਆ ਗੁਰੂਜੀਮੁਗਲਏਤੀਜੁਲਮੀਕਰੇਗਾਤਾਗੁਰੂਨਾਨ
ਕਜੀਨੇਰਾਗਆਸਾਵਿਚਇਕਸਬਦਕੀਤਾ॥ ਰਾਗਆਸਾਮ:੧ ਖੁਰਾਸਾ
ਨਖਸਮਾਨਾਕੀਆਹਿੰਦੁਸਤਾਨਡਰਾਇਆ॥ਆਪੈਦੋਸਨਦੇਈਕਰਤਾਜਮਕਰ
ਮੁਗਲਚੜਾਇਆ॥ਏਤੀਮਾਰਪਈਕੁਰਲਾਣੇਤੈਂਕੀਦਰਦਨਆਇਆ॥੧॥ਕ
ਰਤਾਤੂਸਭਨਾਕਾਸੋਈ॥ਜੇਸਕਤਾਸਕਤੇਕਉਮਾਰੇਤਾਮਨਿਰੋਸਨਹੋਈ॥੧॥ਰਹ
ਉ॥ਸਕਤਾਸੀਹੁਮਾਰੇਪੈਵਗੈਖਸਮੈਸਾਪੁਰਸਾਈ॥ਰਤਨਵਿਗਾੜਿਵਿਗੋਇਕੁਤੀ
ਮੁਇਆਸਾਰਨਕਾਈ॥ਆਪੇਜੋੜਿਵਿਛੋੜੇਆਪੇਵੇਖੁਤੇਰੀਵਡਿਆਈ॥੨॥ਜੇ
ਕੋਨਾਮਧਰਾਏਵਡਾਸਾਦਕਰੇਮਨਿਭਾਣੇ॥ਖਸਮੈਨਦਰੀਕੀੜਾਆਵੈਜੇਤੇਚੁਗੈਦ
ਣੇ॥ਮਰਿਜੀਵੈਤਾਕਿਛੁਪਾਏਨਾਨਕਨਾਮੁਵਖਾਣੇ॥੩॥ਕਰੇਕਰਾਏਆਪੇਕਰਤ
ਮਾਣਸਾਵਿਚਬਹਾਨਾ॥ਨਾਨਕਗੁਰਮੁਖਕਾਰਨਸੁਝੈਸੋਈਸਾਹੁਸੁਲਤਾਨਾ॥੧
॥ ਤਾਂਗੁਰੂਨਾਨਕਜੀਕਹਿਆਸੁਣਭਾਈਲਾਲੋਜੇਕਰਤਾਰਦਾਭਾਣਾ ਆਹਾ
ਸੋਈਅਸਾਆਖਿਆਹੈ ਅਤੇਤੂੰਇਉਹੀਜਾਣ ਜੋਜੋਪਰਾਣੀਇਸਜਗਤਵਿ
ਚਕਰਮਕਰਦਾਹੈਸੋਈਸੋਈਇਸਮਾਨੁਖਨੂੰਪ੍ਰਾਪਤਹੋਂਦਾਹੈ ਅਤੇਜੈਸਾਬੀਜੇ
ਗਾਸੋਤੈਸਾਹੀਪਾਵੇਗਾਅਤੇਸੁਣਭਾਈਲਾਲੋਇਨਾਤੁਰਕਾਨੇਆਪਣੇਰਾਜਦ
ਤਪਛਾਣਦਿਤਾਹੈਤਾਹੀਏਹਨਾਂਦੀਜੜਉਠਾਇਦਿਤੀਹੈ ਅਤੇਸਾਨੂੰਸ੍ਰੀਕਰਤਾ
ਰਜੀਦਾਹੁਕਮਏਵੇਹੀਆਹਾ॥ਸੁਣਭਾਈਲਾਲੋ ਜਿਨਾਭਉਤਿਨਾਹਿਭਉਮੁ
ਚਭਉਨਿਭਉਆਹਾ॥ਨਾਨਕਏਹੁਪਟੰਤਰਾਤਿਤੁਦੀਬਾਣਿਗਿਆਹਾ॥੧॥ ਸੁ
ਣਭਾਈਲਾਲੋਜਿਨਾਭਉਪਰਮੇਸਰਦਾਮੰਨਿਆਹੈ ਤਿਨਾਨੂੰ ਕਿਸੇਦਾਭਉਨਾਹੀ

ਹੁੰਦਾ ਅਤੇ ਜੋ ਪਰਮੇਸਰ ਦੇ ਭਉ ਨਹੀ ਮੰਨਦੇ ਤਿਨਾਂ ਨੂੰ ਬਡਾ ਭੈ ਹੁੰਦਾ ਹੈ ਸੁਣੋ ਭਾਈ ਲ • ੧੩੭
ਲੋ ਇਤਨਾ ਹੀ ਪਕੜ੍ਹਦਾ ਹੈ ਅਤੇ ਦਰਗਾਹ ਵਿਚ ਗਇਆ ਹੋਇਆ ਏਹ ਬਾਤ ਮਲੂ
ਮ ਹੋਵੇਗੀ ਜਿਨਾ ਨੇ ਇਸ ਬਾਤ ਨੂੰ ਸਮਝਿਆ ਹੈ ਓਹ ਪੁਰਸ ਸੁਖਾਲੇ ਹੋਵਨਗੇ ਏਹੁ
ਵਚਨ ਬਾਬੇ ਜੀ ਦੇ ਸੁਣਕੇ ਭਾਈ ਲਾਲੋ ਨੇ ਗੁਰੂ ਨਾਨਕ ਜੀ ਅਗੇ ਮਥਾ ਟੇਕਿਆ ਇ
ਸ ਪਾਸੇ ਏਹੁ ਬਾਰਤਾ ਕਰਦੇ ਹੀ ਸੇ ਜੋ ਪਠਾਣ ਨੂੰ ਕਿਸੇ ਨਫਰ ਨੇ ਜਾਇ ਕਰ ਕਹਿਆ •
ਹੇ ਖਾਨ ਸਾਹਿਬ ਏਮਨਾਬਾਦ ਵਿਚ ਜਿਤਨੇ ਫਕੀਰ ਆਹੇ ਸਭ ਪਕੜ੍ਹ ਬਹਾਏ ਹੈਨ
ਅਤੇ ਨਾਨਕ ਤਪਾ ਭੀ ਆਨ ਬੈਠਾ ਹੈ ਹੋਰ ਫਕੀਰ ਸਭ ਚੁਪਕੀਤੇ ਬੈਠੇ ਹੈਨ ਕੁਛ
ਨਹੀ ਕਹਿਆ ਸੁਣਿਆ ਅਤੇ ਨਾਨਕ ਤਪਾ ਲਾਲੋ ਨਾਲ ਬਾਰਤਾ ਕਹਿੰਦਾ ਹੈ ਬਡੀ
ਸਖਤੀ ਦੀਆਂ ਏਹੁ ਬਾਤਾਂ ਖਾਨ ਨੇ ਸੁਣੀਆ ਤੇ ਆਇਕੇ ਕਹਿਓਸੁ ਹੇ ਨਾਨਕ ਜੀ-
ਕਿਆ ਕਹਿੰਦੇ ਹੋ ਮੇਰਾ ਬੇਟਾ ਬੀਮਾਰ ਹੈ ਉਸ ਕੋ ਰਾਜੀ ਤੁਮ ਕਰੋ ਤੌ ਮੈਂ ਸਭ ਫਕੀਰਾਂ
ਕੋ ਛੋੜ ਦਿਆਗਾ ਨਹੀ ਤੋ ਕਿਸੀ ਕੋ ਨਹੀ ਛੋੜਤਾ ਤਬ ਬਾਬੇ ਜੀ ਕਹਿਆ ਸੇਹਤ ਬੇ
ਟੇ ਕੀ ਮਾਂਗਤੇ ਹੋ ਅਤੇ ਕੈਦ ਫਕੀਰਾਂ ਕੋ ਕਰਦੇ ਹੋ ਏਹੁ ਕੌਣ ਨਿਆਉ ਹੈ ਜਿਸ ਪੁਤ੍ਰ
ਦੇ ਵਾਸਤੇ ਏਹੁ ਜਤਨ ਕੀਆ ਉਸ ਦੀ ਖਬਰ ਤੋ ਮੰਗਵਾਓ ਦੇਹ ਤੋ ਗੁਜਰ ਚੁਕਾ ਹੈ ਏ
ਹੁ ਬਾਤ ਬਾਬੇ ਦੀ ਸੁਣ ਕੇ ਖਾਨ ਨੇ ਘਰ ਆਦਮੀ ਭੇਜਿਆ ਉਸ ਆਦਮੀ ਨੇ ਘਰ ਜਾ
ਇਕੇ ਦੇਖਾ ਤੌ ਲੜਕਾ ਗੁਜਰ ਚੁਕਾ ਹੈ ਖਾਨ ਦੇ ਘਰ ਰੋਣਾ ਪਿਟਣਾ ਪੜ੍ਹਾ ਹੈ ਖਾਨ ਨੇ
ਸੁਣਕੇ ਦੀਵਾਨ ਨੂੰ ਕਹਿਆ ਐ ਮਲਕ ਭਾਰੋ ਲੜਕੇ ਨੂੰ ਰਾਜੀ ਕਰਨੇ ਕੋ ਕਾਮਲ ਫ
ਕੀਰਾਂ ਕੋ ਪਕੜ੍ਹਾਇਆ ਸੀ ਹਛਾ ਰਾਜੀ ਕੀਆ ਹੈ ਤਾਂ ਬਾਬਾ ਨਾਨਕ ਜੀ ਤੇ ਭਾਈ ਲਾ
ਲੋ ਘਰ ਨੂੰ ਆਏ ਹੋਰ ਸਭ ਫਕੀਰਾਂ ਦੀ ਭੀ ਖਲਾਸੀ ਹੋਈ ॥ ਅਤੇ ਬਾਲਾ ਸੁਧੂ ਸੁ
ਲਤਾਨਪੁਰ ਤੇ ਤਿਲਵੰਡੀ ਨੂੰ ਗਿਆ ਸੀ ਤੇ ਪਿਛੋ ਮਰਦਾਨਾ ਭੀ ਜਾਇ ਪਹੁਚਾ ਅਤੇ ਕਾ •
ਲੂ ਅਗੇ ਬਾਲੇ ਨਾਲ ਗਲਾਂ ਕਰਕੇ ਕਹਿੰਦਾ ਸੀ ਅਵੇ ਬਾਲਾ ਤੂੰ ਮੇਰਾ ਪੁਤ੍ਰ ਚੰਗਾ ਭ-
ਲਾ ਖਟਦਾ ਕਮਾਵਦਾ ਗਵਾਇ ਦਿਤਾ ਹੈ ਅਤੇ ਬਾਲੇ ਨੇ ਕਹਿਆ ਸੀ ਮਹਿਤਾ ਜੀ ਤੁ
ਸੀ ਬੇਬੇ ਨਾਨਕੀ ਅਤੇ ਭਈਏ ਜੈਰਾਮ ਪਾਸੋ ਜਾਇਕੇ ਪੁਛੋ ਜੋ ਨਾਨਕ ਜੀ ਨੂੰ ਮੈ ਗਵਾ
ਇਆ ਹੈ ਮੈਨੂੰ ਕੁਛ ਨਾ ਆਖ ਸਗੋਂ ਆਪਣੀ ਕਮਾਈ ਨਾਨਕ ਜੀ ਦੇ ਪਿਛੇ ਗਵਾਈ
ਹੈ ਤਾਂ ਫੇਰ ਮਰਦਾਨੇ ਨੇ ਕਾਲੂ ਨੂੰ ਜਾਇਕੇ ਕਹਿ ਆਣ ਦਿਤਾ ਕਾਲੂ ਨੇ ਆਖਿਆ ਮ
ਰਦਾਨਾ ਦੇਹੁ ਨਾਨਕ ਦੀਆ ਖਬਰਾਂ ਤਾਂ ਮਰਦਾਨੇ ਆਖਿਆ ਮਹਿਤਾ ਜੀ ਤੁਸੀ ਗਿਣ
ਤੀ ਕਾਈ ਨਾ ਕਰੋ ਤੇਰੇ ਘਰ ਗੁਰੂ ਨਾਨਕ ਜੀ ਕੋਈ ਚੰਦ ਸੂਰਜ ਇਕੇ ਰਾਮ ਚੰਦ ਜੀ ਨੇ
ਅਵਤਾਰ ਲੀਤਾ ਹਈ ਮਹਿਤਾ ਜੀ ਤੁਸੀ ਗਿਣਤੀ ਕਾਈ ਨ ਕਰੋ ਤੁਸੀ ਤਾਂ ਆਨਿ

੧੩੯ ਦਾਮੰਗਲਗਾਵੇ ਤਾਂ ਏਹੁ ਸੁਣ ਕਰ ਮਹਿਤੇਕਾਲੂਨੇ ਆਖਿਆ ਸੁਣਦੇਹੋ ਲੋਕੋਨ
ਨਕਨੇ ਤਾਂ ਮੇਰਾ ਨਾਉ ਡੋਬਿਆ ਹੈ ਅਤੇ ਏਹੁ ਬਿਅਕਲ ਕੂੰਮ ਆਖਦਾਹੈ ਜੋਠੇਰੇਘ
ਰ ਰੱਵ ਸੂਰਜ ਅਵਤਾਰਲੀ ਤਾਹੈ ਤਾਂ ਫੇਰ ਮਰਦਾਨੇ ਆਖਿਆ ਹੇਜਜਮਾਨਜੀ ਤੈਨੂੰ
ਏਹੋ ਖਬਰ ਹੈ ਅਤੇ ਏਹੁ ਖਬਰ ਤਾਂ ਰਾਇਬੁਲਾਰ ਨੂੰ ਹੋਈ ਜੋ ਮਰਦਾਨਾ ਗੁਰੂਨਾਨਕ
ਜੀ ਪਾਸੋ ਆਇਆਹੈ ਤਾਂ ਰਾਇਬੁਲਾਰਨੇ ਆਦਮੀ ਭੇਜਕੇ ਮਰਦਾਨੇ ਨੂੰ ਸਦਵਾ
ਇਆ ਤਾ ਮਰਦਾਨੇ ਆਇਕਰ ਰਾਇਬੁਲਾਰ ਨੂੰ ਕਲਿਆਣ ਦਿਤਾ ਰਾਇਬੁਲਾਰ
ਨੇ ਆਖਿਆ ਮਰਦਾਨਿਆ ਦੇਹੁ ਨਾਨਕ ਦੀ ਖਬਰ ਤਾਂ ਮਰਦਾਨੇ ਆਖਿਆ ਲਵੇ
ਰਾਇਜੀ ਨਾਨਕ ਜੀ ਦੀਆ ਖਬਰਾ ਗੁਰੂ ਨਾਨਕ ਜੀ ਪਾਤਿਸਾਹੁ ਕਾ ਪਾਤਸਾਹੁ ਹੈ
ਗੁਰੂ ਨਾਨਕ ਜੀ ਪੀਰਾਦਾ ਪੀਰ ਹੈ ਨਾਨਕ ਜੀ ਫਕੀਰਾਦਾ ਸਿਰ ਫਕੀਰ ਹੈ ਹੇਰਾ
ਇਜੀ ਨਾਨਕ ਜੀ ਨੂੰ ਖੁਦਾਇ ਨੇ ਵਡਾ ਮਰਾਤਬਾ ਦਿਤਾਹੈ ਤਾਂ ਰਾਇਬੁਲਾਰਨੇਅ
ਖਿਆ ਆਵੋ ਮਰਦਾਨਾ ਅਸੀ ਬਿਰਧ ਹੋਏ ਹਾਂ ਅਤੇ ਮਨ ਨਾਨਕ ਜੀ ਨੂੰ ਮਿਲਿਆ
ਲੋੜਦਾਹੈ ਸੋ ਤੂੰ ਕਿਵੇ ਗੁਰੂ ਨਾਨਕ ਜੀ ਨੂੰ ਏਥੇ ਤੋੜੀ ਲਿਆਵੇ ਅਸੀ ਉਸਦਾ ਦਰਸ
ਨ ਕਰੀਏ ਤਾਂ ਮਰਦਾਨੇ ਕਹਿਆ ਹੇ ਰਾਇਜੀ ਓਹ ਅਸਾਡੇ ਹਥ ਤਾ ਨਾਹੀ ਅਸੀ ਤਾਸ
ਗੇ ਓਸਦੇ ਹਥ ਹਾਂ ਤਾਂ ਅਸੀ ਆਪਣੀ ਤਰਫੋਂ ਤਕਸੀਰ ਨਾ ਕਰੀਏ ਤਾਂ ਰਾਇਬੁਲਾ
ਰਨੇ ਆਖਿਆ ਹੇ ਮਰਦਾਨਾ ਏਹੁ ਰੰਗਮਾਣੀ ਅਸਾਨਾਲ ਕਰਸੇ ਤੈਂ ਦਾ ਤਾਂ ਅਹਿਸਾ
ਨ ਮੰਨਾਂਗੇ ਤਾਂ ਮਰਦਾਨੇ ਆਖਿਆ ਰਾਇਜੀ ਇਕ ਹੋਰ ਕੰਮ ਕਰੋ ਜੀ ਤਾ ਰਾਇਬੁਲ
ਰਨੇ ਆਖਿਆ ਮਰਦਾਨਾ ਜੋ ਤੂੰ ਆਖੇ ਸੋਈ ਅਸੀ ਕਰੀਏ ਹੋ ਤਾਂ ਫੇਰ ਮਰਦਾਨੇ ਅ
ਖਿਆ ਰਾਇਜੀ ਮੇਰੇ ਨਾਲ ਬਾਲਾ ਸੰਧੂ ਮਿਲੇ ਅਸੀ ਦੋਵੇ ਜਾਵੀਏਗੇ ਜਾਇਕੇ
ਤੁਹਾਡੀ ਤਰਫੋ ਬੇਨਤੀ ਕਰਾਂਗੇ ਰਾਇਜੀ ਨੇ ਬਾਲੇ ਸੰਧੂ ਨੂੰ ਬੁਲਵਾਇਆ ਤਾਂ ਬਾ-
ਲਾ ਸੰਧੂ ਆਇਆ ਤਾਂ ਰਾਇਬੁਲਾਰ ਆਖਣ ਲਗਾ ਆਓ ਭਾਈ ਬਾਲਾ ਤੁਸੀ ਸ
ਡਾ ਇਕ ਕਾਰਜ ਕਰੋ ਜੋ ਮਰਦਾਨੇ ਦੇ ਨਾਲ ਜਾਵੋ ਅਤੇ ਗੁਰੂ ਨਾਨਕ ਜੀ ਨੂੰ ਜਿਸ ਕਿ
ਸ ਤਰਾਂ ਕਰਕੇ ਮੇਰੇ ਤੋੜੀ ਲੈ ਆਓ ਅਤੇ ਜੇ ਕਰ ਨਾ ਆਵੀਗਾ ਤਾਂ ਮੇਰੀ ਵਲੋ ਬਹੁਤ
ਆਜਜੀ ਕਰਨੀ ਅਤੇ ਆਖਣਾ ਜੋ ਰਾਇਨੇ ਕਹਿਆ ਹੈ ਜੋ ਇਕ ਵਾਰੀ ਮੈਨੂੰ ਖੁਦਾ
ਇ ਦੇ ਵਾਸਤੇ ਦੀਦਾਰ ਦੇਹੁ ਤਾਂ ਬਾਲੇ ਆਖਿਆ ਰਾਇਜੀ ਤੁਸੀ ਇਕ ਵਾਰੀ ਆਖ
ਦੇਹੋ ਅਤੇ ਤੁਸਾਡੇ ਵਾਸਤੇ ਅਸੀ ਦਸ ਵਾਰੀ ਆਖੀਏਗੇ ਜਾਇਕੇ ਤਾ ਰਾਇਨੇ ਕਹਿ
ਆ ਭਲਾ ਭਾਈ ਬਾਲਾ ਖੁਦਾਇ ਤੇਰਾ ਭਲਾ ਕਰੇਗਾ ਤਾਂ ਬਾਲਾ ਅਤੇ ਮਰਦਾਨਾ ਏ
ਥੋਂ ਤੁਰੀਐ ... ਅਤੇ ਆਇਕੇ ਗੁਰੂ ਨਾਨਕ ਜੀ ਦੇ ਅਗੇ

ਮੱਥਾ ਟੇਕਿਆ ਅਤੇ ਕਹਿਆ ਗੁਰੂ ਜੀ ਰਾਇ ਬੁਲਾਰ ਭੱਟੀ ਤੁਹਾਡੇ ਦਰਸਨ ਦੀ ਰਾਹੁ ਬ- ੧੩੯
ਹੁਤ ਰਖਦਾ ਹੈ ਤੁਸੀ ਰਾਇ ਬੁਲਾਰ ਤਾਈ ਦਰਸਨ ਦੇਵੋ ਤਾਂ ਗੁਰੂ ਨਾਨਕ ਜੀ ਕਹਿਆ ਭਾ-
ਈ ਬਾਲਾ ਰਾਇ ਬੁਲਾਰ ਦਾ ਪ੍ਰੇਮ ਤਾਂ ਬਹੁਤ ਹੈ ਪਰ ਅਗੋ ਕਾਲੂ ਭੀ ਹੈਗਾ ਹੈ ਦੁਖਣਾਪ-
ਊਸੀ ਤਾਂ ਮੈਂ ਬਾਲੇ ਕਹਿਆ ਗੁਰੂ ਜੀ ਤੁਸਾਂ ਓਥੇ ਰਹਿਣਾ ਤਾਂ ਨਾਹੀ ਅਤੇ ਰਾਇ ਬੁਲਾਰ
ਨੇ ਕਹਿਆ ਹੈ ਮੇਰੀ ਦੇਹੀ ਵਡੀ ਹੋਈ ਹੈ ਨਹੀ ਤਾਂ ਮੈ ਤੇਰੇ ਦਰਸਨ ਨੂੰ ਆਖੀ ਦੇ ਪਹੁਤੇ ਆਵ-
ਤਾਂ ਗੁਰੂ ਨਾਨਕ ਜੀ ਆਖਿਆ ਭਾਈ ਬਾਲਾ ਰਾਇ ਜੀ ਦਾ ਭਾਰ ਅਸਾਡੀ ਗਰਦਨ ਉਪੰ-
ਹੈ ਸੋ ਚਲੋ ਅਸੀ ਉਤਾਰ ਆਵੀਏ ਤਾ ਬਾਲਾ ਸੰਧੂ ਅਤੇ ਮਰਦਾਨਾ ਮਿਰਾਸੀ ਬਹੁਤ
ਖੁਸੀ ਹੋਏ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਲਾਲੋ ਅਸੀ ਤਲਵੰਡੀ ਨੂੰ ਜਾਂਦੇ ਆਹੇ
ਤਾਂ ਲਾਲੋ ਨੇ ਆਖਿਆ ਗੁਰੂ ਜੀ ਤੁਸੀ ਇਕ ਮਹੀਨਾ ਤਾਂ ਪੂਰਣ ਹੋਵਣ ਦੇਹੁ ਤਾਂ ਸੋ ਗੁ-
ਰੂ ਜੀ ਆਖਿਆ ਭਾਈ ਲਾਲੋ ਅਜ ਪੰਜੀ ਦਿਨ ਹੋਏ ਹੈਨ ਅਤੇ ਪੰਜ ਦਿਨ ਫਿਰ ਆ-
ਇ ਕਰ ਰਹੀਏ ਗੇ ਤਾਂ ਭਾਈ ਲਾਲੋ ਨੇ ਆਖਿਆ ਜੋ ਏਹੁ ਬਾਲਾ ਸੰਧੂ ਕਿਧਰੋਂ ਆਇ-
ਇਆ ਹੈ ਤਾਂ ਮੈਂ ਬਾਲੇ ਆਖਿਆ ਭਾਈ ਬਾਲੇ ਤੁਸਾਡੀ ਤਰਾ ਰਾਇ ਬੁਲਾਰ ਭੀ ਖਰਾ
ਪਿਆਰਾ ਹੈ ਭਾਈ ਲਾਲੋ ਨੇ ਆਖਿ ਭਾਈ ਬਾਲਾ ਡਾਢਿਆਂ ਨਾਲ ਜੋਰ ਕੁਛ ਨਾਹੀ ਪੇ-
ਸ ਜਾਂਦਾ ਤਾਂ ਸ੍ਰੀ ਗੁਰੂ ਨਾਨਕ ਜੀ ਉਥੋਂ ਵਿਦਿਆ ਹੋਏ॥

## ਅਗੇ ਸਾਖੀ ਰਾਇ ਬੁਲਾਰ ਭੱਟੀ ਨਾਲ ਹੋਈ॥

ਤਾਂ ਫੇਰ ਗੁਰੂ ਨਾਨਕ ਜੀ ਨੂੰ ਭਾਈ ਬਾਲਾ ਤੇ ਮਰਦਾਨਾ ਤਲਵੰਡੀ ਲੈ ਆਏ ਤਾਂ ਗੁਰੂ ਨਾ-
ਨਕ ਜੀ ਕਹਿਆ ਭਾਈ ਬਾਲਾ ਅਸੀ ਤਲਵੰਡੀ ਦੇ ਅੰਦਰ ਜਾਵੇ ਭਲੇ ਨਾਹੀ ਅਸੀ ਤੂ-
ਹਾੜੇ ਖੂਹੇ ਤੇ ਬੈਠਦੇ ਹਾਂ ਤਾਂ ਮਹਿਤੇ ਕਾਲੂ ਅਤੇ ਲਾਲੂ ਨੇ ਅਤੇ ਅੰਮਾ ਬੀਬੀ ਨੇ ਸੁਣਿਆ
ਅਤੇ ਤ੍ਰਏ ਹੀ ਇਕਠੇ ਹੋਇ ਬੈਠੇ ਤਾਂ ਆਪਸ ਵਿਚ ਆਖਣ ਲਗੇ ਜੋ ਨਾਨਕ ਅਸਾਡ
ਖੁੜ ਆਇਆ ਹੈ ਪਰ ਰੰਦੂ ਭਾਣ ਦੇ ਖੂਹੇ ਤੇ ਆਇ ਬੈਠਾ ਹੈ ਰੰਦੂ ਭਾਨ ਬਾਲੇ ਦੇ ਪਿਉ ਦ-
ਨਾਮ ਹੈਸੀ ਤਾਂ ਕਾਲੂ ਅਤੇ ਲਾਲੂ ਅਤੇ ਅੰਮਾ ਬੀਬੀ ਏਹੁ ਤ੍ਰਏ ਅਕਠੇ ਹੋਇ ਕਰ ਗੁਰੂ
ਨਾਨਕ ਜੀ ਦੇ ਪਾਸ ਆਏ ਤਾ ਜਾਇ ਕਰ ਦੇਖਨ ਤਾਂ ਸਿਰ ਦੇ ਉਪਰ ਦੋ ਗਜ ਦਾ ਸਾਫਾ
ਬਧਾ ਹੈ ਅਤੇ ਇਕ ਚਾਦਰ ਉਤੇ ਅਤੇ ਇਕ ਚਾਦੂ ਤੇੜ ਅਤੇ ਇਕ ਡੂਢ ਗਜ ਦਾ ਸਾਫ
ਹੱਥ ਵਿਚ ਹੈ ਤਾਂ ਕਾਲੂ ਏਹੁ ਰੂਪ ਦੇਖ ਕਰ ਗੁਰੂ ਜੀ ਦਾ ਬਡਾ ਕਉੜ੍ਹ ਵਿਚ ਆਇਆ
ਅਤੇ ਲਾਲੂ ਸਿਆਣਾ ਸੀ ਪਰ ਕਾਲੂ ਤੇ ਛੋਟਾ ਸੀ ਤਾ ਲਾਲੂ ਨੇ ਆਖਿਆ ਸੁਣ ਭਾ-
ਈ ਕਾਲੂ ਅਸੀ ਦੋਵੇ ਸਿਵਰਾਮ ਵੇਦੀ ਦੇ ਪੁਤ੍ਰ ਆਹੇ ਅਤੇ ਇਕੋ ਮਾਤਾ ਬਨਾਰਸੀ ਦੇ
ਪੇਟੋ ਹਾਂ ਸੋ ਤੂੰ ਹੁਣ ਚੁਪ ਕਰ ਰਹੁ ਕਛ ਆਖ ਨਾਹੀ ਤਾਂ ਲਾਲੂ ਨੇ ਆਖਿਆ ਹੇ ਪੁਤ੍ਰ

੧੪੦ ਨਾਨਕਜੀ ਮੈ ਤੇਰਾ ਚਾਚਾ ਹਾਂ ਅਤੇ ਤੇਰੇ ਵਿਚ ਤੇ ਮੇਰੇ ਵਿਚ ਥੋੜ੍ਹਿਆਹੀ ਵਰਿਹਾਂ ਦਾ ਫ
ਰਕ ਹੈ ਪਰ ਭੁਲਾ ਤੂੰ ਕਾਲੂ ਵਲੋਂ ਨਾ ਵੇਖ ਅਤੇ ਅੰਮਾ ਬੀਬੀ ਵਲ ਅਤੇ ਮੇਰੀ ਵਲੋਂ
ਦੇਖ ਅਤੇ ਪਿਉ ਅਤੇ ਚਾਚੇ ਵਿਚ ਫਰਕ ਕੁਛ ਨਾਹੀ ਪਰ ਹੁਣ ਤੂੰ ਘਰ ਚਲ ਤਾਂ ਅ:
ਗੇ ਗੁਰੂ ਨਾਨਕਜੀ ਆਖਿਆ ਚਾਚਾਜੀ ਅਸਾ ਇਕੋ ਘਰ ਮਲ ਜਾਹੈ ਅਤੇ ਬਹੁਤੇ ਘ
ਰ ਛਡੇ ਹੈਨ ਤਾਂ ਅੰਮਾ ਜੀ ਗੁਰੂ ਜੀ ਦਿਆ ਪੈਰਾਂ ਤੇ ਢਹਿ ਪਈ ਤੌਂ ਲਾਲੂ ਨੇ ਆਖਿਆ ਹੇ
ਪੁਤ੍ਰ ਨਾਨਕ ਤੂੰ ਤਾ ਸਾਧ ਹੈਂ ਅਤੇ ਸਾਧ ਨੂੰ ਤਾਂ ਦਇਆਹੀ ਲੋੜੀਦੀ ਹੈ ਭੁਲਾ ਏਹੁ ਤੇਰੀ ਮਾ
ਉ ਹੈ ਅਤੇ ਮੈ ਤੇਰਾ ਚਾਚਾ ਹਾਂ ਅਰ ਭਾਈ ਕਾਲੂ ਤੇਰਾ ਪਿਤਾ ਹੈ ਤੂੰ ਭੁਲਾ ਦੇਖ ਮੇਰਾ ਭਰਾਉ ਹੈ
ਅਤੇ ਮੈਂ ਇਸ ਦੇ ਅਗੇ ਹੁਤ ਨਾਹੀ ਕਢ ਸਕਦਾ ਕਿਉ ਜੋ ਕਾਲੂ ਮੈਥੋਂ ਵਡਾ ਹੈ ਅਰ ਤੂੰ ਮੇਰੇ
ਕਹੇ ਇਕ ਵਾਰੀ ਘਰ ਨੂੰ ਚਲ ਤਾ ਫੇਰ ਬਾਬੇ ਨਾਨਕ ਜੀ ਨੇ ਰਾਮਕਲੀ ਵਿਚ ਇਕ ਸਬ
ਦ ਕਹਿਆ॥ ਰਾਮਕਲੀ ਮਹਲਾ ੧ ॥ਖਿਮਾ ਹਮਾਰੀ ਮਾਤਾ ਕਹੀਅਹਿ ਸੰਤੋਖ
ਹਮਾਰਾ ਪਿਤਾ॥ ਸਤ ਹਮਾਰਾ ਚਾਚਾ ਕਹੀਐ ਜਿਨ ਸੰਗ ਮਨੂਆ ਜਿਤਾ॥੧॥ ਸੁਣ
ਲਾਲੂ ਗੁਣ ਐਸਾ॥ ਸਗਲ ਲੋਗ ਬੰਧਨ ਕੇ ਬਾਂਧੇ ਸੋ ਗੁਣ ਕਹੀਐ ਕੈਸਾ॥੧॥ ਰ
ਹਾਉ॥ ਭਾਉ ਭਾਈ ਸੰਗ ਹਮਾਰੇ ਪ੍ਰੇਮ ਪ੍ਰੀਤ ਸੋ ਚਾਰਾ॥ ਧੀਅ ਹਮਾਰੀ ਧੀਰਜ ਬਨੀਹੈ
ਐਸਾ ਸੰਗ ਹਮਾਰਾ॥੨॥ ਸਾਤ ਹਮਾਰੀ ਸੰਗ ਸਹੇਲੀ ਮਤਿ ਹਮਾਰੀ ਚੇਲੀ॥ ਏਹੁ ਕੁ
ਟੰਬ ਹਮਾਰਾ ਕਹੀਐ ਸਾਸ ਹਮਾਰੀ ਖੇਲੀ॥੩॥ ਏਕੰਕਾਰ ਹਮਾਰਾ ਖਾਵੰਦਾ ਜਿਨ ਏ
ਹੁ ਬਣਤ ਬਣਾਈ॥ ਉਸ ਕੋ ਤਿਆਗ ਅਵਰ ਕੋ ਲਾਗੈ ਨਾਨਕ ਸੋ ਦੁਖ ਪਾਈ॥੪॥੧
॥ ਜਾਂ ਗੁਰੂ ਨਾਨਕ ਜੀ ਏਹੁ ਸਬਦ ਕਹਿਆ ਤਾਂ ਲਾਲੂ ਨੇ ਆਖਿਆ ਹੇ ਭਾਈ ਕਾਲੂ ਏ
ਹ ਤਾਂ ਹੁਣ ਸਾਥੋ ਗਿਹਿਆ ਹੈ ਪਰ ਇਸ ਨੂੰ ਇਕ ਵਾਰੀ ਰਾਇ ਬੁਲਾਰ ਦੇ ਪਾਸ ਲੈ ਚਲੀ
ਏ ਅਰ ਤੇਰਾ ਅਰ ਮਾਨ ਭੀ ਨਾ ਰਹੈ ਤਾਂ ਫੇਰ ਲਾਲੂ ਨੇ ਕਹਿਆ ਹੇ ਪੁਤ੍ਰ ਨਾਨਕ ਤੂੰ ਰਾ
ਇ ਪਾਸ ਚਲ ਤਾਂ ਗੁਰੂ ਨਾਨਕ ਕਹਿਆ ਭਲਾ ਚਾਚਾ ਜੀ ਚਲੋ ਤਾਂ ਗੁਰੂ ਜੀ ਰਾਇ ਬੁ
ਲਾਰ ਪਾਸ ਆਏ ਤਾਂ ਰਾਇ ਬੁਲਾਰ ਮੰਜੀ ਉਤੇ ਬੈਠਾ ਸੀ ਪਰ ਦੇਹ ਵਡੀ ਆਹੀ ਤਾਂ
ਜਿਉ ਰਾਇ ਬੁਲਾਰ ਨੇ ਗੁਰੂ ਜੀ ਨੂੰ ਆਵਦਾ ਡਿਠਾ ਤਿਉ ਮੰਜੀ ਉਤੋ ਉਠਣ ਲਗਾ ਤਾਂ
ਸ੍ਰੀ ਗੁਰੂ ਨਾਨਕ ਜੀ ਨੇ ਜਾਦਿਆ ਹੀ ਰਾਇ ਜੀ ਨੂੰ ਮੰਜੀ ਉਤੇ ਬੀਮਿਆ ਤੇ ਰਾਇ ਦੇ ਪੈ
ਰਾਂ ਤੇ ਹਥ ਰਖਿਆ ਤਾਂ ਰਾਇ ਬੁਲਾਰ ਨੇ ਆਖਿਆ ਹੇ ਤਪਾ ਜੀ ਤੂੰ ਮੈ ਨੂੰ ਬਖਸ ਅ
ਤੇ ਕਰਤਾਰ ਪਾਸੋ ਭੀ ਬਖਸਾਇ ਤਾਂ ਗੁਰੂ ਨਾਨਕ ਜੀ ਕਹਿਆ ਹੇ ਰਾਇ ਜੀ ਤੁਸੀ ਧੁ
ਰ ਦੇ ਬਖਸੇ ਹੋਏ ਹੋ ਤਾਂ ਫੇਰ ਰਾਇ ਬੁਲਾਰ ਨੇ ਆਖਿਆ ਹੇ ਤਪਾ ਜੀ ਮੇਰੇ ਉਪਰ ਤੁ
ਸੀ ਆਪਣੀ ਭੀ ਕੁਛ ਕਿਰਪਾ ਕਰੋ ਤਾਂ ਗੁਰੂ ਜੀ ਕਹਿਆ ਰਾਇ ਜੀ ਜਿਥੇ ਅਸੀ

ਤਿਥੇਤੁਸੀਤਾਂਰਾਇਬੁਲਾਰਨੇਆਖਿਆਤਪਾਜੀਮੇਰੀਪ੍ਰੀਤਤਦਪਵੇਗੀਜਾਂਤੂੰ ੧੪੧
ਆਪਣੇਪੈਰਮੇਰੇਸਿਰਤੇਰਖੇਂਤਾਂਰਾਇਬੁਲਾਰਬਹੁਤਅਧੀਨਹੋਇਆਤਾਂਗੁਰੂ
ਜੀਮੰਜੀਊਪਰਬੈਠਗਏਅਤੇਰਾਇਬੁਲਾਰਗੁਰੂਜੀਦਿਆਚਰਨਾਂਉਤੇਸਿਰਰ
ਖਿਆਅਤੇਆਪਣੇਮਨਵਿਚਬਹੁਤਪ੍ਰਸੰਨਹੋਇਆਤਾਂਰਾਇਬੁਲਾਰਨੇਆਪ
ਣੇਨਫਰਨੂੰਆਖਿਆਆਵੇਂਉਮੇਦਾਤੂੰਸੁਧੇਬ੍ਰਾਹਮਣਨੂੰਸਦਾਲਿਆਉਤਾਂਉਮੇ
ਦਾਜਾਇਕਰਸੁਧੇਬ੍ਰਾਹਮਣਨੂੰਸਦਾਲਿਆਇਆਤਾਂਸੁਧੇਮਿਸਰਨੇਆਇਕਰਅ
ਸੀਰਬਾਦਾਦਿਤਾਅਤੇਆਖਿਓਸਰਾਇਜੀਸੁਖੀਰਹੁਤਾਂਰਾਇਬੁਲਾਰਨੇਕਹਿ
ਆਹੇਸੁਧਾਮਿਸਰਤੂੰਆਪਣੇਘਰੋਂਭਾਂਡੇਲੈਆਉਅਤੇਏਥੇਰਸੋਈਕਰਕੇਤਪੇ
ਜੀਨੂੰਖਵਾਉਮੇਰੇਸਾਮ੍ਹਣੇਤਾਂਰਾਇਬੁਲਾਰਨੇਕਹਿਆਤਪਾਜੀਰਸੋਈਕਿਆ
ਜੀਵਦੇਹੋਤਾਂਸ੍ਰੀਗੁਰੂਜੀਆਖਿਆਹੇਰਾਇਜੀਜੋਕੁਛਕਰਤਾਰਤੇਜਵਦਾਹੈਸੋਈ
ਅਸੀਜੇਂਵਦੇਹਾਂਓਥੋਂਫੁਰਮਾਇਸਦੀਜਾਗਾਕੋਈਨਾਹੀਸੁਧਾਬ੍ਰਾਹਮਣਘਰਜਾ
ਇਕੇਭਾਂਡੇਲੈਆਇਆਤਾਂਰਾਇਬੁਲਾਰਨੇਆਖਿਆਸੁਧਿਆਪਹਿਲੇਕੁਛ
ਮਿਠਾਬਣਾਲੈਅਤੇਪਿਛੋਂਸਲੂਣਾਖਾਸਨਤਾਂਗੁਰੂਨਾਨਕਜੀਨੇਰਾਗਮਾਰੂਵਿਚਸ
ਬਦਆਖਿਆ॥ ਮਾਰੂਮਹਲਾ੧ ॥ਮਿਠਾਮਰਮਸਲੂਣਾਸੰਜਮਖਟਾਖ-
ਰਾਧਿਆਨਾ॥ਏਸਾਭੋਜਨਜੋਜਨਅਚਵੈਸੋਮਾਣਸਪਰਧਾਨਾ॥੧॥ਰਾਇਜੀਭੋ
ਜਨਏਸਾਕਰੀਏ॥ਔਰਸਗਲਪਰਹਰੀਐ॥੧॥ਰਹਾਉ॥ਮੇਵਾਮਗਨਲਗਾ
ਸਰਸੇਤੀਜਿਸਖਾਧੇਤ੍ਰਿਪਤਾਵੈ॥ਸਤਿਗੁਰਬਿਰਛਫਲਆਸਣਡਾਲੀਸੇਫ-
ਲਰੂਰਾਚੂਰਾਖਾਵੈ॥੨॥ਅੰਮ੍ਰਿਤਫਲਰਸਨਾਮਧਨੀਕਾਜੋਪੀਵੈਜਿਸਦੇਵੈ॥ਸ
ਫਲਿਓਦਰਸਅਕਾਲਮੂਰਤਹੈਤਾਕੈਰਿਦੈਸਮਾਵੈ॥੩॥ਕਹੁਨਾਨਕਸੋਖਰਾਸੁ-
ਆਦੀਏਕੰਕਾਰਰਸਲੀਆ॥ਔਰਸੁਆਦਸਭਫੀਕੇਲਾਗੇਜਬਸਚਨਾਮਮੁ-
ਖਦੀਆ॥੪॥੧॥ ਜਾਂਗੁਰੂਜੀਨੇਏਹੁਸਬਦਕਹਿਆਤਾਂਰਾਇਬੁਲਾਰਨੇਮਥਾ
ਟੇਕਿਆਤਾਂਫੇਰਰਾਇਬੁਲਾਰਨੇਕਾਲੂਨੂੰਪੁਛਿਆਕਿਉਂਕਾਲੂਤਾਂਫੇਰਕਾਲੂਨ-
ਆਖਿਆਰਾਇਜੀਏਹੁਜੋਪਰਮੇਸਰਪਰਮੇਸਰਆਖਦਾਹੈਸੋਅਸਾਂਨੂੰਨਾਸੁਹਿ
ਆਕੁਛਨਾਹੀਤਾਂਬਾਬੇਨਾਨਕਜੀਆਖਿਆਪਿਤਾਜੀਜਿਨਮੇਰਾਸਾਹਿਬਡਿਠਾ
ਹੈਤਿਨਾਸਲਾਹਿਆਹੈਤਾਂਬਾਬੇਨਾਨਕਜੀਇਕਸਬਦਉਚਰਿਆ॥ਰਾਗਆਸ
ਮਹਲਾ੧ ਸੁਣਵਡਾਆਖੈਸਭਕੋਇ॥ਕੇਵਡੁਵਡਾਡੀਠਾਹੋਇ॥ਕੀਮਤਿਪਾ
ਇਨਾਕਹਿਆਜਾਇ॥ਕਹਿਣੈਵਾਲੇਤੇਰੇਰਹੇਸਮਾਇ॥੧॥ਵਡੇਮੇਰੇਸਾਹਿਬਾਗ

੧੪੨ ਹਿਰਦੀਭੀਰਾਗੁਣੀਗਹੀਰਾ॥ਕੋਇਨਜਾਣੈਤੇਰਾਕੇਤਾਕੇਵਡੁਚੀਰਾ॥੧॥ਰਹਾਉ॥
ਸਭਿਸੁਰਤੀਮਿਲਿਸੁਰਤਿਕਮਾਈ॥ਸਭਕੀਮਤਿਮਿਲਿਕੀਮਤਿਪਾਈ॥ਗਿਆ
ਨੀਧਿਆਨੀਗੁਰਗੁਰਹਾਈ॥ਕਹਿਣਨਜਾਈਤੇਰੀਤਿਲੁਵਡਿਆਈ॥੨॥ਸਭਿ
ਸਤਸਭਿਤਪਸਭਿਚੰਗਿਆਈਆ॥ਸਿਧਾਪੁਰਖਾਂਕੀਆਵਡਿਆਈਆ॥ਤੁ-
ਧੁਵਿਣੁਸਿਧੀਕਿਨੈਨਪਾਈਆ॥ਕਰਮਿਮਿਲੈਨਾਹੀਠਾਕਿਰਹਾਈਆ॥੩॥ਆਖ
ਣਵਾਲਾਕਿਆਵੇਚਾਰਾ॥ਸਿਫਤੀਭਰੇਤੇਰੇਭੰਡਾਰਾ॥ਜਿਸੁਤੂਦੇਹਿਤਿਸੈਕਿਆਚਾ
ਰਾ॥ਨਾਨਕਸਚੁਸਵਾਰਣਹਾਰਾ॥੪॥੧॥ ਏਹੁਸੁਣਕਰਮਹਿਤੇਕਾਲੂਆਖਿਆ
ਬੱਚਾਨਾਨਕਏਹੁਗਲਛਡ ਅਤੇਲੋਕਾਂਦਾਰਾਹੁਪਕੜ ਜੋਹੋਰਸਾਰਾਕੁਟੰਬਸੁਖਾ
ਵਾਲਾਹੋਵੇ ਤਾਂਫੇਰਲਾਲੂਨੇਕਹਿਆਕਾਲੂਨੂੰ ਮਹਿਤਾਜੀਹੁਣਤੁਸੀਚੁਪਕਰਰਹੋ
ਤੁਹਾਡਾਕੰਮਨਾਹੀਬੋਲਣਦਾ ਤਾਂ ਲਾਲੂਨੇਰਾਇਜੀਨੂੰ ਆਖਿਆ ਜੁਹੇਰਾਇਜੀ ਜਿ
ਉਂਜਾਣੇ ਤੁਸੀਨਾਨਕਜੀਨੂੰ ਆਪਣੇਪਾਸਹੀਰਖੋ ਤਾਂਰਾਇਬੁਲਾਰਨੇਆਖਿਆਹੇ
ਤਪਾਜੀਤੁਹਾਡਾਚਾਚਾ ਬਹੁਤ ਅਧੀਨਹੁੰਦਾਹੈ ਅਤੇ ਅਸੀਂਤਾਂਤੁਹਾਨੂੰ ਕੁਛ ਆਖ
ਨਹੀਸਕਦੇ ਤਾਂ ਗੁਰੂਜੀਆਖਿਆਰਾਇਜੀ ਜੋਕੁਛਤੁਸਾਂਆਖਣਾਹੈ ਸੋਨਿਸੰਗ
ਆਖੋ ਤਾਂਰਾਇਨੇਆਖਿਆਹੇਤਪਾਜੀ ਤੁਸੀ ਇਥੇਹੀਰਹੋ ਅਤੇਤੁਹਾਡੇਅਰੋਕਾਂ
ਮੇਂਰਖਦੇਦੇਆਹੇਤੁਸੀ ਖੇਤੀਕਰਾਓ ਤੇਤੁਹਾਡੇਕੋਲੋਂ ਹਾਲਾਪੋਤਾ ਨਹੀ ਲਵਾਂਗੇ ਤਾਂ
ਗੁਰੂਨਾਨਕਜੀਕਹਿਆ ਰਾਇਜੀ ਅਸਾਡੀਖੇਤੀਜੰਮੀਹੈ ਅਸਾਂਇਸਖੇਤੀਦਾਇ
ਕਨਾ ਗੁਰਵਾਸਾਹੈ ਜੋ ਹਾਸਲਦੀਵਾਨਦਾਹੈ ਸੋ ਸਭ ਉਤਰੇਗਾ ਹੋਰਜਿਤਨਾਕੁਟੰਬ
ਹੈ ਸੋ ਸਾਰਾਹੀਸੁਖਾਲਾਹੋਵੇਗਾ ਭਿਰਾਓਭਾਈ ਸਭਵਰਸਾਵਨਗੇ ਸਾਹਿਬਦਾਕ
ਰਜਭੀਉਤਰੇਗਾ ਅਤੇਫਕੀਰਭਾਈ ਸਭਵਰਸਾਵਨਗੇ ਜਿਸਸਾਹਿਬਦੀਕਿਰ
ਸਾਨੀਮੈਂਵਾਹੀਹੈ ਸੋਮੇਰਾਸਾਹਿਬ ਸਾਡਾਬਹੁਤਖਸਮਾਨਾ ਰਖਦਾਹੈ ਜਿਸਦਿਨਦੇ
ਉਸਦੇਨਾਲਬਣੀਹੈ ਤਿਸਦਿਨਦਾਮੈਂ ਬਹੁਤ ਸੁਖਾਲਾਰਹਿੰਦਾਹਾਂ ਰਾਇਜੀ ਅਸਾ
ਵਡਾਸਾਹਿਬਟੋਲਲਧਾਹੈ ਤਿਸਸਾਹਿਬਨੇਸਾਨੂੰ ਸਭਕੁਛ ਸੌਂਪਛਡਿਆਹੈ ਤਾਂ
ਰਾਇਜੀ ਏਹੁਸੁਣਕਰ ਬਹੁਤਹੈਰਾਨਹੋਇ ਹੋਇਗਇਆ ਅਤੇ ਚਾਚਾਲਾਲੂਭੀ
ਸੁਣਕੇਚੁਪਕਰਗਇਆ ਤੇਅੰਮਾਬੀਬੀਜੀਭੀਨਾਨਕਜੀਨੂੰ ਆਖਿਆ ਹੇਬੇਟਾ
ਜਿਉਂਜਾਣੇ ਤਿਉਂਤੁਸੀਮੇਰੇਪਾਸਹੀਰਹੋ ਮੈਂਰਸੋਈਕਰਦਿਆਂਗੀ ਤੇਤੁਸਾਖਾਇ
ਕੇਬੈਠਰਹਿਆਕਰਣ ਮੈਨੂੰਛਡਕੇਨਜਾਓ ਅਤੇਤੁਸੀ ਫਿਰਦੇਰਹਿੰਦੇਹੋ ਕਿਸੇ
ਅਸਥਾਨਭੋਜਨਮਿਲਦਾਹੈ ਕਿਤੇਨਹੀਮਿਲਦਾ ਤੁਸੀਭੁਖੇਰਹਿੰਦੇਹੋਵੋਗੇਤਾਂ॰

ਗੁਰੂਨਾਨਕਜੀਨੇਸਬਦ ਉਚਰਿਆਕਹਿਆਮਾਤਾਜੀਤੁਮਸੁਣੋ॥ ਆਸਾਮ:੧ ੧੪੩
ਆਖਾਜੀਵਾਵਿਸਰੈਮਰਜਾਉ॥ਆਖਣਿਅਉਖਾਸਾਚਾਨਾਉ॥ਸਾਚੇਨਾਮਕੀਲਾਗੈਭੂ
ਖ॥ਉਤੁਭੂਖੈਖਾਇਚਲੀਅਹਿਦੂਖ॥ਸੋਕਿਉਵਿਸਰੈਮੇਰੀਮਾਇ॥ਸਾਚਾਸਾਹਿਬੁ
ਸਾਚੈਨਾਇ॥੧॥ਰਹਾਉ॥ਸਾਚੇਨਾਮਕੀਤਿਲੁਵਡਿਆਈ॥ਆਖਿਥਕੇਕੀਮਤਿਨਹੀ
ਪਾਈ॥ਜੇਸਭਿਮਿਲਕੈਆਖਣਪਾਹਿ॥ਵਡਾਨਹੋਵੈਘਾਟਿਨਜਾਇ॥੨॥ਨਾਓਹਮਰੈਨ
ਹੋਵੈਸੋਗੁ॥ਦੇਂਦਾਰਹੈਨਚੂਕੈਭੋਗੁ॥ਗੁਣੁਏਹੋਹੋਰੁਨਾਹੀਕੋਇ॥ਨਾਕੋਹੋਆਨਾਕੋਹੋਇ॥੩
॥ਜੇਵਡੁਆਪਿਤੇਵਡਤੇਰੀਦਾਤਿ॥ਜਿਨਿਦਿਨੁਕਰਿਕੈਕੀਤੀਰਾਤਿ॥ਖਸਮੁਵਿਸਾਰਹਿਤੇਕ
ਮਜਾਤਿ॥ਨਾਨਕਨਾਵੈਬਾਝੁਸਨਾਤਿ॥੪॥੧॥ ਮਾਤਾਜੀਤਿਸਪਰਮੇਸਰਦੇਨਾਮਜ
ਪਨਕਰ ਮੈਂਸਦਾਹੀਤ੍ਰਿਪਤਰਹਿੰਦਾਹਾਂ ਅਤੇਮਾਤਾਜੀਮੇਰਾਰਹਿਣਾਤਿਸਭਗਵੰਤ
ਦੇਅਧੀਨਹੈ॥ਜਿਥੇਓਹੁਰਖਦਾਹੈਤਿਥੇਹੀਮੇਰਾਰਹਿਣਾਹੋਂਦਾਹੈ॥ਇਤਨਾਸੁਣਕਰਕੇਰਾ
ਇਬੁਲਾਰਨੇਆਖਿਆਹੇਤਪਾਜੀਤੁਸੀਕੁਛੁਫੁਰਮਾਇਸਕਰੀਏਸੋਅਸੀਕਬੂ
ਲਕਰੀਏਂਗੇਤਾਂਗੁਰੂਨਾਨਕਜੀਨੇਰਾਗਸਾਰੰਗਵਿਚਸਬਦਕਹਿਆ ਰਾਗਸਾਰੰ
ਗਮ:੧ ਇਕਫੁਰਮਾਇਸਆਖੀਏਜੇਮੰਨੈਸਾਈ॥ਜਿਸਤੇਜੋਰਨਚਲੀਏਇਕ
ਰਜੋਗਧਿਆਈ॥੧॥ਐਸਾਸਾਹਿਬੁਰਾਇਜੀਕਿਸੈ॰ਹਥਿਨਆਵੈ॥ਹਾਥਜੋੜਕ
ਰਬੇਨਤੀਤਾਂਸਭਕਿਛੁਪਾਵੈ॥੧॥ਰਹਾਉ॥ਹਿਕਮਤਹੁਕਮਚਲਾਇਆ॥ਅਤਿਕਾ
ਲਧਰਤੀਪਏਛੁਛਾਹਾਥਨਆਇਆ॥੨॥ਵਡੇਵਡੇਮਹਾਬਲੀਜੋਧੇਮਰਸੂਰੇ॥
ਕਹੁਨਾਨਕਤਿਨਦੇਖਿਆਜਿਨਧਰਤੀਪੂਰੇ॥੩॥ਇਹੁਸੁਣਕੇਰਾਇਬੁਲਾਰਨੇਕ
ਹਿਆਹੇਤਪਾਜੀਤੁਸੀਲੰਗਰਬੈਠੇਰਲਾਵੋ ਤਿੰਨਖੂਹਤੁਹਾਡੇਪਲੇਪਾਇਦੇਂਦੇਅ
ਹੇਅਤੇਤਪਾਜੀਤੁਹਾਡੇਕੋਲੋਂਹਾਲਾਪੋਤਾਕੋਈਨਾਲੀਤਾਜਾਵੇਗਾਤੁਸੀਬੈਠੇਫਕੀ
ਰਾਨੂੰਖੁਲਾਵੋਤਾਂਗੁਰੂਨਾਨਕਜੀਇਕਸਬਦਕਹਿਆਰਾਗਆਸਾਵਿਚ॥
ਆਸਾਮਹਲਾ੧ ਲੰਗਰੁਏਕਖੁਦਾਇਦਾਦੂਸਰਲੰਗਰੁਨਾਹੀ॥ਦੂਸਰਲੰਗਰਨਰ
ਲੈਥਿਰਜਗਨਰਹਾਈ॥੧॥ਰਾਇਬੁਲਾਰਸੁਣਬੇਨਤੀਇਕਅਰਜਹਮਾਰੀ॥ਖਾਲੂ
ਸਚਾਏਕਹੈਜਿਨਖਲਕਸਵਾਰੀ॥੧॥ਰਹਾਉ॥ਦਾਤਾਆਖਰਹੀਮਹੈਸਭਜੀਅ
ਨਾਲੇ॥ਦੇਵਨਕਉਆਪੇਧਨੀਸਗਲਿਆਪ੍ਰਤਿਪਾਲੇ॥੨॥ਜੀਅਪ੍ਰਾਨਤਨਧਨ
ਦੀਏਦੀਨੇਰਸਭੋਗ॥ਆਪੇਕਛੂਨਾਹੋਵਈਕੀਨੇਰਸਜੋਗਾ॥੩॥ਸਭਨਾਕੇਸਿਰਏ
ਕਹੈਸਿਧਸਾਧਬੀਚਾਰੇ॥ਨਾਨਕਮੰਗਿਤਸਭਕੋਦਾਤਾਸਿਰਜਣਹਾਰੇ॥੪॥੧॥
ਜਾਂਸ੍ਰੀਗੁਰੂਜੀਨੇਏਹੁਸਬਦਕਹਿਆਤਾਂਰਾਇਬੁਲਾਰਨੇਗੁਰੂਨਾਨਕਜੀਅਗੇ

੧੪੪ ਮੱਥਾਟੇਕਿਆ ਅਤੇਮੂੰਹੋਂ ਆਖਿਆਹੇਤਪਾਜੀ ਜੋਕੁਛ ਤੁਹਾਡੀਖੁਸੀ ਆਵੇ ਸੋਕਰੋ
ਏ ਜੀਤਾਂ ਕਿਤਨੇਦਿਨ ਗੁਜਰੇਤਾਂ ਗੁਰੂਨਾਨਕਜੀ ਕਹਿਆ ਭਾਈਬਾਲਾ ਅਤੇਮਰਦ
ਨਾ ਹੁਣ ਅਸੀ ਏਥੋਂ ਚਲੀਏ ਤਾਂ ਅਸਾਂਕਹਿਆ ਗੁਰੂਜੀ ਜਿਵੇਂਰਜਾਇ ਤੁਹਾਡੀਤਾਂ
ਅੰਮਾਬੀਬੀਨੇ ਕਹਿਆਹੇਪਰਮੇਸਰਜੀ ਇਕੋਪੁਤ੍ਰ ਸੋਭੀ ਪਰਦੇਸਜਾਣਾ ਮੰਗਦਾ
ਹੈਬਾਇਜੀਭੀਬਹੁਤਸਮਝਾਇਆਕਿਸੋਦੀਬਾਤਨਾਹੀਮੰਨਿਦਾ ਐਸਾਉਦਾਸਹੋ
ਇਤੁਰਿਆਹੈ ਦਿਨੇਰਾਤ ਜੰਗਲਦਾਰਹਿਣਾਹੀ ਜਿਸਨੂੰਭਾਵਦਾਹੈ ਸੋਬਚਨੇਮੋਹਕਰ
ਕੇਮਾਤਾਜੀ ਕਹਿੰਦੀਹੈਹੇਪੁਤ੍ਰਕੋਈਕੰਮਨਾਕਰੋ ਘਰਵਿਚ ਬੈਠੇਰਹੋ ਤੈਨੂੰ ਕੋਈਭੀ
ਕੰਮਕਰਨਾਨਹੀਕਹਾਂਗੇ ਪਰਮੇਰੀਆ ਅਖੀਆਂਤੇ ਦੂਰ ਨਜਾਵੇ ਤੈਨੂੰ ਫਿਕਰਨਾ
ਕੋਈਕਰਨਾਪਵੇਗਾਪੁਸਾਕਾਪਹਿਨੋ ਮਨਮਰਜੀ ਦਾਖਾਵੋ ਘਰਿਗੁਜਰ ਬੈਠਕਰੋ
ਵੇ ਤੈਨੂੰ ਇਸਬੀਕੋਈਹਟਾਵੇਗਾਨਾਹੀ ਅਤੇਕਾਲੂਜੀਭੀ ਏਹੋ ਕਹਿਣ ਲਗੇਹੇਪੁ
ਤ੍ਰ ਨਾਨਕ ਤੈਨੂੰ ਕੇਹੜੀ ਭੀੜ ਅਪੜਾਪਈਹੈ ਜੋਤੂੰ ਫਕੀਰਹੁੰਦਾਹੈ ਦੇਖੋਪਰਮੇਸਰ
ਦੀਦਇਆਨਾਲ ਤੇਰੇਪਾਸਮੋਦੀਖਾਨਾ ਰਿਹਾਨਿਤਹਿਸਾਬਹੋਵੇ ਤਾਂਤੇਰਾਲਹਿਣਾ
ਨਿਕਲੇਇਤਨਾ ਪੈਸਾਕਮਾਇਆਤੇ ਫੇਰ ਰਖਿਓਨਾਹੀ ਫਕੀਰਾਂਨੂੰ ਖਵਾਇਦਿਤੋ
ਸਾਡਾਕੁਜਸਕਰਵਾਇਓਜਿਸਾਦਿਨਦਾਤੂੰਪੈਦਾਹੋਇਆਹੈਂ ਅਨੇਕਮਤਾਂ ਤੈਨੂੰ
ਦੇਰਹੇਹਾਂਤੈਕੋਈ ਨਾਸਮਝੀ ਸਰੀਕਭੀਏਹੁ ਆਖਣਗੇਕਾਲੂਦਾਪੁਤ੍ਰ ਫਕੀਰਹੋ
ਇਆਨਿਕਾਰਾਸੀ ਹੁਣਭੀਏਹੁਵੇਸ ਛਡਦੇ ਘਰਵਿਚ ਬੈਠਾਗੁਜਰਾਨਕਰ ਤੈ
ਨੂੰਕੋਈਕੰਮਭੀਨਾਦਸਾਂਗੇ ਏਹੁਬਾਤ ਸੁਣਕੇ ਗੁਰੂਜੀ ਚੁਪਕਰਰਹੇ ਬੋਲੇਕੁਛ
ਨਾਹੀਕਾਲੂਉਦਾਸਹੋਇਕੇ ਆਪਨੇਕਿਰਤਕੰਮਲਗਾ ਮਾਤਾਦੇਕਹਿਣੇਕਰ ਰਾ
ਤ੍ਰ ਘਰਰਹੇ ਦਿਨੇਜੰਗਲਮੇਂਰਹੈਂ ਜਾਂ ਸੰਮਤ ਪੰਦ੍ਰਾਂਸੈ ਤ੍ਰਿਵੰਜਾ ਮਿਤੀ ਪੋਹ ਵਦੀ ੯
ਵੀਰਵਾਰ ਗੁਰੂ ਨਾਨਕਜੀ ਤਲਵੰਡੀਓ ਦੂਰਨਿਕਲੇ ਰਾਇਬੁਲਾਰਨੂੰ ਖਬਰਹੋ
ਈਜੋਨਾਨਕ ਤਪਾਫੇਰ ਚਲਿਆਹੈ ਤਾਂਕਾਲੂਤੇਲਾਲੂਨੇ ਜਾਇਕਰ ਕਹਿਆਰਾ
ਇਜੀਕਿਵੇਂਰਖੋ ਨਾਨਕਨੂੰ ਤਾਰਾਇਬੁਲਾਰਨੇਚਾਕਰ ਨੂੰ ਆਖਿਆ ਆਵੇ ਉਮੈਦ
ਤੂੰਜਾਇਕੇਨਾਨਕਤਪੇਨੂੰ ਮੇਰੀ ਤਾਜੀਮਕਰਣੀ ਅਤੇਕਹੁਜੋਮੈਨੂੰ ਦਰਸਨ ਆਪ
ਣਾਦੇਵਣ ਤਾਂ ਉਮੈਦੇ ਨਫਰਨੇਰਾਇਬੁਲਾਰਦੀ ਜੁਬਾਨੀ ਆਖਿਆਹੇਤਪਾਜੀ
ਰਾਇਬੁਲਾਰਨੇਆਖਿਆਹੈ ਤੇਬੇਨਤੀਕਰਦਾਹੈ ਮੈਨੂੰਦਰਸਨਦੇਵਣ ਏਹੁਸੁਨ
ਕੇਬਾਬਾਜੀ ਉਠਖੜ੍ਹੇਹੋਏ ਆਇਕੇ ਰਾਇਬੁਲਾਰਨੂੰਦਰਸਨਦਿਤਾ ਅਤੇਦੁਆ
ਇਆਖੀ ਤਾਂਰਾਇਬੁਲਾਰਨੇਕਹਿਆ ਤਪਾਜੀ ਮੈਨੂੰ ਗੁਸਤਾਖੀ ਮਾਫਕਰਣੀ

ਤਾਂ ਗੁਰੂਜੀ ਆਖਿਆ ਰਾਇਜੀ ਤੁਸੀ ਦਰਗਾਹ ਦੇ ਮਾਫ ਕੀਤੇ ਹੋ ਤਾਂ ਰਾਇ ਨੇ ਕਹਿਆ ਤ
ਪਾਜੀ ਤੁਸੀ ਕਰੋ ਕੁਛ ਨਾਹੀ ਬੈਠੇ ਹੀ ਰਹੋ ਤਾਂ ਗੁਰੂ ਜੀ ਨੇ ਕਹਿਆ ਹੇ ਰਾਇ ਜੀ ਅਸਾ
ਤੇ ਹਥ ਕੁਛ ਨਾਹੀ ਜੋ ਅਸੀ ਇਥੇ ਰਹੀਏ ਜਿਥੇ ਕਰਤਾਰ ਰਖੇ ਤਿਥਾਊ ਰਹੀਏ ਗੇ ਜਿ
ਥੇ ਕਰਤਾਰ ਲੈ ਜਾਵੇਗਾ ਤਿਥੇ ਹੀ ਜਾਵੀਏਂਗੇ ਰਾਇ ਨੇ ਬਹੁਤ ਹੀ ਜਤਨ ਕੀਤੇ ਗੁਰੂ
ਜੀ ਉਥੋਂ ਖਲਾਸ ਹੋਇ ਟੁਰੇ ਜਾ ਰਾਇ ਨੇ ਡਿਠਾ ਜੋ ਨਾਨਕ ਜੀ ਹੁਣ ਰਹਿੰਦਾ ਕੋਈ ਨਾਹੀ
ਤਾਂ ਰਾਇ ਨੇ ਕਹਿਆ ਤਪਾਜੀ ਤੁਸੀਂ ਕੋਈ ਫੁਰਮਾਇਸ ਤਾਂ ਕਰੋ ਜੀ ਤਾਂ ਗੁਰੂ ਜੀ ਕ
ਹਿਆ ਰਾਇਜੀ ਸਾਡੀ ਫੁਰਮਾਇਸ ਕੋਈ ਤਲਵੰਡੀ ਵਲ ਹੈ ਨਹੀ ਤੁਸੀ ਸਾਨੂੰ ਹੁਣ ਰਜਾ
ਇ ਹੀ ਦੇਵੋ ਜੀ ਤਾ ਰਾਇ ਬੁਲਾਰ ਬੋਲਿਆ ਤਪਾ ਜੀ ਰਜਾਇ ਤੁਸਾਡੀ ਹੀ ਲੋੜੀਦੀ
ਹੈ ਤਾਂ ਗੁਰੂ ਨਾਨਕ ਜੀ ਪਹਿਰ ਰਾਤ ਰਹਿੰਦੀ ਬਾਹਰ ਵਰਾਇ ਸਨਾਨ ਕਰਨ ਵਾਸਤੇ ਗ
ਏ ਆਹੇ ਜਾ ਕਰ ਵੇਖਨ ਤਾ ਕੋਈ ਖੂਹ ਭੀ ਵਹਿੰਦਾ ਨਾਹੀ ਤਾ ਸੀ ਗੁਰੂ ਜੀ ਦੇ ਮੁਖ ਥੀ
ਬਚਨ ਹੋਇਆ ਜੋ ਇਥੇ ਤਾ ਟੋਭਾ ਭੀ ਕੋਈ ਨਹੀ ਜਾ ਏਹੁ ਖਬਰ ਰਾਇ ਬੁਲਾਰ ਨੇ ਸੁਨੀ
ਜੋ ਤਪੇਜੀ ਦੇ ਮੂੰਹੋਂ ਟੋਭੇ ਦਾ ਆਵਾਜ ਨਿਕਲਿਆ ਹੈ ਅਜ ਅਸੀ ਨਿਹਾਲ ਹੋਏ ਹਾਂ ਤਾਂ ਰਾ
ਇ ਬੁਲਾਰ ਨੇ ਕਹਿਆ ਏਥੇ ਟੋਭਾ ਖਟੋ ਤਪੇਜੀ ਦੇ ਨਾਉਂ ਦਾ ਰਾਇ ਨੇ ਬਾਬੇ ਜੀ ਦੇ ਨਾਉ
ਦਾ ਤਲਾਉ ਲਵਾਇਆ ਤਲਵੰਡੀ ਦੇ ਲੋਕ ਨਾਂਵਦੇ ਹੈਨ ਅਤੇ ਗੁਰੂ ਨਾਨਕ ਜੀ ਭਾਈ
ਬਾਲਾ ਤੇ ਮਰਦਾਨਾ ਰਬਾਬੀ ਏਹੁ ਤ੍ਰੈਏ ਫੇਰ ਏਮਨਾਵਾਦ ਭਾਈ ਲਾਲੋ ਦੇ ਘਰ ਆ
ਏ ਭਾਈ ਲਾਲੋ ਬਹੁਤ ਖੁਸੀ ਹੋਇਆ ਅਤੇ ਗੁਰੂ ਜੀ ਦੇ ਚਰਨਾ ਤੇ ਮਥਾਂ ਟੇਕਿਆ ਤੇ
ਆਖਿਆ ਗੁਰੂਜੀ ਮੈਂ ਨਿਹਾਲ ਹੋਇਆ ਹਾਂ ਤੁਸਾ ਮੈਨੂੰ ਦਰਸਨ ਦਿਤਾ ਹੈ ਤਾਂ ਗੁਰੂ
ਜੀ ਓਥੇ ਪੰਜ ਦਿਨ ਰਹੇ ਭਾਈ ਲਾਲੋ ਦੇ ਘਰ ਵਿਚ ਫੇਰ ਵਿਦਾ ਲੀਤੀ ਤੇ ਕਹਿਆ
ਚਲ ਭਾਈ ਬਾਲਾ ਮਰਦਾਨਾ ਚਲੋ ਚਲੀਏ॥ ਸਾਖੀ ਸੰਪੂਰਨ ਹੋਈ॥

## ਅਗੇ ਸਾਖੀ ਰਾਵੀ ਨਦੀ ਦੇ ਕਿਨਾਰੇ ਦੇਵ ਦੇ ਨਾਲ ਹੋਈ॥

ਤਾਂ ਚਲਦੇ ਚਲਦੇ ਗੁਰੂ ਨਾਨਕ ਜੀ ਰਾਵੀ ਨਦੀ ਦੇ ਕਿਨਾਰੇ ਆਇ ਬੈਠੇ ਅਰ ਉਥੇ ਤਪ
ਲਗੇ ਕਰਨ ਤਾਂ ਬਾਲੇ ਮਰਦਾਨੇ ਆਖਿਆ ਗੁਰੂ ਜੀ ਜੇ ਤੁਸੀ ਬਚਨ ਕਰੋ ਤਾ ਅਸੀ
ਆਪਨੇ ਘਰ ਹੋਇ ਆਵੀਏ ਘਰ ਦਿਆਂ ਨੂੰ ਮਿਲ ਕੇ ਆਇ ਜਾਵੀਏ ਗੇ ਤਾਂ ਗੁਰੂ
ਜੀ ਨੇ ਆਖਿਆ ਭਾਈ ਤੁਸੀ ਉਤਾਵਲੇ ਨਾਹੀ ਹੋਵੋ ਅਤੇ ਦੇਵ ਨਾਮਾ ਇਕ ਜਿਮੀ
ਦਾਰ ਸੀ ਉਸ ਜਗਾ ਰਹਿੰਦਾ ਸੀ ਇਕ ਸਮੇ ਉਸ ਦੀ ਇਸਤ੍ਰੀ ਨੇ ਗੁਰੂ ਜੀ ਦਾ ਦਰਸਨ
ਕੀਆ ਉਸ ਦਾ ਮਨ ਪ੍ਰਸੰਨ ਹੋਇਆ ਅਤੇ ਓਹ ਘਰੋ ਬਡੇ ਨਿਰਧਨ ਹੈਸਨ ਪੁਤ੍ਰ
ਭੀ ਓਨਾ ਦਾ ਕੋਈ ਨਾ ਹੀ ਸੀ ਉਸ ਇਸਤ੍ਰੀ ਨੇ ਆਪਨੇ ਪਤੀ ਕਉ ਆਖਿਆ ਹੈ ਕਛੂ

੧੪੬ ਰਜੀ ਇਕ ਸੰਤਰੂਪ ਤਪਸੀ ਰਾਵੀ ਦੇ ਕਿਨਾਰੇ ਆਇ ਬੈਠੇ ਹੈਨ ਤੁਸੀ ਚਲੋ ਤਾਂ ਉਨ
ਕਾ ਦਰਸਨ ਕਰ ਆਵੀਏ ਉਸ ਜਿਮੀਦਾਰ ਨੇ ਕਹਿਆ ਚਲੋ ਤਿਨ ਦੋਨੋ ਨੇ ਗੁਰੂ ਜੀ
ਵਾਸਤੇ ਜਥਾਸਕਤ ਦੂਧ ਲੈ ਕਰ ਆਇ ਚਰਨੀ ਲਗੇ ਗੁਰੂ ਜੀ ਨੇ ਕਹਿਆ ਆ-
ਉ ਭਾਈ ਦੋਦਾ ਕਰਤਾਰ ਚਿਤ ਆਵੈ ਤਾਂ ਓਹ ਇਸਤ੍ਰੀ ਨਿਤ ਗੁਰੂ ਜੀ ਕਾ ਦਰਸਨ ਕ
ਰ ਜਾਵੇ ਅਤੇ ਦੋਦਾ ਭੀ ਕਬੀ ਆਇ ਜਾਵੇ ਵਹਾਂ ਬਾਬਾ ਨਾਨਕ ਜੀ ਕੋਈ ਦਿਨ ਰਹੇ ਦੋ
ਹੁ ਦੋਦੇ ਕੀ ਇਸਤ੍ਰੀ ਦਰਸਨ ਕਰ ਜਾਵੇ ਇਕ ਦਿਨ ਗੁਰੂ ਜੀ ਕੇ ਦਰਸਨ ਕੋ ਵੋਹੁ ਇਸ
ਤ੍ਰੀ ਆਈ ਦੂਧ ਲੈ ਕਰ ਅਰ ਵੋਹੁ ਦੋਦਾ ਭੀ ਮਗਰੇ ਆਇਆ ਤਾਂ ਗੁਰੂ ਨਾਨਕ ਜੀ ਨੇ
ਦੋਦੇ ਕਉ ਸਦ ਕਰ ਆਖਿਆ ਕਹੁ ਦੋਦਾ ਕਿਆ ਚਾਹੁੰਦਾ ਹੈ ਸਾਡੇ ਪਰਮੇਸਰ ਜੀ ਦੇ
ਘਰ ਵਿਚ ਸਭ ਕੁਛ ਹੈ ਜਹਾਂ ਕਹਾਂ ਸਾਰੇ ਭਰਪੂਰ ਭਗਵੰਤ ਧਨੀ ਬਿਰਾਜਮਾਨ ਹੈ ਸੋ
ਪਰਮਾਤਮਾ ਰੂਪ ਪਾਸੋ ਜੋ ਆਖੇਂ ਸੋ ਦਿਵਾਈਏ ਤੈਨੂੰ ਅਤੇ ਦੂਧ ਪੀਣਾ ਚਾਹੇਂ ਤਾਂ ਏਹੁ
ਨਦੀ ਭੀ ਦੂਧ ਦੀ ਵਗਦੀ ਹੈ ਜਿਤਨਾ ਪੀ ਸਕਨਾ ਹੈਂ ਤਿਤਨਾ ਹੀ ਪੀ ਲੈ ਤਾਂ ਦੋਦਾ ਲ
ਗਾ ਪੀਵਣ ਅਤੇ ਕਿਆ ਵੇਖੇ ਜੋ ਅੰਮ੍ਰਿਤ ਦਾ ਸੁਆਦ ਹੈ ਤਾਂ ਦੋਦੇ ਦੇ ਮਨ ਵਿਚ ਨਿ
ਸਚਾ ਆਇਆ ਜੋ ਏਹੁ ਸਾਈ ਦੇ ਲੋਕ ਹੈ ਜੋ ਕੁਛ ਮੈਂ ਮੰਗਾਗਾ ਸੋ ਕੁਛ ਮੈਨੂੰ ਦੇਵਣ
ਗੇ ਤਾ ਦੋਦੇ ਨੇ ਆਪਨੇ ਗਲ ਵਿਚ ਪਲਾ ਪਾਇ ਕਰ ਸ੍ਰੀ ਗੁਰੂ ਜੀ ਦੇ ਅਗੇ ਮਥਾ ਆ
ਇ ਟੇਕਿਆ ਤਾ ਸ੍ਰੀ ਗੁਰੂ ਜੀ ਨੇ ਬਚਨ ਕੀਤਾ ਦੋਦਿਆ ਕੁਛ ਮੰਗ ਲੈ ਤਾਂ ਦੋਦੇ ਨੇ ਕ
ਹਿਆ ਜੀ ਮੈ ਏਹੁ ਮੰਗਦਾ ਹਾਂ ਜੋ ਦੂਧ ਪੁਤ੍ਰ ਕਰਕੇ ਭਰਪੂਰ ਮੈ ਹੋਵਾਂ ਤਾ ਸ੍ਰੀ ਗੁਰੂ ਜੀ
ਕਹਿਆ ਦੋਦਿਆ ਕੁਛ ਹੋਰ ਭੀ ਮੰਗ ਲੈ ਤਾਂ ਦੋਦੇ ਆਖਿਆ ਗੁਰੂ ਜੀ ਮੈਂ ਏਹੋ ਮੰਗ
ਦਾ ਹਾਂ ਜੋ ਦੂਧ ਪੁਤ੍ਰ ਮੇਰੇ ਬਹੁਤ ਹੋਵੇ ਤਾਂ ਤਿੰਨ ਵਾਰੀ ਸਾਹਿਬ ਗੁਰੂ ਨਾਨਕ ਜੀ ਕਹਿ
ਆ ਕੁਛ ਹੋਰ ਮੰਗ ਦੋਦੇ ਆਖਯਾ ਜੀ ਸਚੇ ਸਾਹਿਬ ਜੀ ਮੈਂ ਦੂਧ ਪੁਤ੍ਰ ਕਰਕੇ ਭਰ
ਪੂਰ ਹੋਵਾ ਏਹੋ ਮੰਗੇ ਤਾਂ ਸਤਿਗੁਰੂ ਜੀ ਨੇ ਕਹਿਆ ਦੋਦਿਆ ਦੂਧ ਪੁਤ੍ਰ ਨਾਲ ਤੂੰ ਭ
ਰਪੂਰ ਹੋਵੇਗਾ ਪਰ ਸਚ ਕਮਾਈ ਤਾਂ ਦੋਦੇ ਮਥਾ ਟੇਕਿਆ ਸ੍ਰੀ ਗੁਰੂ ਜੀ ਸਦੀਵ ਹੀ
ਰਾਵੀ ਨਦੀ ਦੇ ਕੰਢੇ ਰਹਿਣ ਲਗੇ ਓਥੇ ਹੋਰ ਲੋਗ ਭੀ ਬਹੁਤ ਗੁਰੂ ਨਾਨਕ ਜੀ ਦੇ ਦ
ਰਸਨ ਕਉ ਆਵਨ ਅਤੇ ਪਾਤਿਸਾਹ ਦੀ ਵਲੋਂ ਉਥੇ ਇਕ ਠਾਨੇਦਾਰ ਕਰੋੜੀ ਆਰ
ਹਿੰਦਾ ਸੀ ਤਾਂ ਉਸ ਨੇ ਖਬਰ ਸੁਣੀ ਜੋ ਏਥੇ ਇਕ ਫਕੀਰ ਆਇਆ ਹੈ ਅਰ ਸਭ
ਲੋਕ ਉਸ ਦੇ ਮਿਲਣ ਵਾਸਤੇ ਜਾਂਦੇ ਹੈਨ ਤਾਂ ਉਸ ਕਰੋੜੀ ਨੇ ਕਹਿਆ ਏਹੁ ਤੋ ਫ
ਕੀਰ ਕੋਈ ਜਾਦੂਗਰ ਹੈ ਉਸ ਕਰੋੜੀਏ ਆਪਨੇ ਮਨੁਖਾ ਨੂੰ ਕਹਿਆ ਮੇਰੀ ਘੋ
ੜੀ ਸਜਾਇ ਕੇ ਲੈ ਆਵੋ ਅਸੀ ਉਸ ਨੂੰ ਜਾਇ ਕੇ ਉਠਾਇ ਆਵੀਏਗੇ ਨਹੀ ਤਾਂ

ਥੇਨਕਰ ਲੈਆਵੀਐਗੇ ਜਾਉਸਕਰੋੜੀਏਨੇ ਏਹੁਬਾਤ ਮਨਮੈਂ ਠਾਨਕਰ ਘੋੜੀਤੇਚ
ੜ੍ਹਕਰ ਚਲਿਆ ਤਾਂ ਡਿਗਪਿਆ ਅਰ ਲਤਭੀ ਭਜਗਈ ਤਾ ਕਿਤਨੇਹਿਕ ਦਿਨਮੈਂ
ਜੇਤੇ ਪਾਇਆ ਰਹਿਆ ਜਾ ਫੇਰਰਾਜੀ ਹੋਇਆ ਤੁਰਨ ਫਿਰਨ ਲਗਾ ਤਾਂ ਇਕਦਿਨ
ਫੇਰ ਗੁਰੂਜੀਦੀ ਤਰਫ ਟੁਰਿਆ ਜੋ ਤਪੇਕੋਂ ਉਠਾਇਦੇਵੇਂਗੇ ਜਾ ਰਲਕਰ ਬਾਧਲਵਾਂ
ਗੇ ਜਦ ਏਹੁਬਾਤ ਉਸਕੇ ਮਨਮੈਂ ਆਈ ਤਾਂ ਰਾਹਵਿਚ ਅੰਧਾ ਹੋਇਗਇਆ ਤਾਂ ਲੋ
ਕਾਨੇ ਕਹਿਆ ਹੇ ਭਾਈ ਤੂੰ ਰੂਹ ਸੁਧ ਭਾਵਨੀ ਕਰਕੇ ਚਲੇਗਾ ਤਾਂ ਤੂੰ ਚੰਗਾ ਹੋਵੇਗਾ ਓ
ਹ ਫਕੀਰ ਤੇ ਪੂਰਾ ਹੈ ਐਸਾ ਕੈਸਾ ਨਹੀ ਜਦ ਓਹ ਕਰੋੜੀਆ ਸੁਧ ਭਾਵਨ ਕਰਕੇ ਨੰ
ਗੀ ਪੈਰੀ ਟੁਰਦਾ ਹੀ ਗਇਆ ਤਾਂ ਜਾਇਕੇ ਗੁਰੂਜੀ ਦੇ ਅਗੇ ਮਥਾ ਟੇਕਿਆ ਤਾ ਗੁ
ਰੂ ਨਾਨਕ ਜੀ ਨੇ ਆਖਿਆ ਆਓ ਭਾਈ ਤਾਂ ਉਸ ਕਰੋੜੀਏ ਅਰਦਾਸ ਕੀਤੀ ਜੀ ਸ
ਚੇ ਗੁਰੂ ਜੀ ਤੁਸੀ ਸੰਤ ਹੋ ਤੇ ਦਇਆਵਾਲੇ ਹੋ ਸੰਸਾਰ ਦੇ ਭਲੇ ਵਾਸਤੇ ਜਗਤ ਵਿਚ
ਤੁਹਾਡਾ ਹੋਣਾ ਬਹੁਤਿਆ ਦੇ ਭਲੇ ਵਾਸਤੇ ਹੈ ਅਤੇ ਅਸਾਡਾ ਭਲਾ ਤਦੇ ਹੋਦਾ ਹੈ
ਜਾਂ ਤੁਹਾਡਾ ਨਿਵਾਸ ਏਥੇ ਹੀ ਹੋਵੇ ਅਤੇ ਜੇ ਤੁਸੀ ਏਥੇ ਹੀ ਰਹੋ ਜਾਂ ਜਥਾ ਸਕਤ ਜ਼
ਮੀਨ ਮੈ ਆਪਦੀ ਭੇਟਾ ਦੇਵਾਂਗਾ ਅਤੇ ਤੁਸੀ ਏਥੇ ਆਪਨੇ ਨਾਮ ਦਾ ਚਕ ਬਨਾਵੋ ਜੀ
ਤਾਂ ਨਾਨਕ ਜੀ ਕਹਿਆ ਸੁਣ ਭਾਈ ਏਹੁ ਨਉ ਖੰਡ ਪ੍ਰਿਥਵੀ ਸਭ ਸਾਡੀ ਹੈ ਅਸਾ ਥੋ
ੜੀ ਜੇਹੀ ਕੀ ਕਰਨੀ ਹੈ ਤਾਂ ਮਰਦਾਨੇ ਨੇ ਕੋਲੋਂ ਆਖਿਆ ਗੁਰੂਜੀ ਤੁਸੀ ਸਿਰੀਚੰਦ
ਜੀ ਅਤੇ ਲਖਮੀਦਾਸ ਨੂੰ ਏਥੇ ਹੀ ਆਣ ਰਖੋ ਤਾਂ ਗੁਰੂ ਨਾਨਕ ਜੀ ਨੇ ਆਖਿਆ ਭਾ
ਈ ਬਾਲਾ ਤੂਸੀ ਸਿਰੀਚੰਦ ਲਖਮੀਦਾਸ ਨੂੰ ਏਥੇ ਲੈ ਆਵੋ ਤਾਂ ਭਾਈ ਮਰਦਾਨਾ ਤੂੰ
ਭੀ ਆਪਨੇ ਟਬਰ ਨੂੰ ਏਥੇ ਲੈ ਆਉ ਤਾ ਦੋਵੇਂ ਜਣੇ ਵਿਦਿਆ ਕੀਤੇ ਤਾਂ ਦੋਵਾਂ ਨੇ ਮਾਂ
ਤਾ ਪਿਤਾ ਜੀ ਅਤੇ ਮਹਿਤੇ ਕਾਲੂ ਅਗੇ ਮਥਾ ਟੇਕਿਆ ਤਾ ਓਨਾ ਪੁਛਿਆ ਭਾਈ
ਬਾਲਾ ਨਾਨਕ ਜੀ ਕਿਥੇ ਹੈ ਤਾ ਬਾਲੇ ਆਖਿਆ ਮਹਿਤਾ ਜੀ ਓਹੁ ਰਾਵੀ ਨਦੀ ਦੇ
ਕੰਠੇ ਪਰ ਬੈਠੇ ਹੈਨ ਅਤੇ ਤੁਹਾਨੂੰ ਯਾਦ ਕੀਤਾ ਹੈ ਸੋ ਤੁਸੀ ਕ੍ਰਿਪਾ ਕਰਕੇ ਆਪਨੇ
ਸਨਬੰਧੀਆ ਸਮੇਤ ਓਥੇ ਚਲੋ ਦਰਸਨ ਦੇਵੋ ਤਾਂ ਮਹਿਤੇ ਕਾਲੂ ਨੇ ਆਖਿਆ ਅ
ਜ ਸਾਡੇ ਵਡੇ ਭਾਗ ਹੋਏ ਹੈਨ ਜੋ ਗੁਰੂ ਨਾਨਕ ਜੀ ਨੇ ਸਾਨੂੰ ਯਾਦ ਕੀਤਾ ਹੈ ਤਾਂ ਕਾਲੂ
ਨੇ ਗਡੀਆ ਭਾੜੇ ਕਰਕੇ ਤੁਰਨੇ ਦੀ ਤਿਆਰੀ ਕੀਤੀ ਤਾਂ ਰਾਇ ਬੁਲਾਰ ਨੇ ਸੁਣਿਆ
ਤੇ ਕਾਲੂ ਵੇਦੀ ਦੇ ਘਰ ਆਇਆ ਤੇ ਕਹਿਣ ਲਗਾ ਮਹਿਤਾ ਜੀ ਤੁਸੀ ਏਥੇ ਬੈਠੇ
ਸੇ ਤਾਂ ਸਾਨੂੰ ਬਾਬੇ ਜੀ ਦੇ ਮਿਲਣ ਦੀ ਉਮੇਦ ਆਹੀ ਸੋ ਤੁਸੀ ਕ੍ਰਿਪਾ ਕਰਕੇ ਏਥੇ
ਹੀ ਰਹੋ ਤਾਂ ਕਾਲੂ ਨੇ ਆਖਿਆ ਰਾਇ ਜੀ ਅਸੀ ਤਾਂ ਉਸਦਾ ਬਹੁਤ ਫੇਰ ਨਾਹੀ ਸ

੧੪੮ ਕਦੇ ਅਸੀਤਾਂਉਸਨੋਪਰਮੇਸਰਹੀਕਰਕੇ ਜਾਣਨੇਹਾਂ ਤੁਸੀ ਰਾਇਜੀ ਸਾਨੂੰਵਿਦਿਆ
ਦੇਹੋ ਜੋ ਸ੍ਰੀਨਾਨਕਜੀ ਸਾਨੂੰ ਯਾਦ ਕੀਤਾਹੈ ਸੋ ਅਸੀ ਉਸਦਾ ਦਰਸਨਪਾਵੀਏ ਤਾਂਰ
ਇਨੇਕਾਲੂਨੂੰਵਿਦਾਦਿਤੀ ਕਹਿਓਸ ਬਾਬੇ ਨਾਨਕਜੀ ਦੇਚਰਨਾਤੇ ਮਥਾਂਟੇਕਣਾਕ
ਹਿਣਾ ਬਹੁਤ ਆਜਜੀਨਾਲ ਅਤੇਕਹਿਣਾਮੈਨੂੰਪਰਮੇਸਰਜੀਦੀਦਰਗਾਹਵਿਚ
ਬਖਸਾਇ ਲੈਣਾ ਮੇਰੀਸਹਾਇਤਾਕਰਨੀ ਤਾਂ ਕਾਲੂਰਾਇਬੁਲਾਰਪਾਸੋਂਵਿਦਿਆਲੈ
ਕਰਟੁਰਿਆ ਅਤੇਮਰਦਾਨਾਭੀ ਆਪਨੇਕੁਟੰਬੀਆਂਪਾਸਗਇਆ ਜਾਇਕਰਆ
ਖਣਲਗਾ ਜੋਭਾਈ ਬਾਬੇਜੀਨੇ ਆਪਨੇਕੁਟੰਬ ਨੂੰ ਰਾਵੀ ਦੇ ਕੰਢੇ ਪਰ ਸਦ ਭੇਜਿਆ
ਹੈ ਸੋਹੁਣ ਤੁਸੀ ਭੀ ਉਥੇਹੀ ਚਲਰਹੋ ਤਾਂ ਉਨਾ ਆਖਿਆ ਜੋਤੁਸੀ ਤਾਂਕਿਤੇ ਠਹਿਰਕੇ
ਨਹੀਬੈਠਦੇ ਅਤੇਤੁਸੀ ਅਸਾਨੂੰ ਘਰੋਂਕਢਕੇ ਬਾਹਰ ਸੁਟਜਾਂਵੇਗੇ ਅਸੀ ਨਹੀ ਜਾਂ
ਦੇ ਤਾਂ ਮਰਦਾਨਾ ਜਬਾਬਲੈਕਰ ਬਾਬੇਕਾਲੂ ਨੂੰ ਜਾਇਮਿਲਿਆ ਤਾਂ ਸਭੇਹੀ ਗੁਰੂ ਬਾ
ਬੇਜੀਨੂੰ ਆਇਕਰਮਿਲੇ ਤਾਂ ਬਾਬੇਜੀਨੇ ਮਾਤਾਪਿਤਾਅਗੇ ਮਥਾਟੇਕਿਆ ਤਾਂ ਕਾਲੂ
ਨੇਅਤੇ ਮਾਤਾਨੇ ਗੁਰੂਜੀ ਨੂੰ ਗਲਨਾਲ ਲਗਾਇਆ ਅਤੇਆਖਨਲਗੇ ਅਸਾ
ਡੇਵਡੇ ਭਾਗਹੋਏਹੈਨ ਜੋ ਤੁਸਾਡਾ ਦਰਸਨਹੋਇਆਹੈ ਪਰ ਅਸੀ ਆਪਣੇਘਰ
ਦੀਕ੍ਰਿਸਾਣੀਛਡਕੇਆਏਹਾਂ ਤਾਂ ਗੁਰੂ ਨਾਨਕਜੀ ਨੇਸਿਰੀ ਰਾਗ ਦੇਵਿਚ ਸਬਦਕ
ਹਿਆ ਸੁਣੋਪਿਤਾਜੀ ਏਹੁਕਿਰਸਾਣੀਕਰੋਗੇ ਤਾਂ ਤੁਹਾਡਾਉਧਾਰਹੋਵੇਗਾ ਸਿਰੀਰਾ
ਗੁਮਹਲਾ੧ ਘਰੁ੩ ਏਹੁਤਨਧਰਤੀਬੀਜਕਰਮਾਕਰੋਸਲਿਲਆਪਾਉਸਾਰਿ-
ਗਪਾਣੀ॥ਮਨੁਕ੍ਰਿਸਾਣੁਹਰਿਰਿਦੈਜਮਾਇਲੈਇਉਪਾਵਸਿਪਦੁਨਿਰਬਾਣੀ॥੧॥
ਕਾਹੇਗਰਬਸਿਮੂੜੇਮਾਇਆ॥ਪਿਤ ਸੁਤੋਸਗਲਕਾਲਤ੍ਰਮਾਤਾਤੇਰੇਹੋਹਿਨਅੰਤਸਖ
ਇਆ॥੧॥ਰਹਾਉ॥ਬਿਖੈਬਿਕਾਰਦੁਸਟਕ੍ਰਿਖਾਕਰੇਇਨਤਜਆਤਮੈਹੋਇਧਿਆ
ਈ॥ਜਪਤਪਸੰਜਮਹੋਹਿਜਬਰਾਖੇਕਮਲਬਿਗਸੈਮਧੁਆਸ੍ਰਮਾਈ॥੨॥ਬੀ
ਸਸਪਤਾਹਰੋਬਾਸਰੋਸੰਗ੍ਰਹੈਤੀਨਖੋੜਾਨਿਤਕਾਲਸਾਰੈ॥ਦਸਅਠਾਰਮੈਅਪਰੰ
ਪਰੋਚੀਨੈਕਹੈਨਾਨਕਇਵਏਕਤਾਰੈ॥੩॥੧॥ ਤਿਸਦਾਪਰਮਾਰਥਗੁਰੂਨਾਨ
ਕਜੀ ਕਹਿੰਦੇਹੈਨ ਹੇਪਿਤਾਜੀਇਸਤਨਨੂੰ ਧਰਤੀਕਰੋ ਅਰਸੁਭਕਰਮਾਂਦਾ ਬੀਜ
ਪਾਵੋ ਅਤੇਮਹਾਰਾਜਦੇਨਾਮਦਾਜਪਕਰਨਾਹੈ ਜੇ ਨ੍ਹਾਉਣ ਜਲ ਦੇਵੋ ਅਤੇਮਨਨੂੰਕ੍ਰਿ
ਸਾਨਕਰੋ ਅਤੇਮਹਾਰਜਦਾ ਧਿਆਨਕਰਨਾਹੈ ਸੋਆਪਨੇਰਿਦੇਵਿਚਸਮਾਵੋਇ
ਸਪ੍ਰਕਾਰਮੁਕਤਹੋਵੋਗੇ ਅਤੇਮਾਇਆ ਨੂੰ ਝੂਠ ਜਾਣਕੇ ਤਿਸ ਦਾਤਿਆਗਕਰੋ
ਸੁਣੋਪਿਤਾਜੀਜਿਤਨੇਕੁਟੰਬੀਹੈਨ ਸੋਕਿਸੇਭੀ॰॰॰ਨਾਲਨਹੀ ਜਾਣਾ ਏਹਦਿਖ

ਆਵੇਭੋਗ ਜੋਹੈਨ ਅਰਕਾਮਕ੍ਰੋਧਦੂਸ੍ਰਹੈਨ ਇਨਾਦਾਤਿਆਗਕਰੋ ਅਤੇਜਪਤਪ ੧੪੯
ਸੰਜਮਤੁਸੀ ਆਪਨੀਖੇਤੀਦੇਰਖਵਾਰੇਬੈਠੋਵੇ ਤਾਂਤੁਹਾਡਾਮਨ ਆਪਨੇਆਸ੍ਰਮਵਿ
ਚਆਵੇਗਾ ਅਰਜੋਤੁਸੀਵਾਹਿਗੁਰੂਨੂੰਚੀਨੋਗੇ ਤਾਂ ਤੁਹਾਡਾ ਉਧਾਰਹੋਵੇਗਾ ਅਤੇ
ਜੋਕੋਈ ਵਾਹਿਗੁਰੂਦਾਨਾਮਸੁਣੇਸੁਣਾਵੇਗਾ ਤਿਸਕਾਭੀ ਉਧਾਰ ਹੋਵੇਗਾ ਤਾਂ ਮਾਤ
ਛੇਕਹਿਆ ਬੇਟਾ ਜਦਤੇਰੀ ਕ੍ਰਿਪਾਹੋਵੇਗੀ ਤਾਂ ਆਤਮੇਨੂੰ ਚੀਨੀਏਗਾ ਤਾਂ ਕਾਲੂਨੇਕ
ਹਿਆਬੇਟਾਰਾਗਦ੍ਵੈਖ ਅਗਿਆਨ ਏਹੁ ਕਈ ਅਸੰਖਜਨਮਾਦਾ ਚਲਿਆ ਆਵਦਾ
ਹੈ ਅਤੇਗਿਆਨਸੰਤਾਨੂੰਮਿਲਕੇਹੁਣਹੁੰਦਾਹੈ ਉਹਗਿਆਨ ਇਤਨੇਜਨਮਾਦੇ ਅਗਿ
ਆਨਨੂੰ ਕਿਉਕਰ ਕਟੇਗਾ ਤਾਂ ਗੁਰੂਜੀ ਕਹਿਆ ਸੁਣੋਪਿਤਾਜੀ ਲਕੜੀਆਹਜ਼ਾ
ਰਬਰਸਾਂਦੀਆਇਕਠੀਆਕੀਤੀਆਂ ਹੋਈਆਹੋਵਨ ਅਗਨੀਪਬਰਦਵਿਚੋਰਿ
ਨਗਾਰੀ ਕਢਕੇਲਕੜੀਆਨੂੰਲਾਈਏ ਤਾਂ ਸਭੇਹੀ ਲਕੜੀਆਭਸਮਹੋਇਜਾਂ
ਦੀਆਹੈਨ ਜੇਤੇਸੇਹੀ ਲਕੜੀਆਦੀਨਿਜਾਈ ਆਗਿਆਨਹੈਤੇ ਸਾਧ ਸੰਤਦੇਮ
ਨਦੀ ਜੋਪ੍ਰੀਤਹੈ ਸੋਚਿਨਗਾਰੀਦੀਨਿਆਈਹੈ ਜੇਤੇ ਸੇਹੀ ਸਾਧ ਸੰਤ ਦੀ ਅਤੇਨਾਮ
ਦੀਪ੍ਰੀਤ ਅਗਿਆਨਨੂੰ ਅਤੇਪਾਪਾਨੂੰਨਾਸਕਰਦੀਹੈ ਏਹੁ ਸਭੇਬਾਤਾਕਰੇਣੀਆ
ਸੁਣਕਰ ਗੁਰੂਜੀਦੀ ਚਰਨੀ ਲਗਾ ਕਰੋੜੀਏਨੇਆਖਿਆਗੁਰੂਜੀਮੈਂ ਕਿਲਾ
ਬਣਵਾਂਦਾਹੈਂ ਅਤੇ ਮੈਂਇਟ ਕਿਸਦੇਨਾਮਦੀਰਖਾ ਤਾਂਸ੍ਰੀਗੁਰੂਜੀ ਨੇਆਖਿਆ
ਭਾਈਕਰਤਾਰਦੇਨਾਮਦਾਕਰਤਾਰਪੁਰਬਣਾਓ ਤਾਂ ਉਸਨੇਕਚਾਕੋਟ ਬਾਹਰ
ਲਾਬਣਾਇਆ ਅਤੇਬਾਬੇਜੀ ਦੇ ਘਰ ਪਕੇਬਣਾਏ ਤਾਉਥੇਬਾਬੇਜੀਦਾਕੁਟੰਬ
ਲਖਮੀਦਾਸਮਾਤਾਤ੍ਰਿਪਤਾਜੀ ਅਤੇਮਹਿਤਾਕਾਲੂਜੀ ਅਤੇ ਸਿਰੀਚੰਦ ਜੀਭੀ
ਅਤੇਮਾਤਾਚੋਣੀ ਜੀਭੀ ਆਇਰਹੇ ਅਤੇਓਹਕਰੋੜੀਆਜਿਮੀਨਭੇਟ ਕਰਕੇਦਿ
ਦਿਆਲਗਾਹੋਵਨ ਤਾਂ ਫੇਰ ਅਰਦਾਸਕੀਤੀਹੇ ਗੀਬਨਿਵਾਜ ਜੇਕੁਛਇਸਜਾ
ਗਾਜਿਮੀਦੀਪੈਦਾਇਸਹੋਵੇਗੀ ਜੋਧਰਮਸਾਲਾਵਿਚ ਪਾਵੀਐਜੀ ਤਾਕਰੋੜੀ
ਆਮਥਾਂਟੇਕਕੇ ਵਿਦਿਆਹੋਇਆ ਅਤੇਦੋਦੇਂਦੀਆ ਗਊਆ ਅਤੇਮਹੀਆਂਦੇ
ਵਗਵਧਦੇਜਾਵਣ ਦਿਨੋਦਿਨ ਅਤੇ ਦਿਨਦਾਦੁਧ ਬਾਬੇਜੀ ਦੇ ਘਰ ਪਹੁਚਾਵੈ
ਅਤੇਰਾਤਦਾਦੁਧਆਪਨੇਘਰ ਰਖੇ ਇਤਨੇਨੂੰਸਰਾਧਾਦੇਦਿਨ ਆਏ ਤਾਂਕਾਲੂਨੇ
ਆਪਨੇਪਿਤਾਦਾ ਸਰਾਧ ਕੀਤਾ ਤਾਂ ਕਾਲੂ ਬ੍ਰਹਮਣਾ ਦੇਪੈਰ ਧੋਵਨਲਗਾ ਤਾਸ੍ਰੀ
ਗੁਰੂਜੀਨੇਪੁਛਿਆਹੇਪਿਤਾਜੀ ਇਹੁਕਿਸਵਾਸਤੇਇਤਨਾਪ੍ਰਸਾਦਿ ਕੀਤਾਹੈ ਤਾਂਕਾ
ਲੂਨੇਕਹਿਆਹੇਨਾਨਕਜੀ ਮੇਰੇਪਿਤਾਦਾ ਸਰਾਧਹੈ ਤਾਂ ਸ੍ਰੀਗੁਰੂਜੀ ਕਹਿਆ ਹੇ

੧੫੦ ਪਿਤਾਜੀਜਬਲਗ ਵਾਸਨਾਬਧੀ ਆਂਹੋਈਆਂਹੈਨ ਸੋਤਬਲਗਪਿਤਰਨਰਕਸੁ
ਰਗਭੋਗਦੇਹੈਂਨ ਅਰਜਦਏਹੁ ਪ੍ਰਾਣੀਵਾਸਨਾ ਤੇਨਿਰਵਾਸਹੋਤਾਹੈ ਤਬਪਿਤਰਭੀ
ਮੁਕਤਹੋਤੇਹੈਂ ਜਿਸਤ੍ਰਾਲਲੂਕੇ ਦੇਹਥਾਵਿਚ ਗੁਡੀਦੀਡੋਰਹੁੰਦੀਹੈ ਤਾਪਿਛੋਂਰੰਦਾਡੋਰ
ਮੈਂਪਾਵਤਾਹੈ ਤਾਂਗੁਡੀਨੂੰਜਾਇਪਹੁੰਚਦਾਹੈ ਜੇਡੋਰਟੁਟਜਾਂਦੀਹੈ ਤਾਂਗੁਡੀਭੀਚਲੀ
ਜਾਂਦੀਹੈ ਤੈਸੇਹੀਜੇਹੜੇ ਆਗਿਆਨੀਹੈਨ ਸੋਉਨਕੇਮੋਹਕੀਡੋਰੀ ਪਿਤਰਾਂਨੂੰਪਹੁੰ
ਚਦੀਹੈ ਤਾਂ ਫੇਰਗੁਰੂਜੀਨੇਕਹਿਆਹੇਪਿਤਾਜੀਤੁਸੀਵਾਹਿਗੁਰੂ ਆਖਕੇਅਖੀ
ਆਮੀਟੋ ਤਾਂਕਾਲੂਨੇਅਖੀਆਮੀਟੀਆ ਤਾਂ ਕਿਆਦੇਖੇ ਜੋਮੈਂ ਤਾਂਬੈਕੁੰਠਧਾਮ
ਵਿਚ ਬੈਠਾਹਾਂ ਅਰਜੇਹੜੇ ਚਹੁਜੁਗਾਂਦੇਪਿਤ੍ਰਹੈਨ ਸੋ ਸਭਚਤੁਰਭੁਜ ਸਰੂਪਧਾਰੇ
ਹੋਏ ਵਿਸਨਜੀਪਾਸਬੈਠੇਹੈਨ ਤਾਂ ਸਭਕਾਲੂਦੇ ਗਲ ਵਿਚਮਿਲੇ ਤਾਂ ਸਾਰਾਟਿਨਕ
ਲੂਪਿਤਰਾਂਦੇਗਲਮਿਲਦਾਰਹਿਆ ਪਿਤਰਾਂਨੇ ਆਖਿਆ ਹੇਕਾਲੂਤੂੰਧੰਨਹੈਂਜਿ
ਸਦੇਘਰ ਗੁਰੂਨਾਨਕਜੀਪੈਦਾਹੋਇਆਹੈ ਜੋਜਿਸਦੇਪਿਛੇ ਅਸਾ ਸਭਨਾਂਦਾ
ਉਧਾਰਹੋਇਆਹੈ ਤਾਂਕਾਲੂ ਓਥੇ ਇਕ ਬਰਸਰਹਿਆ ਅਰ ਬਹੁਤੇਦਿਨ ਭੋਗਬੈ
ਕੁੰਠਦੇ ਕਾਲੂਨੂੰ ਭੋਗਨੇ ਵਾਸਤੇਮਿਲੇ ਫੇਰਕਾਲੂਪਿਤਰਾਂਨੂੰ ਆਖਿਆਭਾਈਮੈਂ:
ਤਾਮਾਤਲੋਕਨੂੰਜਾਣਾਹੈ ਅਤੇਫੇਰਮੈ ਦੇਹਨੂੰ ਤਿਆਗਕਰਕੇ ਏਥੇਤੁਹਾਡੇਪਾਸ
ਆਵਾਂਗਾ ਤਾਂਕਾਲੂਨੇ ਅਖੀਆਖੋਲੀਆ ਜਾਖੋਲਕਰ ਵੇਖੇਤਾਂ ਗੁਰੂਜੀਬੈਠੇਹੈ
ਨ ਅਤੇਕਾਲੂ ਬ੍ਰਾਹਮਣਾਂਦੇਪੈਰਹੀ ਅਜੇ ਧੋਵਦਾਹੈ ਤਾਂਕਾਲੂਨੇਕਹਿਆ ਹੇਬੇਟਾਤੇ
ਰੀਕ੍ਰਿਪਾਕਰਕੇ ਇਕਕੌਤਕ ਡਿਠਾਹੈ ਜੇਤੂੰਕਹੇ ਤਾਂ ਸਰਾਧਕਰੀਏ ਨਹੀਤਾਂ ਨਾਕਰੀ
ਏ ਤਾਂ ਗੁਰੂਨਾਨਕਜੀਨੇਕਹਿਆਹੇਪਿਤਾਜੀ ਜੋਉਤਮਪੁਰਖਕਿਰਿਆਕਰਦੇਹੈਨ
ਸੋਸਭਨਾਂਦੀ ਚਹੁਰਾਸਹੁੰਦੀਹੈ ਤਾਂਤੇ ਤੁਸੀਭੀ ਸਰਾਧਕਰੋ ਜੋ ਸਾਰੇਜਗਤਦੀਰੀ
ਤ ਚਲੀਜਾਵੈ ਤਾਂ ਫੇਰਕਾਲੂਨੇਕਹਿਆਹੇ ਨਾਨਕਜੀਮੈਂ ਇਕਬਰਸਬੈਕੁੰਠਾਵਿਚ
ਰਹਿਆਜਾਹਾਂ ਅਤੇ ਏਥੇਂ ਅਜੇਮੈਂ ਉਸੇਬ੍ਰਾਹਮਣਦੇਪੈਰਧੋਂਦਾਹਾਂ ਏਹੁਬਾਤਬ
ਡੀਅਸਚਰਜਹੈ ਤਾਂ ਸ੍ਰੀਗੁਰੂਜੀਨੇਕਹਿਆਹੇਪਿਤਾਜੀ ਮਹਾਰਾਜਦੀ ਮਾਇ
ਆਵਿਚ ਅਸਚਰਜਕੋਈਨਾਹੀ ਪਰਤੁਸੀਹੁਣ ਕਰਤਾਰ ਦਾਨਾਮਚਿਤਕਰੋਤਾਂ
ਫੇਰਕਾਲੂ ਨਾਨਕ ਜੀਨੂੰਨਿਮਸਕਾਰਕੀਤੀ ਅਤੇਪਰਮੇਸਰ ਦਾਰੂਪਜਾਣਿ
ਆ ਐਸੀ ਲੀਲਾਗੁਰੂਜੀਕਰਕੇ ਓਥੋ ਚਲਦੇਰਹੇ ਅਤੇਮਹਿਤਾਕਾਲੂ ਅਤੇ
ਅੰਮਾਂ ਬੀਬੀ ਜੀਓਥੇਰਹੇ॥ ਸਾਖੀਪੂਰੀਹੋਈ॥

ਅਗੇ ਸਾਖੀ ਰਾਮਤੀਰਥਪ੍ਰਏਕਬ੍ਰਾਹਮਣ ਸੇਹੋਈ॥

ਤਾਂ ਸ੍ਰੀਗੁਰੂ ਨਾਨਕਜੀ ਅਉਦੇ ਅਉਦੇ ਰਾਮਤੀਰਥਪਰ ਆਇ ਬੈਠੇ ਅਤੇ ਪੂਰਨਮਾਸ਼ੀ
ਦੇ ਨਾਵਨਨੂੰ ਬਹੁਤ ਲੋਕ ਆਏਆਹੇ ਤਾਂ ਗੁਰੂਜੀ ਸੈਲ ਕਰਦੇ ਕਰਦੇ ਆਇਕੇ ਦੇਖਨ ਤਾਂ ੧੫੧
ਇਕ ਬ੍ਰਾਹਮਣ ਬੈਠਾ ਹੋਇਆ ਹੈਸੀ ਅਰ ਇਸ਼ਨਾਨ ਕਰ ਕੇ ਸਾਲਗਰਾਮ ਦੀ ਪ੍ਰਿਤਮ
ਨੂੰ ਤਿਲਕ ਲਾਇਕੇ ਆਗੇ ਧਰੀ ਹੈ ਅਤੇ ਆਪ ਭੀ ਬਾਰਾਂ ਟਿਕੇ ਲਗਾਇਕੇ ਬੈਠਾ ਹੈ
ਚਉਕੜੀ ਮਾਰਕਰ ਅਤੇ ਡੰਡਉਤ ਕਰਦਾ ਹੈ ਪ੍ਰ ਬਹੁਤ ਭੁਗਲ ਕਰਦਾ ਹੈ ਲੋਕਾਂ ਨੂੰ ਟਿ
ਖਾਵਦਾ ਹੈ ਅਤੇ ਸਤਿਗੁਰ ਜੀ ਐਸੇ ਹੈਨ ਜੋ ਸਰਬ ਦੇ ਜੀਆਂ ਦੀ ਜਾਣਨੇ ਹਾਰੇ ਹੈਨ ਜਾਂ
ਓਹ ਬ੍ਰਾਹਮਣ ਅਖੀਆਮੀਟ ਕਰ ਮਾਲਾ ਲਗਾ ਫੇਰਨ ਅਤੇ ਧਿਆਨ ਲਗਾ ਕਰ
ਨ ਤਾਂ ਸ੍ਰੀਗੁਰੂਜੀ ਨੇ ਆਖਿਆ ਹੇ ਸੁਆਮੀ ਦੇਉਤਾ ਤੂੰ ਅਖੀ ਮੀਟ ਕਰ ਕਿਸ ਦਾ ਧਿਆ
ਨ ਕਰਦਾ ਹੈ ਤਾਂ ਉਸ ਬ੍ਰਾਹਮਣ ਨੇ ਕਹਿਆ ਹੇ ਤਪਾਜੀ ਮੈਂ ਸਾਲਗ੍ਰਾਮ ਦੀ ਪੂਜਾ ਕਰ
ਦਾ ਹਾਂ ਤਾਂ ਗੁਰੂਜੀ ਨੇ ਕਹਿਆ ਹੇ ਸੁਆਮੀ ਜੋ ਮੂਰਤ ਹੈ ਸੋ ਤਾਂ ਤੇਰੇ ਅਗੇ ਧਰੀ ਹੋਈ ਹੈ
ਅਤੇ ਤੂੰ ਅਖੀ ਮੀਟ ਕਰ ਧਿਆਨ ਕਿਸ ਦਾ ਕਰਦਾ ਹੈਂ ਤਾਂ ਬ੍ਰਾਹਮਣ ਨੇ ਆਖਿਆ ਹੇ
ਤਪਾਜੀ ਮੈਨੂੰ ਧਿਆਨ ਕਰਨੇ ਤੇ ਤਿੰਨ ਲੋਕ ਨਜਰੀ ਆਵਦੇ ਹੈਨ ਤਾਂ ਸ੍ਰੀਗੁਰੂ ਨਾ
ਨਕਜੀ ਨੇ ਆਖਿਆ ਹੇ ਮਿਸਰਜੀ ਤਿਨ ਲੋਕ ਵਿਚ ਜੋ ਵਰਤਾਰਾ ਵਰਤਦਾ ਹੈ ਸੋ ਸ
ਭ ਤੈਨੂੰ ਨਜਰੀ ਆਵਦਾ ਹੈ ਤਾਂ ਬ੍ਰਾਹਮਣ ਨੇ ਕਹਿਆ ਤਪਾਜੀ ਮੈਨੂੰ ਸਭ ਕੁਛ ਨ
ਜਰੀ ਆਵਦਾ ਹੈ ਏਹੁ ਬਾਤ ਕਹਿਕਰ ਬ੍ਰਾਹਮਣ ਨੇ ਅਖੀਆ ਮੀਟ ਲਈਆ ਤਾਂ
ਸ੍ਰੀਗੁਰੂਜੀ ਨੇ ਇਕ ਗੁਪਤ ਸਿਖ ਕੋ ਹੁਕਮ ਕੀਤਾ ਜੋ ਤੂੰ ਇਸ ਬ੍ਰਾਹਮਣ ਦੇ ਅਗੋਂ ਸਾ
ਲਗ੍ਰਾਮ ਦੀ ਪ੍ਰਿਤਮਾ ਉਠਾਇਕੇ ਲੈ ਜਾਹੁ ਤਾਂ ਬਾਬੇ ਜੀ ਦੇ ਹੁਕਮ ਕੋ ਪਾਇਕੇ ਗੁਪ
ਤ ਸਿਖ ਨੇ ਉਸ ਬ੍ਰਾਹਮਣ ਦੇ ਅਗੋਂ ਸਭ ਕੁਛ ਪੂਜਾ ਦੇ ਸਮੇਤ ਠਾਕੁਰ ਉਠਾਇਕੇ ਲੈ
ਗਿਆ ਜਾਂ ਬ੍ਰਾਹਮਣ ਨੇ ਅਖੀਂ ਖੋਲੀਆ ਤਾਂ ਕਿਆ ਦੇਖੇ ਜੋ ਠਾਕੁਰ ਦੀ ਪ੍ਰਿਤਮਾ ਅ
ਗੇ ਨਾਹੀ ਤਾਂ ਬ੍ਰਾਹਮਣ ਲਗਾ ਬਿਰਲਾਪ ਕਰਨ ਦੇਖਕਰ ਸ੍ਰੀਗੁਰੂਜੀ ਨੇ ਬਚਨ ਕੀ
ਤਾ ਹੇ ਸੁਆਮੀ ਦੇਵਤਾ ਤੁਸੀ ਕਿਉ ਰੋਂਦੇ ਹੋ ਤਾਂ ਬ੍ਰਾਹਮਣ ਨੇ ਕਹਿਆ ਜੋ ਤਪਾਜੀ ਠਾ
ਕੁਰ ਦੀ ਪ੍ਰਤਮਾ ਸਭ ਕੁਛ ਮੇਰੇ ਆਗੇ ਤੇ ਕੋਈ ਲੈ ਗਿਆ ਹੈ ਜੀ ਤਾਂ ਗੁਰੂ ਜੀ ਆਖਿ
ਆ ਹੇ ਸੁਆਮੀ ਦੇਵਤਾ ਤੈਨੂੰ ਧਿਆਨ ਕੀਤੇ ਤੇ ਤਿੰਨ ਲੋਕ ਨਜਰੀ ਆਉਦੇ ਹੈਨ ਸ
ਭ ਕੁਛ ਤੈਨੂੰ ਦਿਸਦਾ ਹੈ ਅਤੇ ਜਿਥੇ ਕਿਥੇ ਹੈਨ ਤੂੰ ਦੇਖ ਲੈ ਤਾਂ ਉਸ ਬ੍ਰਾਹਮਣ ਆਪ
ਣਾ ਸਚ ਮੰਨਿਆ ਤੇ ਆਖਨ ਲਗਾ ਤਪਾਜੀ ਮੈਂ ਤਾਂ ਆਪਨੇ ਪੇਟ ਦੇ ਵਾਸਤੇ ਝੂਠ
ਬੋਲਦਾ ਸਾਂ ਅਤੇ ਇਸ ਝੂਠ ਬੋਲਣ ਕਰਕੇ ਮੈਂ ਟੁਕੜਾ ਖਾਵਦਾ ਸਾਂ ਔਰ ਇਸ ਮੂ
ਰਤ ਪਰ ਮੇਰੀ ਗੁਜਰਾਨ ਹੁੰਦੀ ਸੀ ਪ੍ਰਜੀ ਹੁਣ ਸ੍ਰੀ ਗੋਬਿੰਦ ਜੀ ਕੇ ਅਰਥ ਜਿਸ ਕੇ

੧੫੨ ਨੇ ਮੇਰੀ ਮੂਰਤ ਕੀਤੀ ਹੈ ਸੋ ਤਿਸ ਦੇ ਪਾਸੋਂ ਮੈਨੂੰ ਦਿਵਾਇ ਦੇਵੇ ਜੀ ਤਾਂ ਬ੍ਰਹਮਣ ਖਰਾ
ਨਿਮਾਣਾ ਹੋਇਆ ਜੀ ਅਰ ਲਗਾ ਬੇਨਤੀ ਕਰਨ ਤਾਂ ਗੁਰੂ ਜੀ ਦਇਆਲ ਹੋਏ ਤੇ
ਬਾਬੇ ਜੀ ਕਹਿਆ ਦੇਵਤਾ ਜੀ ਜੇ ਤੂੰ ਝੂਠ ਬੋਲਣਾ ਛਡ ਦੇਵੇਂ ਤਾਂ ਸ੍ਰੀ ਪਰਮੇਸਰ ਜੀ
ਤੈਨੂੰ ਏਵੈਂ ਹੀ ਰੋਟੀ ਪਹੁੰਚਾਵੇਗਾ ਤੂੰ ਝੂਠ ਨਾ ਬੋਲਿਆ ਕਰ ਅਰ ਸ੍ਰੀ ਰਾਮ ਜੀ ਕੇ ਸੁ
ਧ ਆਤਮੇਂ ਜਪਿਆ ਕਰ ਤਾਂ ਬ੍ਰਹਮਣ ਨੇ ਕਹਿਆ ਹੇ ਤਪਾ ਜੀ ਜੇ ਤੂੰ ਕ੍ਰਿਪਾਲ ਹੋਵੇਂ
ਗਾ ਤਾਂ ਮੈਂ ਝੂਠ ਨਾ ਬੋਲਾਂਗਾ ਅਤੇ ਸੁਣੋ ਜੀ ਝੂਠ ਬਗੈਰ ਰੋਟੀ ਭੀ ਨਹੀਂ ਚਲਦੀ ਤਾਂ ਗੁ
ਰੂ ਨਾਨਕ ਜੀ ਕਹਿਆ ਹੇ ਸੁਆਮੀ ਦੇਵਤਾ ਜੀ ਤੂੰ ਝੂਠ ਕਿਉ ਆਖਦਾ ਹੈ ਜੋ ਮੈਂ ਅਖੀ
ਮੀਟਦਾ ਹਾਂ ਤਾਂ ਮੈਨੂੰ ਤਿਨ ਲੋਕ ਨਜਰੀ ਆਂਵਦੇ ਹੈਨ ਅਗ ਜਿਥੇ ਤੂੰ ਬੈਠਾ ਹੈ ਤੇਰੇ ਪਿ
ਛੇ ਮਾਲ ਧਨ ਦਬਿਆ ਹੈ ਸੋ ਉਸ ਦੀ ਤੈਨੂੰ ਖਬਰ ਹੈ ਯਾ ਨਾਹੀ ਤਾ ਬ੍ਰਹਮਣ ਨੇ ਕਹਿਆ
ਤਪਾ ਜੀ ਮੈਨੂੰ ਤਾ ਖਬਰ ਨਾਹੀ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਹੇ ਸੁਆਮੀ ਦੇਵਤਾ ਤੂੰ
ਉਠ ਕਰ ਧਰਤੀ ਖੋਦ ਤਾਂ ਉਸ ਬ੍ਰਹਮਣ ਨੇ ਧਰਤੀ ਖੋਦੀ ਤੇ ਕਿਆ ਦੇਖੇ ਜੋ ਬਹੁਤ ਹੀ
ਧਨ ਪਾਇਆ ਹੈ ਤਾਂ ਬ੍ਰਹਮਣ ਨੇ ਆਇਕੇ ਸ੍ਰੀ ਗੁਰੂ ਜੀ ਦੇ ਅਗੇ ਮਥਾ ਟੇਕਿਆ ਤਾਂ
ਸ੍ਰੀ ਗੁਰੂ ਜੀ ਨੇ ਇਕ ਸਬਦ ਕਹਿਆ॥ ਰਾਗ ਧਨਾਸਰੀ ਮਹਲਾ ੧ ਘਰੁ ੩
ਕਲਿ ਨਹੀ ਜੋਗ ਨਹੀ ਨਹੀ ਸਤ ਕਾ ਢਬ॥ ਥਾਨਿ ਸਟ ਜਗ ਭ੍ਰਿਸਟ ਹੋਏ ਡੂਬਤਾ ਇਵ ਜ-
ਗ॥੧॥ ਕਲ ਮਹਿ ਰਾਮ ਨਾਮ ਸਾਰ॥ ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰ
ਸਾਰ॥੧॥ ਰਹਾਉ॥ ਆਂਟ ਸੇਤੀ ਨਾਕ ਪਕੜਹਿ ਸੂਝਤੇ ਤਿਨ ਲੋਆ॥ ਮਗਰ ਪਾਛੈ ਕਛ
ਨਾ ਸੂਝੈ ਏਹੁ ਪਦਮ ਅਲੋਇ॥੨॥ ਖਤ੍ਰੀਆਂ ਤ ਧਰਮ ਛੋਡਿਆ ਮਲੇਛ ਭਾਖਿਆ ਗਹੀ
॥ ਸ੍ਰਿਸ ਸਭ ਇਕ ਵਰਨ ਹੋਈ ਧਰਮ ਕੀ ਗਤ ਰਹੀ॥੩॥ ਅਸਟ ਸਾਜ ਪੁਰਾਣ ਸੋਧ
ਹਿ ਕਰਹਿ ਬੇਦ ਅਭਿਆਸ॥ ਬਿਨ ਨਾਮ ਹਰਿ ਕੇ ਮੁਕਤ ਨਾਹੀ ਕਹੈ ਨਾਨਕ ਦਾਸ॥੪॥
੧॥ ਤਿਸ ਦਾ ਪਰਮਾਰਥ ਗੁਰੂ ਨਾਨਕ ਸਾਹਿਬ ਜੀ ਕਹਿਦੇ ਹੈਨ ਹੇ ਸੁਆਮੀ ਦੇਵ
ਤਾ ਤੂੰ ਜੋ ਇਸ ਪਥਰ ਦੀ ਮੂਰਤ ਦਾ ਸੇਵਨ ਕਰਦਾ ਹੈ ਸੋ ਤਾਂ ਇਸ ਦੇ ਵਸ ਕਾਲ ਭੀ ਨਾ
ਹੀ ਜੋ ਮਰਨ ਤੇ ਰਖ ਲੇਵੇਂ ਅਤੇ ਏਹ ਭੀ ਨਾਹੀ ਜੋ ਇਸ ਦੀ ਸੇਵਾ ਤੇ ਛਡ ਦੇਵੇ ਸੋ ਸੁਣੋ
ਸੁਆਮੀ ਜੀ ਅਖੀਆ ਮੀਟ ਕੇ ਨਕ ਪਕੜ ਕੇ ਬੈਠਦੇ ਹੈ ਸੰਸਾਰ ਨੂੰ ਠਗਣ ਵਾਸਤੇ
ਸੁਣ ਦੇਵਤਾ ਜੀ ਏਹੁ ਠਗੀ ਵਗੀ ਤੇਰੇ ਇਕ ਦਿਨ ਗਲ ਪਵੇਗੀ ਅਤੇ ਮੁਕਤ ਜੋ ਹੈ ਸੋ
ਸ੍ਰੀ ਠਾਕਰ ਜੀ ਦੇ ਨਾਮ ਵਿਚ ਹੈ ਅਬ ਕੇ ਕਲੀ ਕਾਲ ਕੇ ਪਹਿਰੇ ਵਿਚ ਰਾਮ ਨਾਮ ਹੀ ਸਾਰ
ਤੁ ਹੈ ਸੋ ਤੂੰ ਨਾਮ ਸਿਮਰਿਆ ਕਰ ਅਤੇ ਸੁਣੋ ਸੁਆਮੀ ਜੀ ਜੋ ਕੋਈ ਸੁਧ ਆਤ
ਮੇ ਸ੍ਰੀ ਰਾਮ ਨਾਮ ਸਿਮਰੈਗਾ ਸੋ ਮੁਕਤ ਹੋਵੈਗਾ ਅਰ ਰਾਮ ਨਾਮ ਸਿਮਰੇ ਬਿਨਾ ਪੂਜਾ

ਹੋਰ ਸਭ ਬਾਦ ਹੈ ਤੂਟ ਤੀਰਥ ਦਿਵਾਲੇ ਕਾ ਪੂਜਨ ਭੀ ਕਿਸੇ ਕੰਮ ਨਾਹੀ ਹੇ ਦੇਵਤਾਂ ੧੫੩
ਕਪਟ ਕਉ ਛਡ ਕਰ ਪੂਜਨ ਕਰ ਤਾਂ ਸਭ ਪ੍ਰਕਾਰ ਕਰਕੇ ਤੈਨੂੰ ਸੁਖ ਹੋਵੈ
ਗਾ ਸ੍ਰੀ ਰਾਮ ਨਾਮ ਸਿਮਰ ਤੇਰਾ ਭਲਾ ਹੋਵੇਗਾ ਤਾਂ ਉਸ ਬ੍ਰਾਹਮਣ ਨੇ ਆਖਿਆ ਤ
ਪਾ ਜੀ ਏਹੁ ਜੋ ਧਨ ਤੁਸਾ ਮੈਨੂੰ ਦਸਿਆ ਹੈ ਮੈਨੇ ਲੀਆ ਹੈ ਸੋ ਤੁਸਾਡਾ ਹੈ ਕਿ ਕਿਸੇ
ਹੋਰ ਦਾ ਧਰਿਆ ਹੋਇਆ ਹੈ ਆਪ ਕਹੋ ਤਾਂ ਗੁਰੂ ਨਾਨਕ ਜੀ ਕਹਿਆ ਸੁਣੋ ਦੇਵ
ਤਾ ਜੀ ਤੁਮ ਜੋ ਕਹਿੰਦੇ ਹੋ ਅਖੀਆ ਮੇਟਣੇ ਤੇ ਅਰਾਧਿਆਨ ਕਰਨੇ ਤੇ ਮੈਨੂੰ ਤ੍ਰਿਨੇ
ਲੋਕ ਸੁਝਤੇ ਹੈਂ ਤ੍ਰਿਨ ਲੋਕ ਦਿਸਦੇ ਹੈਨ ਅਰ ਏਹੁ ਨਹੀ ਦਿਸਦਾ ਤੇਰੇ ਮਗਰ ਕੇ ਪਿ
ਛੇ ਧਨ ਪਾਇਆ ਹੋਇਆ ਹੈ ਇਸ ਦੀ ਤੈਨੂੰ ਖਬਰ ਨਹੀ ਤਾਂ ਬ੍ਰਾਹਮਣ ਨੇ ਕਹਿਆ ਗੁ
ਰੂ ਜੀ ਅਸੀ ਸਚੇ ਹੁੰਦੇ ਤਾਂ ਸਾਨੂੰ ਏਹੁ ਸੁਝੈ ਜੀ ਹਮ ਝੂਠੇ ਹੈਂ ਹਮਾਰੀ ਕਰਤੂਤ ਭੀ ਝੂਠੀ
ਹੈ ਤਾਂ ਗੁਰੂ ਜੀ ਨੇ ਬਚਨ ਕੀਤਾ ਹੇ ਸੁਆਮੀ ਜਿਤਨੀ ਮਾਇਆ ਹੈ ਇਸ ਦੁਨੀਆ
ਵਿਚ ਸੋ ਸਭ ਇਸ ਧਰਤੀ ਵਿਚ ਦਬੀ ਹੋਈ ਹੈ ਖਾਧੀ ਕਿਸੇ ਨਹੀ ਨਾ ਕਿਸੇ ਹੰਢਾਈ
ਹੈ ਚਾਰੇ ਜੁਗਾ ਵਿਚ ਮਾਇਆ ਇਕਠੀ ਕਰ ਕਰ ਕੇ ਦਬ ਗਏ ਹੈਨ ਅਤੇ ਖਾਧਾ
ਅੰਨ ਅਤੇ ਪੀਤਾ ਪਾਣੀ ਹੰਢਾਇਆ ਕਪੜਾ ਨਾ ਕਿਸੇ ਸੋਨਾ ਹੀ ਖਾਧਾ ਹੈ ਨਾ ਕਿ
ਸੇ ਰੂਪਾ ਹੀ ਖਾਧਾ ਹੈ ਨਾ ਕਿਸੇ ਤਾਂਬਾ ਹੀ ਖਾਧਾ ਹੈ ਸੋ ਏਹੁ ਚਲਣ ਜਗਤ ਵਿਚ
ਮਾਇਆ ਦਾ ਕਰ ਦਿਤਾ ਹੈ ਸੋ ਇਉਂ ਕਰਕੇ ਬਿਉਹਾਰ ਚਲਦਾ ਹੈ ਅਰ ਸੁਣ ਸੁਆ
ਮੀ ਦੇਵਤਾ ਜੋ ਪਰਮੇਸਰ ਦੇ ਭਗਤ ਹੈਨ ਸੋ ਪਰਉਪਕਾਰੀ ਹੈਨ ਤਿਨ ਕੀ ਦਿਬਦ੍ਰਿ
ਸਟ ਹੈ ਓਨਾ ਦੀ ਚਰਮਦ੍ਰਿਸਟ ਨਾਹੀ ਅਤੇ ਸਚਿਆਰ ਸਾਧ ਕਉ ਸਭ ਕੁਛ ਸੁਝਦਾ
ਹੈ ਜੋ ਏਥੇ ਏਹ ਹੈ ਤੇ ਏਥੇ ਏਹੁ ਕੁਛ ਹੈ ਓਹ ਸਰਬ ਜੀਵਾਂ ਕੇ ਰਿਦੇ ਕੀ ਜਾਣਤੇ ਹੈਂ ਪਰਕ
ਹਿੰਦੇ ਕਿਸੇ ਕੋ ਕੁਛ ਨਾਹੀ ਉਨ ਕੇ ਆਪਨੇ ਰਿਦੇ ਵਿਖੇ ਪ੍ਰਗਾਸ ਹੈ ਜਿਸ ਕੋ ਪਰਮੇਸਰ
ਦਿਆਲ ਹੋਇ ਕਰ ਸਮਾਈ ਬਖਸਤਾ ਹੈ ਸੋਈ ਇਸ ਬਾਤ ਕੌ ਜਾਣਦਾ ਹੈ ਅਰ ਕੋ
ਈ ਨਹੀ ਜਾਣਦਾ ਤਾਂ ਉਸ ਬ੍ਰਾਹਮਣ ਨੇ ਬੇਨਤੀ ਕੀਤੀ ਹੇ ਬਾਬਾ ਜੀ ਜਿਤਨਾ ਸੰਸਾ
ਰ ਹੈ ਸਭ ਮਾਇਆ ਹੀ ਕੋ ਚਾਹੁੰਦਾ ਹੈ ਪਰਮੇਸਰ ਕੌ ਤੋ ਕੋਈ ਨਹੀ ਸਿਮਰਤਾ ਤਿ
ਨ ਕੀ ਗਤ ਹੋਵੇਗੀ ਤਾਂ ਸ੍ਰੀ ਗੁਰੂ ਜੀ ਆਖਿਆ ਹੇ ਸੁਆਮੀ ਜੀ ਕਲਜੁਗ ਵਿ
ਚ ਖਤ੍ਰੀ ਬ੍ਰਾਹਮਣ ਸੰਸਾਰ ਵਿਚ ਸੁਖੀ ਹੈਸਨ ਸੋ ਤਿਨਾ ਨੇ ਤਾ ਆਪਨਾ ਧਰਮ ਕਰ
ਮ ਛਡ ਦਿਤਾ ਹੈ ਅਰ ਪਾਪ ਬੁਧ ਪਕੜੀ ਹੈ ਸੋ ਕੌਣ ਕੌਣ ਪਾਪ ਕਰਦੇ ਹੈਨ ਇਕ
ਬੇਟੀਆ ਕਾ ਦਰਬ ਲੈਣਾ ਸੋ ਬਡਾ ਹੀ ਪਾਪਾ ਦਾ ਪਾਪ ਹੈ ਦੂਸਰਾ ਖਤ੍ਰੀ ਬ੍ਰਾਹਮਣ
ਹੋਇ ਕੇ ਤੁਰਕਾ ਨਾਲ ਮਿਲ ਕੇ ਆਪਨੇ ਬਣਜ ਬਿਪਾਰ ਕਰਦੇ ਹੈਨ ਤੁਰਕਾ ਦੀ

੧੫੪ ਭਾਖਾ ਬੋਲਦੇਹੈਨ ਏਹੁਭੀ ਅਤਅੰਤਪਾਪ ਹੈ ਤੀਜਾ ਪਰਾਈਇ ਸੂਤ੍ਰੀਆਂ ਨਾਲਗਸ
ਟੀਤਦੀਆ ਬਾਤਾ ਕਰਦੇਹੈਨ ਅਰਪਰਾਈ ਨਿੰਦਿਆ ਕਰਨੀ ਬੇਨਹਕ ਏਹੁਭੀਮ
ਹਾਪਾਪਦੇਸਿਰਪਾਪਹੈ ਅਤੇਜਿਥੇ ਪਰਮੇਸਰਦਾ ਜਸਉਚਾਰਹੁੰਦਾਹੋਵੈ ਓਥੇ
ਆਇਕਰ ਬਿਉਹਾਰ ਦੀ ਬਾਤ ਚਲਾਇਦੇਣੀ ਸੋਭੀ ਮਹਾਪਾਪਹੈ ਜੈਸੇਕਹਾਹੈਪ
ਪੀਭਗਤਨਭਾਵਈਹਰਿਪੂਜਾਨਸੁਹਾਇ॥ਮਾਖੀਚੰਦਨਪਰਹਰੈਜਿਹਾਬਿਗੀ
ਧਤਹਜਾਇ॥ਸਰਮਕਰਹੀ ਸਾਕਤਾ ਸਾਧੂਮਿਲੈਨਿਸਿਗਾ॥ਮੁਕਤਧਰਾਰਥਪ
ਈਐਨਾਨਕਪਰੈਨਭੰਗ॥੧॥ਫੇਰਬ੍ਰਹਮਣਨੇਕਹਿਆ ਹੇ ਪਾਤਿਸਾਹਜੀਕਲ
ਜੁਗਵਿਚਐਸਾਹੀਵਰਤਾਰਾ ਵਰਤਦਾਹੈ ਜੀਪਰਜੀ ਸ੍ਰੀਰਾਮਨਾਮਦੇਭਜਨਬਿ
ਨਾਕੋਈਹੋਰਭੀਉਪਾਇਹੈ ਛੁਟਨੇਦਾ ਯਾ ਨਹੀ ਨਾਮਕੇਸਿਮ੍ਰਨੈਕਰਕੇਛੁਟੀਐਗ
ਸੋਮੈਨੂੰ ਆਖੋਤਾਂ ਗੁਰੂਜੀ ਕਹਿਆ ਹੇ ਸੁਆਮੀਜੀ ਪਰਮੇਸਰਜੀਕੇ ਨਾਮਬਿਨਾ
ਮੁਕਤੁਕਦੇਭੀਨਾਹੀਹੋਂਦਾ ਤਾਂ ਗੁਰੂਜੀ ਸਲੋਕ ਕਹਿਆ॥ਕੀਰਤਨਮੈਚਿਤਲਾਵ
ਨੀਤਉਪਜੈਮਨਪਰਤੀਤਪਿਆਰ॥ਸਗਲਪਾਪਕਾਨਾਸਹੋਇ ਮੁਖਉਜਲ
ਹਰਿਦੁਆਰ॥ਬਿਨਾਸਿਮਰਨਜੋਜੀਵਨਾ ਬਿਰਥੇਸਾਸਪਰਾਲ॥ਨਾਨਕਹਰਿਕਾ
ਸਿਮਰਨਸਾਰਹੈ ਹੋਰਛਾਡੁ ਸਗਲਜੰਜਾਲ॥੧॥ਏਹੁ ਸਲੋਕ ਸੁਣਕੈ ਓਹ ਪੰਡਿਤ
ਗੁਰੂ ਜੀਕਾ ਸਿਖ ਹੋਇਆ ਅਰਗੁਰੂ ਜੀਕੀ ਚਰਨੀ ਲਗਾ ਅਰ ਗੁਰੂ ਗੁਰੂ ਜਪਨ
ਲਗਾ ਤਾਂ ਸ੍ਰੀਗੁਰੂ ਜੀਨੇ ਗੁਪਤਾਸਿਖਪਾਸੋ ਉਸਨੂੰ ਠਾਕੁਰਕੀ ਪ੍ਰਤਮਾ ਮਗਾਇ
ਦਿਤੀ ਅਤੇਕਹਿਆ ਹੇ ਸੁਆਮੀਜੀ ਅਸਾ ਤੈਨੂੰ ਸ੍ਰੀਪਰਮੇਸਰ ਜੀਪਾਸੋ ਮਾਲ
ਧਨਰਜਕੇ ਦਿਵਾਇਦਿਤਾਹੈ ਸੋ ਤੂੰ ਏਹੁ ਖਾਹੁ ਅਤੇ ਪਹਿਰ ਰਾਤ੍ਰ ਪਰਮੇਸਰਜੀਕ
ਨਾਮ ਸੁਧ ਆਤਮੇ ਹੋਇਕਰ ਜਿਮਰ ਸੁਣਹੁ ਦੇਵਤਾਜੀ ਜਿਨਕੇ ਆਤਮੇ ਅੰਦਰ
ਸਚਹੈ ਤਿਨਾਕਉ ਸਚ ਮਿਲਿਆ ਜਬਸਚੇ ਸਿਉ ਮਿਲਿਆ ਤਬਦੁਨੀਆਕ
ਰਨਿਕਚੁ॥ਤਾਂ ਉਸਬ੍ਰਹਮਣ ਨੇ ਗੁਰੂਜੀਦੇ ਅਗੇ ਮਥਾ ਟੇਕਿਆ ਤਾਂ ਸ੍ਰੀਗੁਰੂ
ਜੀ ਉਸਬ੍ਰਹਮਣਨੂੰ ਸਿਖਕਰਕੇ ਉਥੋਂ ਵਿਦਿਆ ਹੋਇ ਕਰ ਕਰਤਾਰਪੁਰ ਆਏ

## ਅਗੇ ਸਾਖੀ ਇਕ ਬ੍ਰਹਮਚਾਰੀ ਨਾਲ ਹੋਈ॥

ਤਾਂ ਇਕਦਿਨ ਸ੍ਰੀਗੁਰੂਜੀ ਕਰਤਾਰਪੁਰ ਬੈਠੇ ਹੋਏ ਸਾਨ ਅਤੇ ਇਕ ਅਚਾਰੀ ਬ੍ਰਹਮ
ਣ ਖੁਧਿਆਰਥੀ ਨੇ ਆਨਕੇ ਸ੍ਰੀਗੁਰੂ ਜੀਨੂੰ ਅਸੀਰਬਾਦ ਕੀਤਾ ਅਤੇ ਗੁਰੂਜੀ ਰ
ਸੋਈ ਵਿਚ ਬੈਠੇ ਸੇ ਤਾਂ ਸ੍ਰੀਗੁਰੂਜੀ ਬਚਨ ਕੀਤਾ ਆਉ ਸੁਆਮੀ ਦੇਵ ਪ੍ਰਸਾਦ
ਤਿਆਰ ਹੈ ਤਾਂ ਉਸਬ੍ਰਹਮਣ ਨੇ ਕਹਿਆ ਹੇ ਮਹਾਰਾਜ ਜੀ ਮੈਂ ਇਸ ਧਰਤੀ ਦੀ ਕਰੀ

ਹੋਈ ਰਸੋਈ ਨਾਹੀ ਖਾਂਦਾ ਅਤੇ ਮੈਂ ਹਥ ਭਰ ਧਰਤੀ ਹੋਰ ਖੋਦਾਂਗਾ ਅਤੇ ਚੌਕਾ ਦੇਵਾਂਗਾ ਅ ੧੫੫
ਤੇ ਲਕੜੀਆ ਧੋਇਕੇ ਚੌਕੇ ਵਿਚ ਲੇਵਾਂਗਾ ਅਤੇ ਆਪਨੀ ਹੱਥੀ ਰਸੋਈ ਕਰਕੇ ਖਾ
ਵਾਂਗਾ ਤਾਂ ਸ੍ਰੀ ਗੁਰੂ ਜੀ ਨੇ ਉਸ ਮਿਸਰ ਨੂੰ ਅੰਨ ਕੋਰਾ ਹੀ ਦਿਤਾ ਤਾਂ ਓਹ ਪੰਡਿਤ ਅੰਨ ਜਕੋ
ਰਾਹੀ ਲੈਕਰ ਬਾਹਰ ਗਿਆ ਤਾਂ ਜਾਇਕਰ ਧਰਤੀ ਖੋਦਨ ਲਗਾ ਤਾਂ ਜਿਥੇ ਧਰਤੀ ਖੋ
ਦੇ ਤਾਂ ਓਥੇ ਹੀ ਹਡੀਆ ਨਿਕਲੈਂ ਤਾਂ ਸਾਰਾ ਦਿਨ ਧਰਤੀ ਖੋਦਦਾ ਹੀ ਫਿਰਿਆ ਜਾਂ ਫੇ
ਰ ਭੁਖ ਨਾਲ ਆਤੁਰ ਹੋਇਆ ਤਾਂ ਗੁਰੂ ਬਾਬੇ ਜੀ ਦੀ ਪੈਰੀ ਆਣ ਪਇਆ ਅਰ ਕਹਿ
ਣ ਲਗਾ ਗੁਰੂ ਜੀ ਮੈਂ ਭੁਖਾ ਹਾਂ ਮੈਂਨੂੰ ਆਪਨੀ ਰਸੋਈ ਦਾ ਪ੍ਰਸਾਦਿ ਮਿਲੇ ਜੀ ਤਾਂ ਸ੍ਰੀ
ਗੁਰੂ ਨਾਨਕ ਜੀ ਕਹਿਆ ਹੇ ਸ੍ਵਾਮੀ ਜੀ ਓਹੁ ਸਮਾ ਹੁਣ ਬੀਤ ਗਇਆ ਹੈ ਪਰੰਤੂ ਵ
ਹਿਗੁਰੂ ਆਖਕੇ ਰਸੋਈ ਜਾਕਰ ਬਣਾਇ ਖਾਹੁ ਤਾਂ ਸ੍ਰੀ ਗੁਰੂ ਜੀ ਨੇ ਇਕ ਸਬਦ ਕਹਿ
ਆ ਪੰਡਿਤ ਕੇ ਪ੍ਰਥਾਇ॥ ਰਾਗੁ ਬਸੰਤ ਮ:੧ ਸੁਇਨਾ ਕਾ ਚੌਕਾ ਕੰਚਨ ਕੁਆਰਾ॥
ਰੁਪੇ ਕੀਆ ਕਾਰਾ ਬਹੁਤੁ ਬਿਸਥਾਰਾ॥ ਗੰਗਾ ਕਾ ਉਦਕੁ ਕਰੰਤੇ ਕੀ ਆਗਾ॥ ਗਰੁੜਾ ਖਾ
ਣਾ ਦੁਧ ਸਿਉ ਗਾਡਾ॥ ਰੇ ਮਨ ਲੇਖੈ ਕਬਹੂ ਨ ਪਾਇ॥ ਜਾਮਿ ਨ ਭੀਜੈ ਸਾਚੇ ਨਾਇ॥੧॥
॥ਰਹਾਉ॥ ਦਸ ਅਠ ਲੀਖੇ ਹੋਵੈ ਪਾਸਾ॥ ਚਾਰੇ ਬੇਦ ਮੁਖਾਗਰ ਪਾਠਾ॥ ਪੁਰਬੀ ਨਾਵੈ
ਵਰਨਾਂ ਕੀ ਦਾਤਾ॥ ਵਰਤ ਨੇਮ ਕਰੇ ਦਿਨ ਰਾਤਾ॥੨॥ ਕਾਜੀ ਮੁਲਾਂ ਹੋਵੈ ਸੇਖਾ॥ ਜੋਗੀ
ਜੰਗਮ ਭਗਵੇ ਭੇਖਾ॥ ਕੋ ਗਿਰਹੀ ਕਰਮਾ ਕੀ ਸੰਧਾ॥ ਬਿਨ ਬੂਝੇ ਸਭ ਖੜੀਅਸ ਬੰ
ਧਾ॥੩॥ ਜੇਤੇ ਜੀਅ ਲਿਖੀ ਸਿਰਿ ਕਾਰਾ॥ ਕਰਣੀ ਉਪਰ ਹੋਵਗ ਸਾਰਾ॥ ਹੁਕਮ ਕਰੇ
ਮੂਰਖ ਗਾਵਾਰਾ॥ ਨਾਨਕ ਸਾਚੇ ਕੇ ਸਿਫਤ ਭੰਡਾਰਾ॥੪॥੧॥ ਏਹੁ ਸਬਦ ਸੁਣ ਕਰ ਬ੍ਰ
ਹਮਣ ਨੇ ਸ੍ਰੀ ਗੁਰੂ ਜੀ ਦੇ ਅਗੇ ਮਥਾ ਟੇਕਿਆ ਫੇਰ ਕਹਿਆ ਗੁਰੂ ਜੀ ਮੈਨੂੰ ਸਿਖ ਅ
ਪਣਾ ਕਰੋ ਤਾਂ ਗੁਰੂ ਜੀ ਇਕ ਸਲੋਕ ਆਖਿਆ ॥ਸਲੋਕ ਮ:੧ ਸਚ ਸੰਜਮ ਕ
ਰਣੀ ਕਾਰਾਂ ਨਾਵਣ ਨਾਮ ਜਪੇਹੀ॥ ਨਾਨਕ ਅਗੈ ਉਤਮ ਸੇਈ ਜੇ ਪਾਪਾ ਪੰਧ ਨ ਦੇਵਈ
ਹੇ ਬ੍ਰਹਮਚਾਰੀ ਜੀ ਇਸ ਪਰਕਾਰ ਦਾ ਚੌਕਾ ਕਰੋ ਅਗਰ ਰਿਦੇ ਦੀ ਮਲਨਤਾ ਦੂਰ ਹੋਵੈ
ਤਾਂ ਕਦੀ ਭੀ ਨ ਭਿਟੈ ਜਾਵੈਗੇ ਇਹੁ ਸੁਣਕਰ ਬ੍ਰਹਮਚਾਰੀ ਗੁਰੂ ਜੀ ਦਾ ਸਿਖ ਹੋਇਆ
ਲਗਾ ਪਰਮੇਸਰ ਦਾ ਭਜਨ ਕਰਨਾ॥ ਸੰਪੂਰਨ॥

## ਅਗੇ ਸਾਖੀ ਦੁਨੀ ਚੰਦ ਖਤ੍ਰੀ ਨਾਲ ਹੋਈ॥

ਗੁਰੂ ਜੀ ਇਕ ਸਾਇਤ ਨਾਇਕ ਸ ਕਿਸੇ ਗਿਰਾਇ ਵਿਖੇ ਜਾਇ ਬੈਠੇ ਆਹੇ ਤਾਂ ਓਥੇ ਇਕ ਖ
ਤ੍ਰੀ ਲਾਹੌਰ ਦੀ ਤਸੀਲ ਦਾ ਰਹਿੰਦਾ ਸੀ ਬਡਾ ਧਨਾਢ ਸੀ ਉਸ ਦੇ ਬੂਹੇ ਉਤੇ ਸਤ ਧਜਾ ਗ
ਡੀਆ ਹੋਈਆ ਆਹੇ ਸਨ ਲਖ ਲਖ ਰੁਪਏ ਦੀਆ ਤਾ ਉਸ ਨੇ ਸੁਣਿਆ ਜੋ ਏਥੇ ਗੁਰੂ ਬਾਬ

੧੫੬ ਨਾਨਕ ਜੀ ਆਇਆ ਹੈ ਤਾਂ ਦੁਨੀਚੰਦ ਸ੍ਰੀ ਗੁਰੂ ਜੀ ਦੇ ਪਾਸ ਆਇਆ ਬੜਾ ਆਦਰ
ਭਾਉ ਕਰਕੇ ਸ੍ਰੀ ਗੁਰੂ ਜੀ ਨੂੰ ਘਰ ਲੈ ਆਇਆ ਤਾਂ ਉਸ ਦਿਨ ਉਸ ਦੇ ਘਰ ਮੈਂ ਸਰ
ਧਸੀ ਦੁਨੀਚੰਦ ਨੇ ਦੁਧ ਦਹੀ ਸਭ ਵਸਤੂ ਮੰਗਾਇਕੇ ਬ੍ਰਹਮਣ ਜਿਵਾਏ ਹੈਸਨ ਤਾਂ ਗੁ
ਰੂ ਨਾਨਕ ਜੀ ਨੇ ਉਸ ਨੂੰ ਪੁਛਿਆ ਹੇ ਦੁਨੀਚੰਦ ਅਜ ਤੇਰੇ ਘਰ ਮੈਂ ਕਿਆ ਹੈ ਤਾਂ ਦੁਨੀਚੰ
ਦ ਨੇ ਆਖਿਆ ਗੁਰੂ ਜੀ ਅਜ ਮੇਰੇ ਪਿਤਾ ਦਾ ਸਰਾਧ ਹੈ ਤਿਸ ਦੇ ਨਮਿਤ ਮੈਂ ਸੌ ਬ੍ਰਹਮ
ਣ ਜਿਵਾਇਆ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਆਖਿਆ ਹੇ ਦੁਨੀਚੰਦ ਅਜ ਤੇਰੇ ਪਿ
ਤਾ ਕੋ ਤੀਸਰਾ ਦਿਨ ਹੋਇਆ ਹੈ ਭੁਖਿਆ ਨੂੰ ਅਰ ਤੂੰ ਕਹਿੰਦਾ ਹੈ ਜੋ ਮੈਂ ਸੌ ਬ੍ਰਹਮਣ ਜਿ
ਵਾਇਆ ਹੈ ਉਸ ਦੇ ਨਿਮਤ ਦਾ ਦੁਨੀਚੰਦ ਨੇ ਆਖਿਆ ਗੁਰੂ ਜੀ ਓਹ ਕਿਥੇ ਤਾਂ ਸ੍ਰੀ
ਗੁਰੂ ਜੀ ਨੇ ਆਖਿਆ ਦੁਨੀਚੰਦ ਜੀ ਇਸ ਜਾਗਾ ਥੀਂ ਪੰਜ ਕੋਹ ਤੇ ਹੈ ਇਕ ਮਲ੍ਹਾ
ਹੈ ਉਸ ਮਲ੍ਹੇ ਵਿਚ ਬਘਿਆੜ ਦੇ ਰੂਪ ਭੁਖਾ ਹੈ ਬੈਠਾ ਤੂੰ ਓਥੇ ਪ੍ਰਸਾਦਿ ਲੈ ਜਾਹੁ ਪਰ ਡ
ਰੀਂ ਨਾਹੀ ਅਤੇ ਤੇਰੇ ਜਾਣੇ ਨਾਲ ਉਸ ਦੀ ਮਾਨੁਖ ਬੁਧੀ ਹੋਇ ਆਵੇਗੀ ਅਰ ਪ੍ਰਸਾਦਿ
ਖਾਵੇਗਾ ਤਾਂ ਦੁਨੀਚੰਦ ਪ੍ਰਸਾਦਿ ਲੈਕਰ ਉਥੇ ਗਇਆ ਜੰਗਲ ਦੇ ਵਿਚ ਦੇਖੇ ਤਾਂ
ਇਕ ਮਲ੍ਹੇ ਦੇ ਝਾੜੂ ਤਲੇ ਬੈਠਾ ਹੈ ਬਿਆਕੁਲ ਹੋਇਆ ਹੋਇਆ ਪਾਸ ਬੈਠ ਕੇ ਪ੍ਰਸ
ਾਦਿ ਅਗੇ ਰਖਿਆ ਅਤੇ ਉਸ ਦੀ ਪੈਰੀ ਪਾਇਆ ਦੁਨੀਚੰਦ ਨੇ ਮੁਖ ਥੀਂ ਕਹਿਆ
ਹੇ ਪਿਤਾ ਜੀ ਮੈਂ ਤਾਂ ਤੇਰੇ ਨਾਮ ਦਾ ਸੌ ਬ੍ਰਹਮਣ ਖੁਲਾਇਆ ਹੈ ਤਾ ਉਸ ਦੀ ਮਾਨੁਖ ਬੁ
ਧ ਹੋਇ ਆਈ ਸ੍ਰੀ ਬਾਬਾ ਜੀ ਦੇ ਬਚਨ ਕਰ ਤਾਂ ਦੁਨੀਚੰਦ ਨੇ ਆਖਿਆ ਹੇ ਪਿਤਾ ਜੀ ਤੁ
ਸੀਂ ਤੇ ਬੜੇ ਉਤਮ ਲੋਕ ਥੇ ਸੁਭ ਕਰਮੀ ਥੇ ਏਹ ਬਘਿਆੜ ਕੀ ਦੇਹ ਤੁਸਾ ਕਿਉ ਪਾਈ
ਤਾਂ ਏਹੁ ਸੁਣਕਰ ਉਸ ਨੇ ਆਖਿਆ ਹੇ ਪੁਤ੍ਰ ਏਹ ਮੇਰੀ ਦਸਾ ਇਸ ਕਰਕੇ ਹੋਈ ਹੈ ਜੋ
ਮੈਨੂੰ ਪੂਰਾ ਗੁਰੂ ਨਹੀ ਮਿਲਿਆ ਆਹਾ ਅਤੇ ਜਦ ਮੇਰੇ ਅੰਤ ਕਾ ਸਮਾ ਆਇਆ
ਥਾ ਉਸ ਵੇਲੇ ਮੇਰੇ ਆਸ ਪਾਸ ਕਿਸੇ ਨੇ ਮਾਸ ਰਿੰਨਿਆ ਸੀ ਉਸ ਦੀ ਵਾਸਨਾ ਮੈਨੂੰ
ਪਹੁੰਚੀ ਤਉ ਮੇਰਾ ਜੀਉ ਉਸ ਦੇ ਖਾਨ ਨੂੰ ਲੋਭਿਆ ਸੀ ਇਸ ਕਰਕੇ ਮੇਰੇ ਕੋ ਏਹੁ ਜਨਮ
ਮਿਲਿਆ ਹੈ ਇਸ ਤੇ ਹੇ ਪੁਤ੍ਰ ਤੁਝ ਕੋ ਭੀ ਏਹੀ ਚਾਹੀਏ ਜੋ ਪੂਰੇ ਗੁਰੂ ਕਉ ਮਿਲਕਰ
ਆਪਣ ਜਨਮ ਸੁਧਾਰ ਲੇਹੁ ਓਹੁ ਭੋਜਨ ਉਸ ਨੇ ਖਾਧਾ ਤਾ ਦੁਨੀਚੰਦ ਉਠਕਰ ਆ
ਪਣੇ ਘਰ ਨੂੰ ਆਇਆ ਆਇਕਰ ਗੁਰੂ ਜੀ ਕੇ ਚਰਣਾਂ ਉਪਰ ਮਥਾ ਟੇਕਿਆ ਅ
ਰ ਪਿਤਾ ਦੀ ਦਸਾ ਦੇਖਕਰ ਵਡਾ ਭੈ ਭੀਤ ਹੋਇਆ ਗੁਰੂ ਜੀ ਦੇ ਪਾਸ ਅਰਜ ਕੀਤੀ
ਓਸ ਹੇ ਸਤਿਗੁਰੂ ਜੀ ਏਹੁ ਸਤ ਲਖ ਰੁਪਆ ਮੇਰੇ ਪਾਸ ਹੈ ਸੋ ਕਿਰਪਾ ਕਰਕੇ ਏਹੁ
ਦਾਇਆ ਕਰੋ ਮੇਰੇ ਉਪਰ ਜੋ ਇਸ ਦੇ ਵਿਚ ਮੇਰਾ ਧਿਆਨ ਰਹੇਗਾ ਤਾਂ ਮੇਰੀ ਗਤਿ ਕਿ

ਅਜਾਣੀਏਕਿਸਤਰਾਂਹੋਵੈਗੀ ਹੇ ਪ੍ਰਭੂਜੀ ਏਹੁ ਅਗਲੀਦਰਗਾਹੁ ਵਿਚ ਮੇਰਾ ਕਿਆ ੧੫੭
ਹਾਲਕਰੇਗੀ ਇਸਮਾਇਆਕੋ ਮੇਰੇਸਾਥ ਪਰਲੋਕਵਿਚ ਜਾਣੇਕਾ ਯਤਨਦਸੋ ਜਿਸ
ਕਰਕੇ ਏਹੁ ਲੋਕ ਪ੍ਰਲੋਕ ਵਿਚਸਹਾਇਤਾਹੋਵੇ ਹੇ ਮਹਾਰਾਜ ਮੇਰੇਪਰ ਦਇਆਕਰੋ ਏ
ਤਨਾਕਹਿਕਰ ਗੁਰੂਜੀਦੀਚਰਨੀ ਲਗਾ ਬਹੁਤਾ ਅਧੀਨ ਦੇਖਕੇ ਸਾਹਿਬਗੁਰੂ ਨਾਨਕ-
ਜੀਦੇ ਮਨਿ ਮਿਹਰ ਆਈ ਤਾਂ ਕਹਿਓਨੇ ਹੇ ਦੁਨੀਚੰਦ ਏਹੁ ਮਾਇਆਨੂੰ ਪਰਮੇਸਰਦੇਅ
ਰਥ ਸੰਤਾਂ ਸਾਧਾਂ ਪਰਮੇਸਰਕੇ ਪਿਆਰਿਆਂਕੋ ਖਵਾਇਦੇਹ ਇਸ ਬਾਤ ਦੇ ਜਾਮਨ
ਹਮਹੈਂ ਏਹੁ ਕਾਰਜ ਕਰਨੇ ਕਰਕੇ ਤੇਰੇਨਾਲ ਚਲੇਗੀ ਮਾਇਆਕੇ ਪ੍ਰਥਾਇ ਗੁਰੂਜੀ
ਨੇ ਸਬਦ ਕਹਿਆ ਸਿਰੀਰਾਗ ਮਹਲਾ ੧ ਮਛੁਲੀਜਾਲੁਨਜਾਣਿਆਸਰੁਖਾ
ਰਾਅਸਗਾਹੁ॥ਅਤਿਸਿਆਣੀਸੋਹਣੀਕਿਉਕੀਤੋਵੇਸਾਹੁ॥ਕੀਤੇਕਾਰਣਪਾਕੜੀ
ਕਾਲਨਟਲੈਸਿਰਾਹੁ॥੧॥ਭਾਈਰੇਇਉਸਿਰਜਾਣਹੁਕਾਲੁ॥ਜਿਉਮਛੀਤਿਉਮਾ
ਣਸਾਪਵੈਅਚਿੰਤਾਜਾਲੁ॥੧॥ਰਹਾਉ॥ਸਭੁਜਗੁਬਾਧੋਕਾਲਕੋਬਿਨਗੁਰਕਾਲ
ਅਫਾਰੁ॥ਸਚਰਤੇਸੇਉਬਰੇਦੁਬਿਧਾਛੋਡਿਵਿਕਾਰ॥ਹਉਤਿਸਕੈਬਲਿਹਾਰਣੈਦ
ਰਿਸਚੈਸਚਿਆਰ॥੨॥ਸੀਚਾਨੇਜਿਉਪੰਖੀਆਜਾਲੀਬਧਕਹਾਥ॥ਗੁਰਿਰਾਖੇ
ਸੇਉਬਰੇਹੋਰਫਾਥੇਚੋਗੇਸਾਥ॥ਬਿਨਨਾਵੈਚੁਣਿਸੁਟੀਅਹਿਕੋਇਨਾਸੰਗੀਸਾਥ॥
ਥੁ॥ਸਚੋਸਚਾਆਖੀਐਸਚੇਸਚਾਥਾਨ॥ਜਿਨੀਸਚਾਮੰਨਿਆਤਿਨਮਨਸਚਧਿਅ
ਨਾ॥ਮਨਮੁਖਸੂਚੇਜਾਣੀਅਹਿਗੁਰਮੁਖਜਿਨਾਗਿਆਨਾ॥੪॥ਸਤਿਗੁਰਅਗੈ-
ਅਰਦਾਸਕਰਸਾਜਨਦੇਇਮਿਲਾਇ॥ਸਾਜਨਿਮਿਲਿਐਸੁਖਪਾਇਆਜਮ
ਦੂਤਮੁਏਬਿਖਖਾਇ॥ਨਾਵੈਅੰਦਰਹਉਵਸਾਨਾਉਵਸੈਮਨਆਇ॥੫॥ਬਾਝੁ
ਗੁਰੂਗੁਬਾਰਹੈਬਿਨਸਬਦੈਬੂਝਨਪਾਇ॥ਗੁਰਮਤੀਪ੍ਰਗਾਸੁਹੋਇਸਚਰਹੈਲਿ
ਵਲਾਇ॥ਤਿਥੈਕਾਲਨਸੰਚਰੈਜੋਤੀਜੋਤਿਸਮਾਇ॥੬॥ਤੂੰਹੈਂਸਾਜਨਤੂੰਸੁਜਾਣ
ਤੂੰਆਪੇਮੇਲਣਹਾਰ॥ਗੁਰਸਬਦੀਸਾਲਾਹੀਐਅਤਿਨਾਪਾਰਾਵਾਰ॥ਤਿਥੈਕਾ
ਲਨਅਪੜੈਜਿਥੈਗੁਰਕਾਸਬਦਅਪਾਰ॥੭॥ਹੁਕਮੀਸਭੇਊਪਜਹਿਹੁਕਮੀਕਾਰ
ਕਮਾਹਿ॥ਹੁਕਮੀਕਾਲੈਵਸਹੈਹੁਕਮੀਸਚਸਮਾਹਿ॥ਨਾਨਕਜੋਤਿਸਭਾਵੈਸੋਥੀਐ
ਇਨਾਜੰਤਾਵਸਕਿਛੁਨਾਹਿ॥੮॥੧॥ ਏਹੁਬਚਨਸੁਣਕਰਦੁਨੀਚੰਦਗੁਰੂਜੀ
ਕੀਚਰਨੀਲਗਾਤੇਹਥਬੰਨਕੇਕਹਿਓਸਗੁਰੂਜੀਮੈਨੂੰਕੋਈਟਹਿਲਦਸੋਜੀਤਾਂ
ਗੁਰੂਜੀਨੇਇਕਸੂਈਦਿਤੀਤੇਕਹਿਆਦੁਨੀਚੰਦਸੂਈਅਸਾਡੀਤੂੰਰਖਅਸੀਤੇ
ਰੇਪਾਸੋਂਅਗਲੀਦਰਗਾਹਮੇਂਲੇਵਾਂਗੇਤਾਂਦੁਨੀਚੰਦਸੂਈਲੈਕੇਆਪਨੇਘਰਆ

੧੫੮ ਇਕੇ ਇਸਤ੍ਰੀਕੋ ਕਹਾ ਏਹੁ ਸੂਈ ਸ੍ਰੀਗੁਰੂ ਜੀਨੇ ਦਿਤੀ ਹੈ ਅਤੇ ਬਚਨ ਕੀਤਾ ਹੈ ਸੋ ਜੇ
ਏਸੂਈ ਤੇਰੇ ਪਾਸੋਂ ਅਗਲੀ ਦ੍ਰਗਾਹ ਵਿਚ ਮੰਗਲੇਵਾਂਗੇ ਤਾਂ ਇਸਤ੍ਰੀ ਨੇ ਕਹਿਆ ਹੇ
ਪਰਮੇਸਰ ਜੀ ਕੇ ਸਰੂਪ ਤੇਰੇ ਨਾਲ ਏਹੁ ਸੂਈ ਅਗੇ ਕਿਉਕਰ ਚਲੇਗੀ ਏਹੁ ਸਰੀਰ
ਕੋ ਲੈਕਰ ਮਾਤਾ ਦੇ ਪੈਦਾ ਹੋਤਾ ਹੈ ਜਬ ਇਸ ਦੇਹ ਸੇ ਪ੍ਰਾਣ ਨਿਆਰੇ ਹੋਤੇ ਹੈਂ ਤਬ ਏਹੁ ਦੇਹ
ਭੀ ਜਲਾਈ ਜਾਂਦੀ ਹੈ ਯਾ ਦਬਾਇ ਦਿੰਦੇ ਹੈਨ ਜਿਮੀਨ ਮੇਂ ਜਾਂ ਦਰਿਆਵੇ ਜਲ ਮੇਂ ਰੁੜ੍ਹਾਇ
ਦੇਂਦੇ ਹਨ ਸਰੀਰ ਤਕ ਤਾਂ ਨਾਲ ਜਾਂਦਾ ਨਹੀ ਸੂਈ ਕਿਸ ਤਰਾ ਜਾਵੇਗੀ ਇਸ ਸੂਈ ਨੂੰ
ਮੋੜ ਲਵਿਓ ਅਤੇ ਏਹੁ ਸੰਤ ਪੂਰਨ ਪੁਰਖ ਹੈਨ ਜਿਸ ਤਰਾ ਆਖਦੇ ਹੈਨ ਓਹ ਕਰੋ ਤਾਂ
ਦੂਨੀਚੰਦ ਨੇ ਕਹਿਆ ਹੇ ਬੰਦੀ ਪਰਮੇਸਰ ਦੀਏ ਓਹ ਤਾਂ ਏਹੁ ਬਚਨ ਕਹਿੰਦੇ ਹੈਨ ਏਹੁ
ਮਾਇਆ ਜੋ ਤੁਹਾਡੇ ਪਾਸ ਹੈ ਸਤ ਲਖ ਇਸ ਦੌਲਤ ਨੂੰ ਪਰਮੇਸਰ ਦੇ ਅਰਥ ਦੇ ਜੋ ਕੋਈ
ਓ ਭੁਖੇ ਕੋ ਰੋਟੀ ਨੰਗੇ ਕੋ ਕਪੜਾ ਹੋਰ ਗਰੀਬਾਂ ਨੂੰ ਦੇਵੋ ਤਾਂ ਤੁਮਾਰੇ ਸਾਥ ਜਾਵੇਗੀ ਤਾਂ ਓ
ਹੁ ਇਸਤ੍ਰੀ ਭਰਤਾ ਦੋਨੋ ਗੁਰੂ ਜੀ ਕੀ ਚਰਨੀ ਆਇ ਲਗੇ ਅਤੇ ਮੁਖ ਥੀ ਕਹਿਓਨੇ
ਹੇ ਪ੍ਰਭੁ ਜੀ ਇਸ ਸੰਸਾਰ ਤੇ ਪਾਰ ਕਰੋ ਹਮ ਆਪ ਦੀ ਸਰਨ ਹੈਂ ਤਾਂ ਗੁਰੂ ਜੀ ਨੇ ਸਲੋਕੁ
ਕਹਿਆ॥ ਮ:੧ ਲਖ ਮਣ ਸੁਇਨਾ ਲਖ ਮਣ ਰੁਪਾ ਲਖ ਸਾਹਾ ਸਿਰ ਸਾਹਾ
॥ਲਖ ਲਸ਼ਕਰ ਲਖ ਵਾਜੇ ਨੇਜੇ ਲਖੀ ਘੋੜੀ ਪਾਤਿਸਾਹਾ ਜਿਥੈ ਸਾਇਰ ਲੰਘ
ਣਾ ਅਗਨਿ ਪਾਣੀ ਅਸਗਾਹਾ ਕੰਧੀ ਦਿਸਿ ਨ ਆਵਈ ਧਾਹੀ ਪਵੈ ਕਹਾਹਾ ਨਾ
ਨਕ ਓਥੈ ਜਾਣੀਐ ਸਾਹ ਕਈ ਪਾਤਸਾਹਾ॥੧॥ ਏਹੁ ਬਚਨ ਸੁਨ ਕੇ ਦੂਨੀਚੰਦ ਨੇ ਅ
ਤੇ ਉਸ ਦੀ ਇਸਤ੍ਰੀ ਨੇ ਦੋਨੋ ਹਾਥ ਜੋੜ ਕਰ ਗੁਰੂ ਜੀ ਦੀ ਉਸਤਤ ਕਰਨੇ ਲਗੇ ਬੜੀ ਸਰ
ਧਾ ਕਰਨ ਲਗੇ ਬੜੀ ਸਰਧਾ ਕੇ ਸਾਥ ਕਿ ਹੇ ਪਰਮੇਸਰ ਰੂਪ ਕ੍ਰਿਪਾਨਿਧਾਨ ਹੇ
ਦੀਨਾ ਨਾਥ ਜੀ ਦੀਨਾ ਬੰਧ ਸੁਆਮੀ ਹੇ ਪ੍ਰਭੂ ਅੰਤਰਜਾਮੀ ਆਪ ਨੇ ਬੜੀ ਕਿਰਪਾ
ਕੀਤੀ ਹੈ ਸਾਡੇ ਉਪਰ ਅਬ ਹਮ ਕ੍ਰਿਤਾਰਥ ਭਏ ਹਾਂ ਜੈਸਾ ਆਪ ਕਹੋਗੇ ਤੈਸਾ ਹੀ
ਕਰੈਂਗੇ ਹੇ ਪ੍ਰਭ ਜੀ ਤਾਂ ਗੁਰੂ ਨਾਨਕ ਜੀ ਕਹਿਆ ਹੇ ਦੂਨੀਚੰਦ ਏਹੁ ਪਦਾਰਥ ਕੋ ਸੀ
ਚੀਦਾ ਹੈ ਤਾਂ ਕਈ ਪਾਪ ਹੁੰਦੇ ਹਨ ਵਲ ਛਲ ਕਰੀਦੇ ਹੈਨ ਤਾਂ ਇਕਠਾ ਹੁੰਦਾ ਹੈ ਫੇਰ
ਨਾਲ ਨਹੀ ਜਾਂਦਾ ਇਕਠਿਆ ਕਰਦਿਆ ਆਰਬਲਾ ਬੀਤ ਜਾਂਦੀ ਹੈ ਤੇ ਏਹੁ ਧਰਿ
ਆ ਰਹਿ ਜਾਂਦਾ ਹੈ ਏਹੁ ਜੀਵ ਦੇਹ ਤੇ ਨਿਆਰਾ ਹੋਇ ਜਾਂਦਾ ਹੈ ਜੇਹੜੇ ਪਾਪ ਕੀਤੇ ਹੋਏ ਹੈ
ਦੇ ਹੈਨ ਸੋ ਭੋਗਣੇ ਪੈਂਦੇ ਹੈਨ ਬਿਨਾ ਪੁੰਨ ਕੀਤੇ ਏਹੁ ਧਨ ਕਿਸੇ ਕੰਮ ਨਾਹੀ ਇਸ ਪ੍ਰਾਣੀ ਦੇ
ਤਿੰਨ ਮਿਤ੍ਰ ਹੈਨ ਇਕ ਪਦਾਰਥ ਦੂਜਾ ਪਰਵਾਰ ਤੀਸਰਾ ਕਰਮ ਜਿਤਨਾ ਚਿਰ ਏਹੁ
ਪ੍ਰਾਣ ਦੇਹ ਮੇਂ ਹੈਨ ਉਤਨਾ ਚਿਰ ਪਦਾਰਥ ਸੰਗੀ ਹੈ ਜਿਸ ਵੇਲੇ ਮਰ ਗਿਆ ਧਨ ਦੇ

ਮਾਲਕਹੋਰਹੋਗਏ ਸਨਬੰਧੀ ਸਮਸਾਨਮੇ ਜਾਇਕਰਜਲਾਇਆਇ ਪਾਣੀਨੂੰਜੇ
ਨਾਵਾਸਤੇ ਛਲਵਲਕਰਦਾਸੀ ਤਨਦੇ ਦਾਹਤੀਕਰਪਰਵਾਰ ਸੰਗੀਰਹਿਆ ਤੇ
ਜੋਕਰਮਾਇਸਦੇਮਿਤ੍ਰਓਹੁ ਪ੍ਰਲੋਕਤੀਕਰਨਾਲਰਹੇਭਲੇ ਬੁਰੇਕਾਫਲਦੇਕਰ
ਹਟਤੇਹੈਂ ਇਸੀਵਾਸਤੇਹੇ ਦੁਨੀਚੰਦ ਸੁਭਕਰਮਕਰੋ ਪਦਾਰਥਕੋ ਪਰਮੇਸਰਕੇਅ
ਰਥਖਰਚਕਰੋ ਜੋਸਕਰਕੇ ਤੁਹਾਡੇ ਲੋਕਪਰਲੋਕਵਿਚ ਸਹਾਇਤਾਕਰੇ ਇਸ
ਲੋਕਮੇਂਜਸਹੋਵੇਗਾ ਪ੍ਰਲੋਕਵਿਚ ਸੁਖਭੋਗੋਗੇ ਸਤਿਗੁਰੂਜੀਕਾ ਬਚਨਮਾਨ
ਕਰਦੁਨੀਚੰਦਨੇ ਸਤਲਖਕੇ ਪਰਮੇਸਰਕੇ ਅਰਥਦਾਨਕੀਆ ਇਸਤ੍ਰੀਭਰਤ
ਦੋਨੋ ਗੁਰੂਜੀਕੇਸਿਖਹੋਏ ਲਗੇ ਗੁਰੂਗੁਰੂ ਜਪਨ ਸਤਿਸੰਗਤਕਰਦੇਰਹਨ ਆ
ਏ ਸੰਤਦੀ ਸੇਵਾਕਰਨ ਛਾਦਨਭੋਜਨਦੀ ਸ੍ਰੀ ਵਾਹਿਗੁਰੂ ਜਪਣੇ ਤੇ ਨਿਹਾਲਹੋਏ
ਤਹਾਂਤੇ ਗੁਰੂਜੀਚਲੇ ਤਾਮਰਦਾਨੇਨੂੰ ਗੁਰੂਜੀ ਆਖਿਆ ਹੇ ਮਰਦਾਨਾ ਬੇਬੇਜੀਯਾ
ਦਕੀਤਾਹੈ ਚਲੋ ਸੁਲਤਾਨਪੁਰ ਚਲੀਏ ਬੇਬੇਜੀਕੀਖੁਸੀਕਰੀਏ ਇਤਨਾਕਹਿ
ਤੇਹੀ ਸੇ ਤੁਰਤ ਸੁਲਤਾਨਪੁਰ ਜਾਇਪਹੁੰਚੇ ਬੇਬੇਜੀਦੇ ਘਰ ਜਾਇਵੜੇ ਤੁਲ
ਸਾਨੇ ਕਹਿਆ ਬਹੂਜੀ ਤੁਹਾਡਾ ਭਾਈਜੀ ਆਇਆਹੈ ਏਹੁਸੁਣਕਰਬੜੀਪ੍ਰ-
ਸੰਨਹੋਈ ਬੰਦਨਾਕਰਨੇਵਾਸਤੇ ਦੌੜੀ ਅਤੇ ਨੇਤ੍ਰਥੀਜਲਆਇਗਿਆ ਤਾਂ ਗੁਰੂਜੀ
ਨੇ ਬੇਬੇਜੀਦਾਸਿਰ ਆਪਨੇਦੋਨੋਹਥਾਂਤੇ ਲੈਲਿਆ ਅਰਮੰਜਾਬਿਛਾਥਾ ਗੁਰੂ
ਜੀਬੈਠਗਏ ਕੁਸਲਪੂਛਾ ਗੁਰੂਜੀਕੋ ਬੇਬੇਜੀਨੇ ਇਤਨੇਮੇ ਜੈਰਾਮਜੀ ਨੇ ਸੁਣਿ
ਆਕਿ ਭਾਈਜੀ ਆਏਹੈਨ ਉਸੀਛਿਨਮੇ ਜੈਰਾਮਜੀ ਆਏ ਦਰਸਨਕਰਕੇ ਬਡੇ
ਪ੍ਰਸੰਨਹੋਏ ਬਾਬਾਜੀਕੋਬੰਦਨਾਕਰਕੇ ਭਾਈਆਜੈਰਾਮਜੀਪਾਸਬੈਠਗਏ ਪ੍ਰੇਮ
ਸਹਿਤਕੁਸਲਖੇਮਪੂਛਾ ਅਰਕਹਾ ਬੇਬੇਜੀਨੇ ਭਾਈਜੀ ਬੜੀਮੁਦਤਹੋਗਈਹੈ
ਆਪਨੇਦਰਸਨਨਹੀਂਦੀਆ ਸਾਨੂੰਬਿਸਾਰਛਡਿਆਹੈ ਆਪਦੇ ਦਰਸਨਕਰ
ਨੇਕਰ ਸਾਡਾਮਨਬੜਾ ਆਨੰਦਹੁੰਦਾਹੈ ਤਾਂ ਇਤਨੇਮੈਂ ਜੈਰਾਮਨੇਕਹਿਆ ਆਪ
ਏਥੇਹੀਰਹੀਏ ਗੋਬਿੰਦ ਬੈਠੇਸਿਮਰੀਏ ਸਾਨੂੰਬੜਾਆਨੰਦਦੇਵੇਗਹੋ ਇਤਨੇਮੈਂ-
ਸਿਰੀਚੰਦਜੀਭੀ ਬਾਹਰਤੇ ਆਏਗਏ ਨਮਸਕਾਰ ਬਾਬੇਜੀਦੇ ਚਰਨਾਪੁਰਕੀਯ
ਸਮੀਪਬੈਠਗਏ ਸਤਿਗੁਰੂਜੀਨੇਕਹਿਆ ਭਾਈਆਜੀ ਰਟਨਕਰਨੇਕਰਹੁਣ
ਆਪਦੇਪਾਸ ਨਹੀਰਹਾਜਾਂਦਾ ਜਦੋਂ ਯਾਦਕਰੋਗੇ ਮੈਂਤਦੋਹੀ ਤੁਹਾਡੇਪਾਸ ਆ
ਇਪਹੁੰਚਾਂਗਾ ਦੇਰਤੋਬਿਨਾ ਬਹੁਤਪ੍ਰਕਾਰਕਰਕੇ ਧੀਰਜਦੀਆ ਤਾੜੀ ਸੁਲਤਾਨਪੁਰਮੇਂ
ਰਹੇ ਜਬਪ੍ਰਾਤਕਾਲ ਸਮਾਹੂਆ ਬੇਬੇਜੀਕੋ ਜੈਰਾਮਕੋ ਸਿਰੀਚੰਦ ਸਭਕੋ ਮਿਲਕਰਧੀ

੧੬੦ ਰਜਦੀਆਤੇਗਮੂਕਰਤੇਭੁਏਮਾਤਾਪਿਤਾਕੋਆਇਕਰਮਿਲੇਕਰਤਾਰਪੁਰਮੈਂਆਏ
ਮਰਦਾਨੇਆਖਿਆਗੁਰੂਜੀਮੈਂਆਪਨੇਸਨਬੰਧੀਆਨੂੰਤਿਲਵੰਡੀਜਾਇਕੇਮਿਲ
ਆਵਾਂਸੁਨਕਰਕ੍ਰਿਪਾਨਿਧਾਨਹਸੇਅਰਕਹਿਆਮਰਦਾਨਾਤੇਰੇਸਨਬੰਧੀਆਨੂੰਮਰ
ਨਨਹੀਦੇਂਦੇਸਾਡੇਹੁੰਦਿਆਸੰਬੰਧੀਆਂਦੀਚਿੰਤਾਨਾਕਰਤੇਰੇਟਬਰਕੋਜਮਨੂੰਪ
ਹੁੰਚਨਨਹੀਦੇਂਦੇਹਛਾਹੁਣਤੇਰੇਮਨਮੈਂਸਨਬੰਧੀਆਂਕਾਮੋਹਜਾਗਿਆਹੈਜਾਹੁਮਿ
ਲਆਓਬਹੁਤਾਚਿਰਨਾਲਾਵੀਤਾਂਮਰਦਾਨੇਆਖਿਆਜੀਮੈਂਕਿਆਲੈਕੇਘਰਜਾ
ਵਾਂਖਾਲੀਜਾਵਾਂਓਨਾਨੂੰਕਿਆਲੈਜਾਵਾਂਮੇਰੇਹਥਦੀਤਰਫਦੇਖਨਗੇਸਤਿਗੁਰੂ-
ਜੀਨੇਕਹਿਆਰੋੜ੍ਹਿਆਂਦੀਮੁਠਭਰਕੇਕਪੜ੍ਹੇਦੇਪਲੇਬੰਨਲੈਜਿਸਾਨਕਰੀਘਰਜਾਕੇਖੋ
ਲੀਂਜੋਕੁਛਰਾਹੇਂਗਾਸੁਹੋਇਜਾਵੇਗਾਤਾਂਮਰਦਾਨੇਓਸੇਤਰਾਕੀਤਾਰੋੜ੍ਹਿਆਂਦੀਮੁਠ
ਭਰਲਈਕਪੜ੍ਹੇਦੇਪਲੇਬੰਨਕੇਟੁਰਗਿਆਬੜਾਖੁਸੀਹੋਇਘਰਨੂੰਗਿਆਅ
ਪਨੇਪਰਵਾਰਨੂੰਜਾਇਮਿਲਿਆਪਾਲਿਓਂਖੋਲਕੇਘਰਦਿਆਂਨੂੰਦਿਤੇਸੋਨੇਦੇ
ਰੋੜ੍ਹੇਹੋਇਗਏਬੜੇਖੁਸੀਹੋਏਲੋਕਾਂਨੇਸੁਣਿਆਮਰਦਾਨਾਸੋਨੇਦੇਰੋੜ੍ਹੇਲਿਆਇਆ
ਹੈਲੋਕਪੁਛਣਆਵਨਤੇਬਾਬੇਨਾਨਕਜੀਦੀਕੁਸਲਪੁਛਣਬੜੀਮਧਰਬਾਣੀ
ਸਾਥਮਰਦਾਨਾਸਰਬਕੋਕਹੈਕੁਸਲਆਨੰਦਹੈਤੇਸਭਕੋਪ੍ਰਸੰਨਹੋਇਕੇਮਿਲਿਜ
ਕੋਈਕਾਲਮਰਦਾਨਾਆਪਨੇਸਨਬੰਧੀਆਨੂੰਮਿਲਕੇਗੁਰੂਜੀਪਾਸਆਇਆ
ਸਾਖੀਪੂਰੀਹੋਈ।

**ਅਗੇਸਾਖੀਬਾਬੇਜੀਦੇਘਰਦਾਸੀਦੀ।** ੫

ਇਕਦਿਨਸਤਿਗੁਰੂਜੀਕਰਤਾਰਪੁਰਮੈਂਆਪਨੇਘਰਵਿਚਸੁਖਨਾਲਸੁਤੇਹੋਏਹੈ
ਸਨਅਤੇਰਸੋਈਤਿਆਰਹੋਇਰਹੀਸੀਜਬਰਸੋਈਤਿਆਰਕਰਕੇਰਸੋਈਏਨੇਮਾ
ਤਾਜੀਕੋਕਹਿਆਮਾਤਾਜੀਰਸੋਈਤਿਆਰਹੈਤਾਂਮਾਤਾਜੀਆਪਕਿਸੀਕਾਰਜਮੈਂ
ਬੈਠੇਥੇਆਪਨੀਦਾਸੀਕੋਕਹਿਆਅਰੀਜਾਇਕੇਗੁਰੂਨਾਨਕਜੀਕੋਜਗਾਇਲਿ
ਆਉਤਾਂਓਹਲੌਂਡੀਗੁਰੂਜੀਕੋਲਗੀਜਗਾਵਣਹੋਰਤਾਂਉਸਪਾਸੋਂਕੁਛਨਾਹੋਇ
ਆਇਆਆਪਣੀਜਿਹਬਾਨਾਲਲਗੀਗੁਰੂਜੀਦੇਚਰਨਚਟਣਤਾਂਚਰਨਚਟ
ਨੇਹੀਨਾਲਲੌਂਡੀਦੀਦਿਬਦ੍ਰਿਸਟਹੋਗਈਅਰਅਗਮਨਿਗਮਦੀਸੋਝੀਹੋਇਗਈ
ਸਤਿਗੁਰੂਜੀਸਮੁੰਦ੍ਰਦੇਕਿਨਾਰੇਪਰਖੜ੍ਹੇਹਨਕਿਸੇਸਿਖਦਾਬੇੜ੍ਹਾਸਮੁੰਦ੍ਰਵਿਚਡੋ
ਲਿਆਗੁਰੂਜੀਪਾਰਕਰਦਿਤਾਬੇੜ੍ਹੇਨੂੰਏਹੁਕੌਤਕਦੇਖਕੇਲੌਂਡੀਉਠਕਰਮਾਤਾ
ਜੀਪਾਸਆਈਅਤੇਆਇਕਰਕਹਿਆਮਾਤਾਜੀਗੁਰੂਜੀਏਥੇਨਹੀਜਾਆਵ
ਨਗੇਤਾਂਜਗਾਵਾਂਗੀਤਾਂਮਾਤਾਜੀਨੇਸੁਨਕਰਕਹਿਆਅਰੀਗੁਰੂਜੀਤਾਂਸੁਤੇ

ਪਏ ਆਹੇ ਦਾਸੀ ਨੇ ਕਹਿਆ ਮਾਤਾ ਜੀ ਗੁਰੂ ਜੀ ਤਾਂ ਸਮੁੰਦ੍ਰ ਵਿਚ ਸਿਖਾਂ ਦਾ ਬੇੜਾ ਕਢਦੇ ਹੈਨ ਏ ੧੬੧
ਹ ਸੁਣ ਕਰ ਮਾਤਾ ਚੁਪ ਕਰ ਰਹੀ ਜਦ ਗੁਰੂ ਜੀ ਜਾਗੇ ਤਾਂ ਮਾਤਾ ਜੀ ਨੇ ਆਖਿਆ ਸੁਣੋ ਜੀ
ਏਹੁ ਲੌਂਡੀ ਭੀ ਅਜ ਸਾਨੂੰ ਮਸਕਰੀਆਂ ਕਰਨ ਲਗੀ ਹੈ ਤਾਂ ਗੁਰੂ ਜੀ ਕਹਿਆ ਕਿਆ ਬਾਤ
ਹੈ ਅਤੇ ਇਸ ਕੀ ਕਿਆ ਮਜਾਲ ਹੈ ਜੀ ਤੁਸਾਨੂੰ ਏਹੁ ਕੁਛੁ ਆਖੇ ਜੀ ਤਾਂ ਮਾਤਾ ਨੇ ਕਹਿਆ ਹੇ
ਪ੍ਰਭ ਜੀ ਰਸੋਈ ਏਨੇ ਰਸੋਈ ਤਿਆਰ ਕਰਕੇ ਕਹਿਆ ਭੋਜਨ ਆਇਕੇ ਕਰਹੁ ਜੀ ਤਾਂ ਮੈਨੇ
ਇਸਕੋ ਕਹਿਆ ਅਰੀ ਜਾਹਿ ਗੁਰੂ ਜੀ ਕੋ ਜਗਾਇਕੇ ਕਹੁ ਰਸੋਈ ਪਾਓ ਇਸ ਨੇ ਆਇਕੇ
ਕਹਿਆ ਗੁਰੂ ਜੀ ਤੌ ਸਮੁੰਦ੍ਰ ਵਿਚ ਸਿਖਾਂ ਦਾ ਬੇੜਾ ਪਾਰ ਕਢਦੇ ਹੈਨ ਜਦ ਆਵਨਗੇ ਤਦ
ਜਗਾਵਾਂਗੀ ਏਹੁ ਸੁਣ ਕਰ ਗੁਰੂ ਜੀ ਬਚਨ ਕੀਤਾ ਹੇ ਮਾਤਾ ਜੀ ਏਹੋ ਜੇਹੀਆਂ ਝਲੀਆਂ ਕ
ਮਲੀਆਂ ਦੇ ਆਖੇ ਲਗੀਦਾ ਨਾਹੀ ਜਦ ਏਹੁ ਬਚਨ ਗੁਰੂ ਜੀ ਨੇ ਆਖਿਆ ਤਾਂ ਓਹ ਦਾਸੀ
ਕਮਲੀ ਝੱਲੀ ਹੋਇ ਗਈ ਪਰ ਗੁਰੂ ਜੀ ਕੇ ਦਰਸਨ ਕਾ ਸਦਕਾ ਉਸ ਲੌਂਡੀ ਕੀ ਬੁਧਿ ਨਿਰ
ਮਲ ਹੋਇ ਗਈ ਤਾਂ ਕਿਤਨੇਕ ਦਿਨ ਬਾਬਾ ਜੀ ਘਰ ਰਹਿਕਰ ਚਲੇ ਤਾਂ ਮੂਲੇ ਕੀ ਧੀ ਚੋ
ਣੀ ਜੀ ਨੇ ਆਖਿਆ ਹੇ ਸਚੇ ਪਾਤਿਸਾਹ ਆਪ ਤਾਂ ਚਲੇ ਹੋ ਅਤੇ ਤੁਸੀ ਜਦ ਏਥੇ ਰਹਿੰਦੇ
ਹੋ ਤਾ ਸਾਨੂੰ ਭਾਣੇ ਰਾਜ ਸਾਰੇ ਜਗਤ ਦਾ ਅਤੇ ਜੇ ਚਲਦੇ ਹੋ ਤਾਂ ਮੈਨੂੰ ਨਾਲ ਲੈ ਚਲੋ ਤਾ ਬਚ
ਨ ਹੋਇਆ ਤੇਰਾ ਰਾਜ ਦਿਨੋ ਦਿਨ ਵਧਦਾ ਜਾਵੇਗਾ ਤੂੰ ਨਿਸਚਾ ਆਪਨੇ ਚਿਤ ਵਿਚ ਰਖੋ ਸ
ਖੀ ਪੂਰੀ ਹੋਈ ॥ ਅਗੇ ਸਾਖੀ ਨਾਲ ਲਾਹੌਰ ਵਿਚ ਅਚਰਜ ਦੀ ॥ "
ਇਕ ਸਿਖ ਲਾਹੌਰ ਵਿਚ ਰਹਿੰਦਾ ਸੀ ਤੇ ਓਹ ਆਏ ਸਿਖਾਂ ਸਾਧਾਂ ਸੰਤਾਂ ਦੀ ਟਹਿਲ ਸੇਵਾ
ਬਹੁਤ ਕਰਦਾ ਸੀ ਬਹੁਤ ਭਾਵਨੀ ਨਾਲ ਜੋ ਦੇ ਓਹ ਸਿਖ ਸਾਧ ਨੂੰ ਵਿਦਿਆ ਕਰਨ ਜਾਇ
ਆ ਕਰੇ ਤਾਂ ਖੁਸੀ ਮਰੇ ਅਤੇ ਏਹੁ ਪੁਛਿਆ ਕਰੇ ਜੋ ਮੈਂ ਅਚਰਜ ਦੇਖਿਆ ਚਾਹੁੰਦਾ ਹਾਂ ਅ
ਚਰਜ ਜੋ ਹੈ ਸੋ ਕਿਆ ਵਸਤ ਹੈ ਤਾਂ ਉਸ ਸਿਖ ਨੂੰ ਕੋਈ ਕੁਛ ਕਹਿ ਜਾਵੇ ਕੋਈ ਕੁਛ ਕਹਿ ਜਾ
ਵੈ ਪਰ ਉਸ ਸਿਖ ਦੀ ਨਿਸਾ ਨਾਹੀ ਹੋਵੈ ਪਰ ਓਹ ਸਿਖ ਸੰਤ ਦੀ ਆਵਾਜ ਮੰਨਿ ਲੈਵੇ ਅਤੇ
ਮਨ ਭੰਗ ਕਿਸੀ ਦਾ ਨ ਕਰੈ ਤਾਂ ਸਿਖ ਨੂੰ ਬਾਰਾਂ ਬਰਸ ਗੁਜਰ ਗਏ ਘਾਲ ਕਰਦੇ ਨੂੰ ਅਤੇ
ਤਰੁਫਦਿਆਂ ਨੂੰ ਤਾਂ ਸ੍ਰੀ ਗੁਰੂ ਜੀ ਅੰਤਰਜਾਮੀ ਘਟ ਘਟ ਜੀਆਂ ਦੇ ਜਾਣਨਹਾਰੇ ਤਾਂ ਇ
ਕ ਦਿਨ ਗੁਰੂ ਜੀ ਕਹਿਆ ਹੇ ਭਾਈ ਬਾਲਾ ਤੇ ਮਰਦਾਨਾ ਇਕ ਸਿਖ ਲਾਹੌਰ ਵਿਚ ਘਾਲ
ਕਰਦੇ ਨੂੰ ਬਾਰਾਂ ਬਰਸ ਹੋਏ ਹੈਨ ਚਲੋ ਤਾਂ ਉਸ ਦੀ ਮਨਸਾ ਪੂਰੀ ਕਰ ਆਵੀਏ ਤਾਂ ਭਾਈ
ਬਾਲੇ ਅਤੇ ਮਰਦਾਨੇ ਆਖਿਆ ਚਲੋ ਗੁਰੂ ਜੀ ਤਾਂ ਗੁਰੂ ਨਾਨਕ ਜੀ ਲਾਹੌਰ ਵਿਚ ਆ
ਏ ਓਸ ਸਿਖ ਦੇ ਘਰ ਤਾਂ ਉਸ ਸਿਖ ਨੇ ਬਹੁਤ ਭਾਵਨੀ ਭਾਇਕੇ ਗੁਰੂ ਜੀ ਕੀ ਸੇਵਾ ਰਾਤ
ਨੂੰ ਕੀਤੀ ਜਾਂ ਸਵੇਰ ਹੋਈ ਤਾਂ ਸ੍ਰੀ ਗੁਰੂ ਨਾਨਕ ਜੀ ਉਥੋਂ ਉਠ ਚਲੇ ਤਾਂ ਓਹ ਸਿਖ ਅਧੋਕੇ

੧੬੨ ਹ ਤੇ ਸ੍ਰੀ ਗੁਰੂ ਜੀ ਨੂੰ ਵਿਦਿਆ ਕਰਨ ਆਇਆ ਤਾਂ ਹਥ ਜੋੜ ਕਰ ਅਰਦਾਸ ਕੀਤੀ ਜੋ
ਹੇ ਮਹਾਰਾਜ ਜੀ ਮੈਂ ਅਚਰਜ ਦੇਖਿਆ ਚਾਹੁੰਦਾ ਹਾਂ ਜੋ ਅਚਰਜ ਕਿਆ ਵਸਤ ਹੈ ਤਾਂ ਸ੍ਰੀ
ਗੁਰੂ ਨਾਨਕ ਜੀ ਕਹਿਆ ਸੁਣ ਭਾਈ ਸਿਖਾ ਗੁਰੂ ਤੇਰੀ ਭਾਵਨੀ ਪੂਰੀ ਕਰੇਗਾ ਤਾਂ ਸਿਖ
ਖੁਸੀ ਲੈਕੇ ਆਪਣੇ ਘਰ ਉਠ ਆਇਆ ਅਤੇ ਓਹੁ ਸਿਖ ਨਿਤਾ ਪ੍ਰਤਿ ਕਿਆ ਕਰਦਾ
ਸੀ ਜਬ ਚਾਰ ਘੜੀ ਰਾਤ ਰਹਿੰਦੀ ਹੋਵੇ ਤਾਂ ਦਰਿਆਉ ਨਾਵਣ ਜਾਇਆ ਕਰਦਾ ਸੀ-
ਅਤੇ ਉਸ ਦੀ ਸਿਖਣੀ ਪਿਛੋ ਉਠ ਕਰ ਆਪ ਇਸਨਾਨ ਕਰਕੇ ਦਿਨ ਚੜ੍ਹਦੇ ਨੂੰ ਭੋਜਨ ਤਿ
ਆਰ ਕਰ ਲਿਆ ਕਰਦੀ ਸੀ ਜਬ ਸਵੇਰੇ ਸਿਖ ਨਾਇ ਕਰ ਆਵਦਾ ਸੀ ਤਾਂ ਪ੍ਰਸਾਦਿ ਛ
ਕਕੇ ਦਿਨ ਚੜ੍ਹਦੇ ਨੂੰ ਸੰਸਾਰ ਦੀ ਕਿਰਤ ਕਰਨੇ ਵਾਸਤੇ ਜਾਇਆ ਕਰਦਾ ਹੁੰਦਾ ਸੀ ਨਿਤ ਉਸ
ਦਾ ਏਹੁ ਨੇਮ ਥਾ ਇਕ ਦਿਨ ਓਹ ਸਿਖ ਨਾਵਣ ਵੜਿਆ ਆਸੀ ਤਾਂ ਸਤਿਗੁਰੂ ਜੀ ਦੀ ਆਗਿ
ਆ ਨਾਲ ਸਿਖ ਨੂੰ ਮਛੀ ਨਿਗਲ ਗਈ ਤਾਂ ਕਿਤਨੇ ਹਿਕ ਦਿਨ ਗੁਜਰੇ ਓਹ ਮਛੀ ਇਕ
ਦਿਨ ਮੁਲਤਾਨ ਜਾਇ ਨਿਕਲੀ ਅਤੇ ਜਲ ਵਿਚ ਤਰਦੀ ਫਿਰਦੀ ਇਕ ਝੀਵਰ ਨੇ ਜਾਲ
ਪਾਇਆ ਦਰਿਆਇ ਵਿਚ ਓਹ ਮਛੀ ਪਕੜ ਲੀਤੀ ਤਾਂ ਝੀਵਰ ਨੇ ਦੇਖਿਆ ਮਛੀ ਬ
ਡੀ ਸਾਰੀ ਇਕ ਹੈ ਓਹ ਝੀਵਰ ਮਛੀ ਸਾਹੂਕਾਰ ਦੇ ਪਾਸ ਲੈਕਰ ਵੇਚ ਆਇਓ ਓਹ ਮਛੀ
ਸਾਹੂਕਾਰ ਨੇ ਖਾਧੀ ਦਸ ਮਹੀਨੇ ਗੁਜਰੇ ਤਾਂ ਉਸ ਸਾਹੂਕਾਰ ਦੇ ਘਰ ਉਸ ਸਿਖ ਨੇ ਜਨ
ਮ ਲੀਤਾ ਤਾਂ ਸਾਹੂਕਾਰ ਨੇ ਬਹੁਤ ਕੁਛ ਪਦਾਰਥ ਦਿਤਿਆ ਬਡੀ ਸਾਦੀ ਕੀਤੀ ਬਾਲਕ
ਜਨਮੇ ਦੀ ਜਾ ਬਡਾ ਹੋਇਆ ਤਾਂ ਉਸ ਸਿਖ ਦਾ ਵਿਆਹ ਕੀਤਾ ਤੇ ਉਸ ਸਿਖ ਦਾ ਬਡਾ ਕੁ
ਟੰਬ ਹੋ ਆਇਆ ਅਤੇ ਸਿਖ ਸਵਾ ਲਖ ਦਾ ਬਣਜ ਕਰਿਆ ਕਰੇ ਜਿਉ ਲਾਹੌਰ ਕਰ
ਦਾ ਸੀ ਤਿਉ ਮੁਲਤਾਨ ਵਿਚ ਭੀ ਵਣਜ ਕਰਨੇ ਲਗਾ ਅਤੇ ਸਿਖਾ ਸੰਤਾ ਦੀ ਟਹਿਲ ਸੇ
ਵਾ ਭੀ ਬਹੁਤ ਕਰੇ ਜਾ ਘੜੀਆ ਰਾਤ ਰਹੈ ਤਾਂ ਦਰਿਆਇ ਨਾਵਣ ਜਾਵੇ ਤੇ ਨਿਤ ਸਿਖ
ਣੀ ਆਵਦਿਆ ਨੂੰ ਪ੍ਰਸਾਦ ਤਿਆਰ ਕਰ ਲੈਂਦੀ ਸੀ ਤਾਂ ਸਵੇਰੇ ਹੋਦੀ ਨੂੰ ਪ੍ਰਸਾਦਿ ਪਾਇਕੇ
ਸਿਖ ਸੰਸਾਰ ਦੀ ਕਿਰਤ ਜਾਇ ਕਰਦਾ ਸੀ ਜਿਉ ਲਹੌਰ ਵਿਚ ਕਿਰਤ ਕਰਦਾ ਸੀ ਤਿਉ
ਮੁਲਤਾਨ ਵਿਚ ਭੀ ਲਗਾ ਕਰਨ ਜਾਂ ਕਿਤਨੇ ਹਿਕ ਬਰਸ ਗੁਜਰੇ ਤਾਂ ਇਕ ਦਿਨ ਚਾਰ-
ਫਕੀਰ ਉਸ ਸਿਖ ਦੇ ਨੇੜੇ ਆਏ ਸਿਖ ਨੇ ਓਨਾ ਫਕੀਰਾ ਦੀ ਸੇਵਾ ਟਹਿਲ ਕੀਤੀ ਜਾ ਵਿ-
ਦਿਆ ਲਗੇ ਹੋਵਨ ਤਾਂ ਸਾਧਾ ਨੇ ਕਹਿਆ ਹੇ ਭਾਈ ਸਿਖਾ ਏਹੁ ਚਾਰੇ ਲਾਲ ਅਸਾਡੀ ਅ
ਮਾਨਤ ਤੂੰ ਰਖ ਜਾਂ ਅਸੀ ਤੀਰਥ ਕਰਕੇ ਆਵਾਗੇ ਤਾਂ ਤੈਥੋ ਏਹੁ ਲਾਲ ਅਸੀ ਮੰਗ-
ਲੇਵਾਂਗੇ ਤਾਂ ਉਸ ਸਿਖ ਨੇ ਆਖਿਆ ਭਾਈ ਮੀਤ ਜੀ ਤੁਸੀ ਅਤੀਤ ਫਕੀਰ ਹੋ ਕਿਆ
ਜਾਪੇ ਤੁਸੀ ਕਦ ਆਵੋਗੇ ਅਤੇ ਜੀ ਸਾਸਾ ਦਾ ਕੁਛ ਇਤਬਾਰ ਨਹੀ ਮੈਂ ਇਹੁ ਲਾਲ ਨ

ਗੀ ਰਖਵਾਜੀ ਫੇਰ ਓਨਾ ਕਹਿਆ ਸਾਧਾਨੇ ਭਾਈ ਸਿਖਾ ਅਸਾਂ ਤੇਰੇ ਹੀ ਪਾਸ ਏਹੁ ਲਾਲ ਰ ੧੬੩
ਖਣੇ ਹੈਨ ਤਾਂ ਫੇਰ ਉਸ ਸਿਖਨੇ ਕਹਿਆ ਭਾਈ ਜੀ ਮੈਂ ਤਾਂ ਏਹੁ ਲਾਲ ਨਹੀ ਰਖਦਾ ਪਰਤੂ
ਸੀ ਮੇਰੇ ਪਿਤਾ ਪਾਸ ਰਖ ਜਾਵੋ ਤਾ ਉਸ ਸਿਖ ਨੇ ਚਾਰੇ ਲਾਲ ਆਪਨੇ ਪਿਤਾ ਪਾਸ ਰਖਾ
ਏ ਕਹਿਆ ਹੇ ਪਿਤਾ ਜੀ ਜਾਂ ਏਹੁ ਸਾਧ ਤੀਰਥ ਕਰਕੇ ਆਵੈਂਗੇ ਤਾਂ ਏਹੁ ਚਾਰੇ ਲਾਲ ਤੁਸ
ਏਨਾਨੂੰ ਦੇਦੇਵਣੇ ਤਾਂ ਓਹ ਫਕੀਰ ਚਾਰ ਲਾਲ ਅਮਾਨਤ ਰਖਕੇ ਚਲਦੇ ਰਹੇ ਤਾਂ ਫੇਰ ਕਿਤ
ਨੇ ਹਿਕ ਬਰਸ ਗੁਜਰੇ ਤਾਂ ਇਕ ਦਿਨ ਸਿਖ ਜਿਉ ਦਰਿਆਉ ਵਿਚ ਨ੍ਹਾਵਣ ਨੂੰ ਵੜਿਆ
ਤਿਉ ਹੁਕਮ ਗੁਰੂ ਕੇ ਨਾਲ ਫੇਰ ਉਸ ਨੂੰ ਮੱਛੀ ਨਿਗਲ ਗਈ ਤਾਂ ਮੱਛੀ ਤਰਦੀ ਹੋਈ ਲਾ
ਹੌਰ ਆਇ ਨਿਕਲੀ ਕਿਤਨੇ ਕੁ ਦਿਨਾ ਪਿਛੇ ਤਾਂ ਉਸ ਸਿਖ ਨੂੰ ਮੂਹਿ ਤੇ ਮਛੀ ਨੇ ਉਗਾਲ ਛ
ਯਾ ਤਾਂ ਓਹ ਸਿਖ ਦਰਿਆਇ ਤੇ ਬਾਹਰ ਆਇਆ ਅਰ ਜਪਜੀ ਦਾ ਪਾਠ ਕਰਕੇ ਘ
ਰ ਨੂੰ ਆਇ ਵੜਿਆ ਤਾਂ ਸਿਖਣੀ ਬੋਲੀ ਹੇ ਪਰਮੇਸਰ ਦੇ ਪਿਆਰੇ ਅਜ ਤੂਸੀ ਸਵੇ
ਰੇ ਹੀ ਆਏਂ ਹੋ ਜੀ ਤਾਂ ਸਿਖ ਬੋਲਿਆ ਹੇ ਸਤਿਨਾਮੀਏ ਅਜ ਮੈ ਨੂੰ ਕੁਛ ਕ ਮਛੇ ਤੋਂ ਦਾ ਸੀਤ
ਲੇਦਾ ਸਿਖ ਨੇ ਸਿਖਣੀ ਪਾਸੋ ਪੁਛਿਆ ਤੂ ਅਜ ਕਿਉਕਰ ਜਾਤਾ ਹੈ ਜੋ ਮੈਂ ਛੇਤੀ ਆਇਆ
ਹਾਂ ਤਾਂ ਸਿਖਣੀ ਆਖਿਆ ਜੋ ਅਗੇ ਰਸੋਈ ਤਿਆਰ ਕਰ ਲੈਂਹੀਸਾਂ ਤਾਂ ਆਪ-
ਆਵਦੇ ਸੇ ਅਜ ਮੈਂ ਚਾਵਲ ਹੀ ਨਿਚੋੜਨੀ ਹਾਂ ਤਾਂ ਸਿਖ ਚੁਪਕਰ ਰਹਿਆ ਪਰ ਸੀ ਪ
ਰਮੇਸਰ ਜੀ ਦੀ ਕੁਦਰਤ ਕਿਛੁ ਲਖੀ ਨਹੀ ਜਾਂਦੀ ਅਰ ਮੁਲਤਾਨ ਵਿਚ ਕਿਤਨਾ ਕਰਿ
ਰਕੀ ਮਕਰਦਿਆਂ ਦੁਕਾਨ ਚਲਾਵਦਿਆ ਗੁਜਰ ਗਏ ਕਿਤਨੇ ਬਰਸ ਦਿਖਾਏ ਅਤੇ
ਲਹੌਰ ਵਿਚ ਸਿਖਣੀ ਨੂੰ ਇਕ ਘੜੀ ਕਰ ਦਿਖਲਾਈ ਗੁਰੂ ਜੀ ਨੇ ਸਿਖ ਨੂੰ ਐਸਾ ਅ
ਸਚਰਜ ਕਰ ਦਿਖਾਇਆ ਅਤੇ ਜੋ ਕੋਈ ਗੁਰੂ ਨਾਨਕ ਜੀ ਉਪਰ ਪਰਤੀਤ ਰਖੇਗਾ-
ਤਿਸਦੇ ਕਾਰਜ ਸਭ ਸੌਰਨਗੇ ਤਾਂ ਫੇਰ ਸਿਖ ਪ੍ਰਸਾਦਿ ਪਾਇ ਕਰ ਜਾਇ ਸੰਸਾਰ ਦੀ ਕਿ
ਰਤ ਲਗਾ ਕਰਨ ਜਾਂ ਕਿਤਨੇ ਹਿਕ ਬਰਸ ਗੁਜਰੇ ਤਾਂ ਓਹੁ ਚਾਰੇ ਫਕੀਰ ਤੀਰਥ ਕਰਕੇ
ਲਾਹੌਰ ਵਿਚੱ ਆਏ ਜਾ ਆਇ ਕਰ ਦੇਖਨ ਤਾਂ ਓਹ ਜੇਦਨ੍ਹਾ ਮੁਲਤਾਨ ਵਿਚ ਸਿਖ ਸੀ ਸੋ
ਈ ਲਹੌਰ ਵਿਚ ਬੈਠਾ ਆਪਨੀ ਦੁਕਾਨ ਕਰਦਾ ਹੈ ਤਾਂ ਫਕੀਰ ਵਾਹਿਗੁਰੂ ਆਖ ਕੇ ਉ
ਸਦੇ ਪਾਸ ਬੈਠ ਗਏ ਤਾ ਉਸ ਸਿਖ ਨੇ ਓਨਾ ਦੀ ਸੇਵਾ ਟਹਿਲ ਰਾਤ ਨੂੰ ਕੀਤੀ ਜਾਂ ਸਵੇਰ
ਹੋਈ ਤਾਂ ਓਨਾ ਫਕੀਰਾ ਕਹਿਆ ਸਿਖਾ ਤੂੰ ਤਾ ਮੁਲਤਾਨ ਵਿਚ ਹੁੰਦਾ ਸੈਂ ਤੂੰ ਏਥੇ ਕਿਉਕਰ
ਆਇਆ ਹੈ ਤਾਂ ਸਿਖ ਨੇ ਕਹਿਆ ਭਾਈ ਜੀ ਹੁਣ ਮੇਰਾ ਦਾਣਾ ਪਾਣੀ ਗੁਰੂ ਬਾਬਾ ਜੀ
ਏਥੇ ਹੀ ਚੁਗਾਵਦਾ ਹੈ ਤਾਂ ਓਨਾ ਫਕੀਰਾ ਕਹਿਆ ਹੇ ਭਾਈ ਸਿਖਾ ਹੁਣ ਤੂੰ ਸਾਡੀ ਅਮਾ
ਨਤ ਚਾਰੇ ਲਾਲ ਦੇਹੁ ਤਾਂ ਉਸ ਸਿਖ ਨੇ ਆਖਿਆ ਭਾਈ ਜੀ ਓਹ ਚਾਰੇ ਲਾਲ ਮੁਲਤਾ

੧੬੪ ਨਾਵਿਚ ਮੇਰੇਪਿਤਾਪਾਸਹੈਨਸੋ ਤੁਸੀ ਓਥੋਂਜਾਇਕਰਲੈਆਉ ਮੈਂਤਾਂਏਥੇ ਆਵੇਨਾਹੀ
ਤਾਓਹਫਕੀਰਚੁਪਕਰਰਹੇ ਜਾਂਕਿਤੇਕਮਹੀਨੇਗੁਜਰੇ ਤਾਂ ਓਹ ਚਾਰੇਫਕੀਰਮੁਲਤਾਨ
ਵਿਚਆਏ ਤਾਂ ਜਾਇਕਰਉਸ ਸਾਹੂਕਾਰਦੀਦੁਕਾਨਪਰਬੈਠੇ ਤਾਂਉਸਸਾਹੂਕਾਰਨੇਰਾਤ
ਨੂੰਬਹੁਤਸੇਵਾਕੀਤੀ ਜਾਸਵੇਰਹੋਈਤਾਂ ਸਾਧਵਿਦਿਆਹੋਵਣ ਲਾਗੇਤਾਂ ਓਨਾਕਹਿਆ
ਹੇਸਾਹੂਕਾਰਜੀ ਚਾਰੇਲਾਲ ਅਸਾਡੀ ਅਮਾਨਤ ਦੇਹੁ ਤਾ ਸਾਹੂਕਾਰ ਨੇ ਕਹਿਆ ਹੇਭਾਈ
ਸੰਤਜੀ ਮੇਰਾਇਕੋਹੀ ਲਾਲਥਾ ਸੋ ਮਰਗਿਆਹੈ ਅਰਮੈਂ ਕਿਆਜਾਣਾਜੋਤੁਹਾਡੇਲਾ
ਲਕੇਹੇ ਜੇਹੇ ਹੈਸਨਤਾਂ ਏਹੁਗਲ ਸੁਣਕਰਚਾਰੇਫਕੀਰ ਹੈਰਾਨਹੋਇ ਗਏ ਤਾਂਫਕੀਰਾ
ਆਖਿਆ ਭਾਈ ਤੂੰ ਅਸਾਡੀ ਅਮਾਨਤਕਿਉ ਪਚਾਇਆ ਚਾਹੁੰਦਾ ਹੈ ਤਾਉਸਸਾਹੂ
ਕਾਰਨੇਕਹਿਆ ਭਾਈ ਸਾਧੋ ਮੇਰਾਇਕੋ ਪੁਤ੍ਰਸੀ ਸੋਈ ਦਰਿਆਇਵਿਚ ਡੁਬਕੇ ਮਰ
ਗਿਆਹੈ ਭਾਵੇਂ ਤੁਸੀ ਹੋਰਨਾਨੂੰ ਪੁਛ ਦੇਖੋ ਤਾਂ ਓਨਾਫਕੀਰਾਨੇਹੋਰਨਾਲੋਕਾਪਾਸੋ ਪੁਛਿ
ਆਤਾਹੋਰਨਾ ਲੋਕਾਨੇ ਭੀ ਆਖਿਆ ਹਾਂ ਜੀ ਇਸਦਾਇਕੋ ਪੁਤ੍ਰਸੀ ਸੋਭੀ ਦਰਿਆਇ
ਵਿਚ ਡੁਬਕੇ ਮਰਗਿਆ ਹੈ ਏਹੁ ਬਾਤ ਸੁਣਕੇ ਫਕੀਰ ਹੈਰਾਨਹੋਇਰਹੇ ਅਰਕਹਿਆ
ਫਕੀਰਾਨੇਹੇ ਸਾਹੂਕਾਰ ਜੀ ਜੇਕਰ ਅਸੀਤੇਰੇ ਪੁਤ੍ਰਨੂੰ ਮਿਲਾਇਦੇਈਏ ਤਾਂ ਤੂੰ ਅਸਾਡੀ
ਅਮਾਨਤ ਦੇਵੇਂਗਾ ਤਾਂ ਸਾਹੂਕਾਰ ਨੇ ਕਹਿਆ ਹੇ ਸਾਧਜੀ ਕਦੀ ਮੋਏਹੋਏ ਭੀ ਜੀਂਵਦੇ ਹੈਨ ਤਾਂ
ਓਨਾ ਫਕੀਰਾਨੇ ਕਹਿਆ ਸੁਣ ਭਾਈ ਤੇਰਾ ਪੁਤ੍ਰ ਲਾਹੌਰਵਿਚ ਵਣਜ ਬੈਠ ਕਰਦਾ ਹੈ
ਅਤੇ ਉਸਦੇ ਪਾਸੋ ਪ੍ਰਸਾਦ ਕਰ ਆਏਹਾਂ ਅਤੇ ਅਸਾ ਆਪਨੀ ਅਮਾਨਤ ਮੰਗੀਸੀ
ਤਾਂਉਸਨੇਕਹਿਆ ਹੇ ਸੰਤਜੀ ਚਾਰੇਲਾਲ ਤੁਸਾਡੇ ਮੇਰੇਪਿਤਾਪਾਸਹੈਨ ਸੋ ਤੁਸੀ ਓਥੋ-
ਜਾਇਕਰ ਲੈਲਵੋ ਤਾਂ ਅਗੋਂ ਸਾਹੂਕਾਰਨੇ ਕਹਿਆ ਹੇ ਸੰਤ ਜੀ ਤੁਸੀ ਚਲਕਰ ਮੈਂ
ਨੂੰ ਉਸਦੇ ਨਾਲ ਮਿਲਾਵੋ ਤਾਂ ਮੈਂ ਤੁਸਾਨੂੰ ਪੰਜ ਲਾਲ ਦੇਵਾਂਗਾ ਤਾ ਓਹਨਾ ਫਕੀਰਾਨੇਕਹਿ
ਆ ਚਲੋ ਸਾਹਜੀ ਤੁਸੀ ਲਾਹੌਰਨੂੰ ਅਸੀਤੈਨੂੰ ਓਹ ਮਿਲਾਦੇਵਾਂਗੇ ਤਾਂ ਉਸਸਿਖਦੇਮਾ
ਤਾਪਿਤਾ ਅਰਇਸਤ੍ਰੀ ਪੁਤ੍ਰਕੁਟੰਬ ਸਭ ਲਾਹੌਰ ਨੂੰ ਆਏ ਅਰ ਦਰਿਆਉ ਉਪਰ
ਆਇਬੈਠੇ ਤਾਂ ਓਹਨਾ ਫਕੀਰਾਂ ਕਹਿਆ ਭਾਈ ਤੁਸੀ ਏਥੇਹੀ ਰਹੋ ਦਰਿਆਉ ਦੇਕਿ
ਨਾਰੇ ਬੈਠੋ ਅਸੀ ਉਸਨੂੰ ਮਿਲਕਰ ਲੈਆਵੀਏ ਜੋਦੇਖਾ ਏਹੁ ਕਿਆ ਅਚਰਜ ਹੈ ਤਾਂ
ਦੋਇ ਫਕੀਰ ਉਸਦੇ ਮਾਤਾ ਪਿਤਾ ਪਾਸ ਬੈਠੇ ਅਰ ਦੋਇ ਫਕੀਰ ਸਿਖਦੀ ਦੁਕਾਨਪ
ਰਆਏ ਤਾਂ ਆਇਕਰ ਕਹਿਆ ਹੇ ਭਾਈ ਸਿਖਾ ਤੇਰੇ ਮਾਤਾ ਆਏ ਹੈਨ ਤਾ ਅਗੋਂ ਸਿਖ
ਨੇ ਕਹਿਆ ਭਾਈ ਜੀ ਤੁਸੀ ਓਨਾਨੂੰ ਲੈਆਏ ਹੋ ਤਾਂ ਸਾਧਾ ਕਹਿਆ ਆਹੋ ਭਾਈ ਜੀ-
ਲੈਆਏਹਾਂ ਤਾਂ ਅਗੋਂ ਸਿਖਨੇ ਕਹਿਆ ਭਾਈ ਜੀ ਤੁਸਾਂ ਏਹੁ ਬਾਤ ਕਿਸੇ ਪਾਸ ਆਖੀ

ਨਹੀਤਾਂ ਸਿਖਨੇ ਪੰਜਾ ਰੁਪਿਆਂ ਦੀ ਮਿਠਿਆਈ ਲੀਤੀ ਤਾਂ ਆਇ ਦਰਿਆਇ ਉਪਰ ਮਾਤਾਅ
ਰ ਪਿਤਾ ਕੋ ਮਿਲਿਆ ਅਤੇ ਪ੍ਰਸਾਦਿ ਅਗੇ ਰਖਿਆ ਤਾਂ ਸਭ ਕੁਟੰਬ ਉਠਕੇ ਮਿਲਿਆ ਗਲੇ
ਲਗਾਇਆ ਤਾਂ ਫੇਰ ਸਿਖਨੇ ਹਵੇਲੀ ਭਾੜੇ ਲੀਤੀ ਅਰ ਉਸ ਵਿਚ ਮੁਲਤਾਨ ਦੇ ਮਾਤਾ ਪਿ
ਤਾ ਨੂੰ ਆਣ ਬਿਠਾਇਆ ਫੇਰ ਸਿਖਨੇ ਕਿਆ ਜੁਗਤ ਪਕੜੀ ਜੋ ਦਿਨ ਨੂੰ ਤਾਂ ਪ੍ਰਸਾਦਿ
ਲਾਹੌਰ ਦੇ ਮਾਤਾ ਪਿਤਾ ਦੇ ਕਰੇ ਅਤੇ ਰਾਤ ਨੂੰ ਮੁਲਤਾਨ ਦੇ ਮਾਤਾ ਪਿਤਾ ਦੇ ਪ੍ਰਸਾਦਿ ਕਰੈ ਜ
ਕਿਤਨੇ ਹਿਕ ਮਹੀਨੇ ਗੁਜਰੇ ਤਾਂ ਇਕ ਦਿਨ ਲਾਹੌਰ ਦੀ ਇਸਤ੍ਰੀ ਨੇ ਆਖਿਆ ਜੋ ਹੇ ਗੁਰੂ
ਕੇ ਪਿਆਰੇ ਤੂੰ ਰਾਤ ਨੂੰ ਘਰ ਕਿਓ ਨਹੀ ਸੌਂਦਾ ਤਾਂ ਸਿਖਨੇ ਕਹਿਆ ਮੈ ਡਰਦਾ ਹਾਂ ਅਤੇ ਹਟ
ਦੀ ਰਾਖੀ ਰਖਦਾ ਹਾਂ ਤਾਂ ਸਿਖਨੀ ਚੁਪ ਕਰ ਰਹੀ ਜਾ ਕਿਤਨੇ ਹਿਕ ਦਿਨ ਗੁਜਰੇ ਤਾਂ ਸਿਖ
ਨੀ ਨੇ ਆਪਨੀ ਲੌਂਡੀ ਨੂੰ ਆਖਿਆ ਤੂੰ ਜਾਇ ਕਰ ਇਸ ਦੀ ਖਬਰ ਲੈਆਊ ਜੋ ਓਹ ਰਾ
ਤ ਨੂੰ ਕਿਥੇ ਜਾਂਦਾ ਹੈ ਤਾਂ ਜਦੋਂ ਦੋਇ ਘੜੀਆਂ ਰਾਤ ਗਈ ਤਾਂ ਲੌਂਡੀ ਸਿਖ ਦੀ ਦੁਕਾਨ ਤੇ ਜ
ਇਕੇ ਦੂਰ ਖੜੀ ਹੋਇ ਰਹੀ ਜਦ ਚਾਰ ਘੜੀਆਂ ਰਾਤ ਗਈ ਤਾਂ ਸਿਖਨੇ ਹਟੀ ਸਾਂਭੀ ਤੇ
ਸਿਖ ਉਠ ਚਲਿਆ ਤਾਂ ਲੌਂਡੀ ਭੀ ਪਿਛੇ ਲਗ ਚਲੀ ਤਾਂ ਸਿਖ ਜਾਂਦਾ ਜਾਂਦਾ ਮੁਲਤਾਨ ਦੇ
ਕੁਟੰਬੀਆਂ ਦੀ ਹਵੇਲੀ ਜਾਇ ਵੜਿਆ ਤਾਂ ਲੌਂਡੀ ਟਿਕਾਣਾ ਦੇਖਕੇ ਘਰ ਉਠ ਆਈ ਅ
ਰ ਸਿਖਣੀ ਨੂੰ ਆਇਕੇ ਕਹਿਆ ਜੋ ਓਹ ਤਾਂ ਰਾਤ ਨੂੰ ਹੋਰਸ ਦੀ ਹਵੇਲੀ ਜਾਂਦਾ ਹੈ ਤਾਂ
ਸਿਖਨੀ ਨੇ ਭੀ ਕਹਿਆ ਹੁਣ ਮੈ ਆਪਣੀ ਅਖੀ ਭੀ ਦੇਖ ਲਵਾਂ ਜਾਂ ਫੇਰ ਅਗਲੀ
ਰਾਤ ਪਈ ਤਾਂ ਸਿਖਨੀ ਮਰਦਾਨੇ ਕਪੜੇ ਲੈਕੇ ਪਾਹਰ ਕਰ ਸਿਖ ਦੀ ਦੁਕਾਨ ਦੇ ਦੂਰ ਜਾ
ਇ ਖੜੀ ਹੋਈ ਜਦ ਚਾਰ ਘੜੀਆਂ ਰਾਤ ਗਈ ਤਾਂ ਸਿਖਨੇ ਹਟੀ ਸਾਂਭੀ ਤਾਂ ਫੇਰ ਸਿਖ-
ਉਠ ਚਲਿਆ ਅਤੇ ਪਿਛੇ ਸਿਖਨੀ ਭੀ ਉਠ ਚਲੀ ਤਾਂ ਸਿਖ ਜਾਂਦਾ ਜਾਂਦਾ ਮੁਲਤਾਨ
ਦੇ ਕੁਟੰਬੀਆਂ ਦੀ ਹਵੇਲੀ ਜਾਇ ਵੜਿਆ ਤਾਂ ਸਿਖਣੀ ਭੀ ਪਿਛ ਦਲੀਜ ਵਿਚ ਜਾ
ਇ ਖੜੀ ਹੋਈ ਤਾਂ ਸਿਖਨੇ ਪੁਛਿਆ ਤੂੰ ਕੌਣ ਹੈ ਤਾਂ ਸਿਖਨੀ ਨੇ ਕਹਿਆ ਜੀ ਮੈਂ ਫਲਾ
ਨੇ ਸਖਸ ਦਾ ਆਦਮੀ ਹਾਂ ਅਤੇ ਮੈਂ ਅਗੇ ਚਲਿਆ ਹਾਂ ਅਤੇ ਮੈਂ ਪਾਣੀ ਪੀਣਾ ਹੈ
ਤਾਂ ਮੈਂ ਏਥੇ ਆਇਆ ਹਾਂ ਤਾਂ ਏਹੁ ਸੁਣਕੇ ਸਿਖ ਅੰਦਰ ਜਾਇ ਵੜਿਆ ਤਾਂ ਮੁਲ
ਤਾਨ ਦੀ ਇਸਤ੍ਰੀ ਅਰ ਪੁਤ੍ਰ ਅਗੋਂ ਆਇ ਮਿਲਿਆ ਤਾਂ ਫੇਰ ਸਿਖਨੇ ਮੁਲਤਾਨ ਦੀ
ਇਸਤ੍ਰੀ ਨੂੰ ਕਹਿਆ ਜੋ ਇਸ ਮੁਸਾਫਰ ਨੂੰ ਪਾਣੀ ਆਣ ਪਿਲਾਉ ਤਾਂ ਸਿਖਣੀ ਨੇ
ਉਸ ਨੂੰ ਪਾਣੀ ਪਿਲਾਇਆ ਤਾਂ ਲਾਹੌਰ ਦੀ ਸਿਖਣੀ ਨੇ ਓਹ ਕੌਤਕ ਸਭ ਦੇਖਿਆ
ਤਾਂ ਫੇਰ ਲਾਹੌਰ ਦੀ ਸਿਖਣੀ ਨੇ ਆਪਨੀ ਸਸੁ ਦੇ ਪਾਸ ਆਇ ਆਖਿਆ ਜੋ ਤੇਰੇ ਪੁ
ਤ੍ਰ ਨੂੰ ਸੁਰਿਘ ਲਗੀ ਹੈ ਓਹ ਤਾਂ ਰਾਤ ਨੂੰ ਹੋਰਸ ਦੀ ਹਵੇਲੀ ਜਾਂਦਾ ਹੈ ਤੇ ਸਾਰੀ ਹਕੀਕਤ ਸਿ

੧੬੬ ਖਣੀਨੇਆਪਨੀਸਸਦੇਪਾਸਕਹੀਤਾਂਸਿਖਦੀਮਾਤਾਨੇਆਪਨੇਭਰਤਾਪਾਸਕ
ਹੀਜੋਤੇਰੇਪੁਤ੍ਰਦੇਛੋਈਹੋਰਭੀਮਾਤਾਪਿਤਾਹੈਨਤੇਇਸੜੀਪੁਤ੍ਰਹੋਰਭੀਹੈਨਧੀਆ
ਆਵਿਕਏਹੁਕਿਅਚਰਜਹੈਤਾਂਸਿਖਦੇਪਿਤਾਨੇਕਹਿਆਜੋਤੂੰਕਿਸਤੇਸੁਣਿਆ
ਹੈਤਾਂਸਿਖਣੀਨੇਕਹਿਆਤੇਰੀਨੂੰਆਪਣੀਅਖੀਦੇਖਆਈਹੈਫੇਰਅਗਲੇ
ਦਿਨਲਾਹੌਰਦੇਮਾਤਾਪਿਤਾਸਭਸਿਖਦੀਦੁਕਾਨਦੇਦੂਰਜਾਇਖੜ੍ਹੇਹੋਏਜਾਂਚਾਰਘ
ੜੀਆਂਰਾਤਗਈਤਾਂਸਿਖਹਟਸਾਂਭਕਰਉਠਚਲਿਆਤਾਂਜਾਂਦਾਜਾਂਦਾਹਵੇਲੀਦਿ
ਰਜਾਇਵੜਿਆਤੇਪਿਛੋਲਾਹੌਰਦਾਕੁਟੰਬਭੀਅੰਦਰਜਾਇਵੜਿਆਤਾਂਸਿਖਨੇਦੇ
ਖਕਰਆਖਿਆਜੋਤੁਸੀਏਥੇਹੀਬੈਠੋਤਾਂਫੇਰਸਿਖਆਪਅੰਦਰਗਇਆਅ
ਗੋਂਮੁਲਤਾਨਦੇਪੁਤ੍ਰਧੀਆਗਲਨੂੰਆਇਚੰਬੜੇਤਾਂਉਪਰਤੇਮਾਤਾਨੇਆਖਿਆ
ਹੇਪੁਤ੍ਰਆਇਆਹੈਂਜਾਂਘੜੀ੧ਗੁਜਰੀਤਾਂਮੁਲਤਾਨਦੇਕੁਟੰਬਨੇਕਹਿਆਏਹੁ
ਕੌਣਹੈਨਤਾਂਸਿਖਨੇਕਹਿਆਏਹੁਮੇਰੇਮਿਲਾਪੀਹੈਨਅਜਮੈਂਏਨਾਨੂੰਰਖਿਆਹੈ
ਭਲਕੇਏਹੁਟੁਰਜਾਵਨਗੇਤਾਂਸਿਖਨੇਰਾਤਨੂੰਓਨਾਦੀਸੇਵਾਬਹੁਤਕੀਤੀਜਾਂਸਵੇਰ
ਹੋਈਤਾਂਲਾਹੌਰਵਾਲੇਕੁਟੰਬਦੇਲੋਗਾਂਨੇਕਹਿਆਜੋਏਹਤਾਂਪੁਤ੍ਰਸਾਡਾਹੈਮੁਲਤਾ
ਨਵਾਲੇਕਹਿਨਜੋਏਹੁਪੁਤ੍ਰਸਾਡਾਹੈਏਹੁਝਗੜਾਲਾਹੌਰਵਿਚਪੈਗਇਆਅਰ
ਲੋਕਭੀਸੁਣਕੇਹੈਰਾਨਹੋਇਗਏਤੇਕੁਟਵਾਲਭੀਏਹੁਝਗੜਾਸੁਣਕੇਹੈਰਾਨਹੋ-
ਇਰਹਿਆਤਾਂਕੁਤਵਾਲਨੇਸੂਬੇਦਾਰਨੇਜਾਕੇਖਬਰਕੀਤੀਜੋਜੀਏਹੁਇਕਅ
ਜੇਹਾਝਗੜਾਆਇਆਹੈਤਾਂਸੂਬੇਅਤੇਕਾਜੀਨੇਮੁਲਤਾਨਵਾਲੇਕੁਟੰਬਨੂੰਸ
ਦਕੇਆਖਿਆਜੋਭਾਈਏਹਤਾਂਏਨਾਦਾਪੁਤ੍ਰਹੈਤਾਂਮੁਲਤਾਨਵਾਲੇਮਾਪਿਆ
ਨੇਕਹਿਆਜੀਏਹੁਤਾਂਪੁਤ੍ਰਅਸਾਡਾਹੈਅਰਲਾਹੌਰਵਾਲੇਮਾਪੇਕਹਿਣਜੋਏ
ਹੁਪੁਤ੍ਰਸਾਡਾਹੈਤਾਂਕੋਈਦਿਨਝਗੜਾਪੈਂਦਾਰਹਿਆਸਾਹਦੀਆਗਵਾਹੀਆਂ
ਪੁਛਦੇਰਹੇਝਗੜਾਚੁਕੇਨਾਹੀਫੇਰਮੁਲਤਾਨਵਾਲੇਕੁਟੰਬਲਾਹੌਰਦੇਸੂਬੇਅਤੇ
ਕਾਜੀਨੇਕਹਿਆਜੋਸੁਣੋਜੀਤੁਸੀਮੁਲਤਾਨਦੇਸੂਬੇਅਤੇਕਾਜੀਨੂੰਲਿਖਭੇਜੋ
ਫਲਾਨੇਸਾਹਿਦਾਫਲਾਨਾਪੁਤ੍ਰਹੈਕਿਨਾਹੀਜੇਤਾਂਓਥੇਦੇਹਾਕਮਲਿਖਭੇਜਨਤਾਂ
ਪੁਤ੍ਰਸਾਡਾਨਹੀਤਾਂਏਨਾਦਾਅਸੀਝੂਠੇਹੋਵਾਂਗੇਏਹੁਬਾਤਸੂਬੇਅਤੇਕਾਜੀਨੇਮੰ
ਨੀਤਾਂਕਾਗਦਲਿਖਕਰਸਾਂਢਨੀਅਸਵਾਰਉਠਨੀਦੁੜਾਇਕਰਗਿਆਅਰ
ਕਹਿਆਇਸਬਾਤਕਾਜਬਾਬਸੂਬੇਸੇਅਰਕਾਜੀਪਾਸੋਂਸਿਤਾਬੀਲਿਆਓਲਿ
ਖਾਇਤਾਂਉਸਆਦਮੀਨੇਜਾਇਕਰਮੁਲਤਾਨਕਾਗਦਲਾਹੌਰਦੇਸੂਬੇਅਤੇ

ਕਾਜੀਦੇ ਮੁਲਤਾਨਦੇਹਾਕਮਾਨੂੰ ਦਿਤੇ ਤਾਂ ਓਥੋਦੇਹਾਕਮਸੂਬੇ ਅਤੇਕਾਜੀਨੇ ਓਥੋਦੇਲੋ ੧੬੧
ਕਾਂਈਆਂ ਸਾਹਦੀਆਂ ਸਮੇਤਕਾਗਦਦਾ ਜਵਾਬ ਲਿਖਭੇਜਿਆ ਜੋ ਫਲਾਨੇਸਾਹ-
ਕਾ ਫਲਾਨਾ ਫਲਾਨੀਜਗਾਹ ਬਿਆਹਿਆ ਹੋਇਆਹੈ ਅਰ ਇਤਨੇ ਇਸਦੇ ਪੁਤ੍ਰ
ਹੈਨ ਓਹ ਆਦਮੀ ਮੁਲਤਾਨਦੇ ਸੂਬੇ ਅਰਕਾਜੀ ਪਾਸੋਂ ਜਬਾਬ ਲੈਕਰ ਲਾਹੌਰ ਦੇ
ਸੂਬੇ ਅਤੇ ਕਾਜੀਦੇ ਹਥ ਆਣਦਿਤੇ ਤਾਂ ਸੂਬਾ ਅਤੇ ਕਾਜੀ ਕਾਗਦ ਦੇਖਕੇ ਚੁਪਕਰ
ਰਹੇ ਅਤੇ ਹੈਰਾਨਗੀ ਲਗਰਹੀ ਨਿਆਉ ਕਿਸੀ ਤੇ ਹੋਵੈਨਾਹੀ ਤਾਂ ਸਾਰੇ ਲਾਹੌਰਵਿ
ਚ ਅਚਰਜ ਹੋਇਰਹਿਆ ਤਾਂ ਫੇਰ ਉਨਾਂ ਦੋਹਾਂ ਧਿਰਾ ਸੂਬੇ ਅਰਕਾਜੀ ਨੂੰ ਕਹਿਆ
ਜੀ ਅਸਾਡਾ ਨਿਆਉ ਕਰੋ ਤਾ ਸੂਬੇ ਨੇ ਕਹਿਆ ਮੈਂ ਸੂਬੇਦਾਰੀ ਛਡੀ ਅਤੇ ਕਾਜੀ
ਨੇ ਕਹਿਆ ਮੈ ਕਾਜਿਆਈ ਛਡੀ ਏਹੁ ਨਿਆਉ ਤਾਂ ਪਰਮੇਸਰਜੀ ਦੇ ਕਰਨੇ ਦਾ ਹੈ
ਅਕੇ ਕੋਈ ਪਰਮੇਸਰਦੇ ਭਗਤ ਸਾਹ ਬਲੋਕਾਂ ਦੇ ਕਰਨੇਦਾ ਹੈ

ਅਸਾਡੇ ਕਰਨੇਦਾ ਨਹੀ ਫੇਰ ਕਾਜੀ ਨੇ ਕਹਿਆ ਸੁਣ ਭਾਈ ਸਿਖਾ ਤੂੰ ਮੁਰੀਦ ਕਿ
ਸਦਾ ਹੈਂ ਤਾਂ ਸਿਖਨੇ ਕਹਿਆ ਜੀ ਮੈਂ ਮੁਰੀਦ ਗੁਰੂ ਨਾਨਕ ਜੀਦਾ ਹਾਂ ਤਾਂ ਕਾਜੀ ਨੇਕ
ਹਿਆ ਭਾਈ ਸਿਖਾ ਏਹੁ ਨਿਆਉ ਤਾ ਤੇਰੇ ਪੀਰ ਪਾਸੋਂ ਹੀ ਹੋਵੇਗਾ ਅਸਾਡੀ ਗਲ
ਕਿਉ ਗਵਾਇਦਾ ਹੈ ਸਾਡੇ ਪਾਸੋਂ ਏਹੁ ਨਿਆਉ ਨਾਹੀ ਹੋਣੇਕਾ ਤੁਸੀ ਆਪਨੇ ਗੁਰੂ
ਜੀ ਦੇ ਪਾਸ ਜਾਹੁ ਏਹੁ ਬਾਤ ਸੋਚਕੇ ਸੂਬੇ ਲਾਹੌਰਦੇ ਨੇ ਅਤੇ ਕਾਜੀ ਨੇ ਉਸ ਸਿਖ ਅ
ਤੇ ਲਾਹੌਰ ਦੇ ਮਾਪੇ ਮੁਲਤਾਨਦੇ ਕੁਟੰਬੀਆਂ ਨੂੰ ਸਭਨਾਂ ਨੂੰ ਸੀ ਕਰਤਾਰਪੁਰ ਬਾਬੇ
ਨਾਨਕਜੀਦੇ ਪਾਸ ਭੇਜਦਿਤਾ ਅਤੇ ਆਇਕਰ ਬਾਬੇ ਨਾਨਕ ਜੀ ਨੂੰ ਮਿਲੇ ਗੁਰੂ
ਜੀ ਨੂੰ ਸਭਨਾਂ ਨੇ ਮਥਾ ਟੇਕਿਆ ਅਤੇ ਲਾਹੌਰ ਮੁਲਤਾਨਦੇ ਜੋ ਕੁਟੰਬੀ ਸੇ ਤਿਨਾਂ ਨੇ ਸ
ਭ ਹਕੀਕਤ ਆਪਨੀ ਗੁਰੂ ਜੀ ਨੂੰ ਕਹਿ ਸੁਣਾਈ ਸੀ ਗੁਰੂ ਅੰਤਰਜਾਮੀ ਨੇ ਉਸ
ਸਿਖ ਨੂੰ ਆਪਨੇ ਪਾਸ ਬੈਠਾਇਆ ਉਸਦੇ ਕੁਟੰਬੀਆਂ ਨੂੰ ਕਹਿਆ ਭਾਈ ਏਹੁ ਨ
ਿਆਉ ਤੁਹਾਡਾ ਵਾਹਿਗੁਰੂ ਜੀ ਆਪ ਕਰਦੇਵੇਗਾ ਫੇਰ ਗੁਰੂ ਜੀ ਕਹਿਆ ਸਿਖਾ
ਅਚਰਜ ਦੇਖਿਆ ਤਾ ਉਸ ਸਿਖਨੇ ਕਹਿਆ ਹੇ ਸਤਿਗੁਰੂ ਜੀ ਆਪਕੀ ਮਾਇਆ
ਜੋ ਹੈ ਸੋ ਅਤਿ ਅਤਿ ਅਤਿ ਹੀ ਅਸਚਰਜ ਹੈ ਅਤੇ ਮੈਨੂੰ ਇਸ ਜਗਤਦੇ ਜੰਜਾਲ
ਥੀ ਛਡਾਵੋ ਤਾਂ ਗੁਰੂ ਜੀ ਨੇ ਤਿਸਦੇ ਪ੍ਰਥਾਇ ਪਉੜੀ ਸਬਦਦੀ ਆਖੀ ਅਛਲ ਛ
ਲਾਈ ਨਾ ਛਲੈ ਨਾ ਘਾਉ ਕਟਾਰਾ ਕਰਸਕੈ ॥ ਜਿਉ ਸਾਹਿਬ ਰਾਖੈ ਤਿਉ ਰਹੈ ਇਸੁ
ਲੋਭੀ ਕਾ ਜੀਉ ਟਲ ਪਲੈ ॥੧॥ ਓਹ ਦਿਨ ਸਾਹਿਬਾਂ ਦੇ ਪਾਸ ਹਰਿ ਚਰਚਾ ਸੁਣਦੇ ਬਿ
ਤੀਤ ਹੋਇਆ ਅਗਲੇ ਦਿਨ ਉਸ ਸਿਖਨੇ ਇਸਨਾਨ ਕੀਤਾ ਗੁਰੂ ਜੀ ਕੇ ਬਚਨ ਅਨੁਸ

੧੬੮ ਰਜਪਜੀ ਦਾਪਾਠਕੀਤਾਤਾਂ ਗੁਰੂਜੀਨੇਸਿਖਦੇ ਸਨਬੰਧੀਆਨੂੰਬੁਲਾਇਕੇਕਹਿਆ
ਭਾਈ ਲਾਹੌਰਦੇਮਾਪੇਜੇਹੜੇ ਹੈਨ ਸੋਸਿਖਦੀ ਸਜੀ ਬਾਂਹ ਪਕੜਨ ਅਤੇਮੁਲਤਾਨਵ
ਲੇ ਮਾਪੇਜੇਹੜੇਹੈਨ ਸੋਸਿਖਦੀਖੱਬੀਬਾਂਹ ਪਕੜਨ ਤਾਂਉਸਸਿਖਦੇਕੁਟੰਬੀਆ
ਨੇਗੁਰੂਜੀਦਾਕਹਿਣਾਮੰਨਕੇ ਸਿਖਨੂੰਖੜਾਕਰਕੇਉਸਦੀਆਬਾਂਹਾ ਪਕੜਲੀਤੀ-
ਆਂ ਅਤੇਗੁਰੂਜੀਕਹਿਆ ਅਖੀਆਮੀਟਹੁ ਅਤੇ ਆਪਣੋ ਆਪਣੀ ਤਰਫਖਿਚੋ
ਤੁਸੀ ਇਸਦੀਆਬਾਹੀ ਜਿਉ ਗੁਰੂਜੀ ਬਚਨਕੀਤਾ ਸੀ ਓਨਾਨੇਤਿਉਗੀਕੀਤਾਜਦਓ
ਨਾ ਨੇ ਫੇਰ ਅਖੀਆਖੋਲੀਆ ਤਾਂ ਵਿਚਕੁਝਭੀ ਨਹੀਉਸਸਿਖਨੂੰ ਗੁਰੂਜੀਨੇਸ
ਚੇਖੰਡਵਿਚਲਿਜਾਇਬੈਠਾਇਆਤਾਂ ਸਭ ਸੰਗਤ ਨੇ ਏਹੁ ਅਸਚਰਜ ਦੇਖਕਰ
ਸ੍ਰੀਗੁਰੂਜੀ ਦੇਚਰਨਾਉਪਰ ਮਥਾਟੇਕਿਆਉਸਸਿਖਦੇਕੁਟੰਬੀਆਨੇਗੁਰੂਜੀਅ
ਗੇ ਅਰਦਾਸਕਰੀ ਹੇਮਹਾਰਾਜਗੁਰੂਜੀ ਅਸੀਂਤਾਂਉਸਨੂੰ ਨਾਲ ਲੈਜਾਣੇਵਾਸਤੇ
ਆਪਬੇ ਆਏ ਸੇ ਤਾਂਗੁਰੂਨਾਨਕਜੀ ਨੇਸਬਦਕਹਿਆ॥ ਆਸਾਮਹਲਾ੧
ਮੋਹੁਕੁਟੰਬਮੋਹੁਸਭਕਾਰ॥ਮੋਹਤੁਮਤਜਹੁਸਗਲਵੇਕਾਰ॥੧॥ਮੋਹਅਰਭਰ
ਮਤਜਹੁ ਤੁਮਬੀਰ॥ਸਾਚਨਾਮਰਿਦੈਰਵੈਸਰੀਰ॥੧॥ਰਹਾਉ॥ਸਚਨਾਮਜਾ
ਨਵਨਿਧਪਾਈ॥ਰੋਵੈਪੂਤਨਕਲਪੈਮਾਈ॥੨॥ਏਤਮੋਹਡੂਬਾਸੰਸਾਰ॥ਗੁ
ਰਮੁਖਕੋਈਉਤਰੈਪਾਰ॥੩॥ਏਤਮੋਹਫਿਰਜੋਨੀਪਾਹਿ॥ਮੋਹੇਲਾਗਾਜਮਪੁ
ਰਜਾਹਿ॥੪॥ਗੁਰਦੀਖਿਆਲੇਜਪੁਤਪੁਕਮਾਹਿ॥ਨਾਮੋਹੁਤੁਟੈਨਥਾਇਪਾਹਿ॥
੫॥ਨਦਰਿਕਰੇਤਾਏਹੁਮੋਹਜਾਹਿ॥ਨਾਨਕਹਰਿਸਿਉਰਹੈਸਮਾਇ॥੬॥੧॥
ਏਹੁਬਚਨਸੁਨਕਰਓਨਾਦੇਰਿਦੇਨੂੰਸਾਂਤਿਆਇਗਈ।ਸਿਖਦੇਮਾਪਿਆਉ
ਪਰਗੁਰੂਜੀ ਨੇਖੁਸੀਕੀਤੀ ਏਹੁ ਅਚਰਜ ਦਿਖਾਇਆਤਾਭਾਈਬਾਲੇ ਆ
ਖਿਆਜੋਪ੍ਰਾਣੀ ਗੁਰੂਨਾਨਕ ਜੀਦੇ ਬਚਨਾਉਪਰਪਰਤੀਤ ਰਖੇਗਾ ਤਿਸਪੁਰ
ਸਦੇ ਸਭਕਾਰਜ ਰਾਸਹੋਵਨਗੇ ਲੋਕਪਰਲੋਕਵਿਚਪਤਿਰਹੇਗੀ ਤਿਸਪ੍ਰਾ
ਣੀਦੀਤਾਂ ਉਸਸਿਖਦੇਕੁਟੰਬੀਗੁਰੂਨਾਨਕਜੀਦਾ ਉਪਦੇਸ ਸੁਣਕੇ ਸ੍ਰੀ ਵਾਹਿ-
ਗੁਰੂਜੀਦਾਧਿਆਨਕਰਦੇਹੂਏ ਆਪੋਆਪਣੇ ਅਸਥਾਨਨੂੰ ਜਾਇਪ੍ਰਾਪਤਹੋਏ
ਅਤੇਸ੍ਰੀਗੁਰੂਨਾਨਕਜੀਭੀ ਉਸ ਅਸਥਾਨਤੋ ਚਲਦੇਰਹੇ ਸਾਖੀਸੰਪੂਰਨ॥

## ਅਗੇਸਾਖੀਇਕ ਵਣਜਾਰੇਨਾਲਹੋਈ

ਫੇਰ ਜੰਦੇ ਜਾਂਦੇ ਸ੍ਰੀਗੁਰੂਜੀਇਕ ਵਣਜਾਰਿਆਦੇ ਨਾਇਕਦੀ ਹਟੀ ਜਾਇਬੈਠੇਓ
ਹ ਵਣਜਾਰਾ ਸਭਨਾਦਾਸਿਰਦਾਰ ਆਹਾਉਸਦੇਘਰ ਅਗੇਪੁਤ੍ਰਨਹੀਸੀਹੁਣਉਸ

ਦੇ ਘਰ ਪੁਤ੍ਰ ਹੋਇਆ ਸੀ ਅਤੇ ਲੋਕ ਵਧਾਈਆਂ ਦੇਣ ਆਵੈਂ ਅਤੇ ਕੋਈ ਮੁਮਾਰਖ ਦੇਵੈ ਅ
ਤੇ ਅਲਤਾਉ ਪ੍ਰਉਸ ਵਣਜਾਰੇ ਦੇ ਪਾਇ ਜਾਵਣ ਅਤੇ ਕੋਈਕ ਐਸਾ ਆਵੈ ਲਖ ਲਖ
ਅਸੀਸਾ ਹੀ ਦੇਂਦਾ ਜਾਵੇ ਤਾਂ ਉਸ ਸਮੇਂ ਗੁਰੂ ਜੀ ਅਤੇ ਭਾਈ ਬਾਲਾ ਮਰਦਾਨਾ ਸਾਰਾ ਦਿਨ
ਤਮਾਸਾ ਬੈਠੇ ਦੇਖਦੇ ਰਹੇ ਜਾਂ ਸੰਝ ਪਈ ਤਾਂ ਵਣਜਾਰਾ ਆਪਣੇ ਘਰ ਨੂੰ ਉਠਕੇ ਚਲਦਾ ਰਿ
ਹਾ ਅਤੇ ਸ੍ਰੀ ਗੁਰੂ ਜੀ ਦੀ ਤਰਫ ਕੋਈ ਭੀ ਨਾ ਆਇਆ ਅਤੇ ਨਾ ਕਿਸੇ ਖਬਰ ਹੀ ਲੀਤੀ ਜੋ
ਏਹੁ ਸਾਈ ਲੋਕ ਕਿਧਰੋਂ ਆਏ ਹੈਂਨ ਅਤੇ ਕਿਧਰ ਜਾਵਨਗੇ ਅਤੇ ਕਿਉਂਕਰ ਬੈਠੇ ਹੈਨ ਏਹੁ
ਭੀ ਕਿਸੇ ਨਾ ਪੁਛਿਆ ਜੋ ਸੰਤ ਜੀ ਤੁਸੀ ਕੁਛ ਖਾਵੋਗੇ ਓਹ ਵਣਜਾਰਾ ਆਪਣੀ ਮਸਤੀ
ਵਿਚ ਚਲਾ ਗਿਆ ਤਾ ਪੀਛੇ ਮਰਦਾਨੇ ਨੇ ਆਖਿਆ ਗੁਰੂ ਜੀ ਮੈਨੂੰ ਭੁਖ ਲਗੀ ਹੈ ਅਤੇ
ਇਸਨੇ ਤਾਂ ਸਾਡੀ ਖਬਰ ਭੀ ਨਾਹੀ ਪੁਛੀ ਅਤੇ ਇਸ ਦੇ ਘਰ ਪੁਤ੍ਰ ਹੋਇਆ ਸੀ ਇਸਨੇ ਸਾ
ਨੂੰ ਪ੍ਰਸਾਦਿ ਛਕਾਵਣਾ ਸੀ ਸਗੋਂ ਪੁਤ੍ਰ ਜੰਮੇ ਦੀ ਹੂਹ ਹਵਾਇ ਨਾਲ ਘਰ ਉਠਿ ਗਿਆ ਹੈ
ਪਰ ਗੁਰੂ ਜੀ ਜੇ ਮੈਨੂੰ ਹੁਕਮ ਹੋਵੇ ਤਾਂ ਮੈਂ ਇਸ ਦੇ ਘਰ ਜਾਇਕੇ ਕੁਛ ਮੰਗਾ ਲਿਆਵਾ
ਏਹੁ ਤਾਂ ਪੁਤ੍ਰ ਦੀ ਵਧਾਈ ਵੰਡਦਾ ਦੇਂਦਾ ਹੋਵੇਗਾ ਜੀ ਤਾਂ ਸ੍ਰੀ ਗੁਰੂ ਜੀ ਨੇ ਕਹਿਆ ਮਰ
ਦਾਨਿਆ ਇਸ ਦੇ ਘਰ ਪੁਤ੍ਰ ਨਹੀ ਹੋਇਆ ਏਹੁ ਤਾਂ ਇਸ ਦਾ ਕਰਜਾਈ ਹਈ ਸੋ ਪੁਤ੍ਰ
ਹੋਇਕੇ ਆਇਆ ਹੈ ਚਾਰ ਪਹਿਰ ਰਾਤ ਰਹੈਗਾ ਅਤੇ ਭਲਕੇ ਨੂੰ ਉਠ ਜਾਵੇਗਾ ਪਰ
ਹੱਛਾ ਤੇਰੇ ਮਨ ਆਈ ਹੈ ਤਾਂ ਤੂੰ ਜਾਹੁ ਪਰ ਕੋਈ ਅਸੀਸ ਨਾਹੀ ਦੇਵੀ ਚੁਪ ਕੀਤਿਆਂ ਹੀ
ਜਾਇ ਖੜੋਵੀਂ ਤਾ ਮਰਦਾਨੇ ਆਖਿਆ ਭਲਾ ਗੁਰੂ ਜੀ ਮੈਂ ਜਾਂਦਾ ਹਾਂ ਤਾ ਵਣਜਾਰੇ ਦੇ
ਘਰ ਗਿਆ ਚੁਪ ਕੀਤਾ ਹੀ ਉਸ ਦੇ ਦੇਹਲ੍ਹੇ ਵਿਚ ਜਾਇਕੇ ਖੜਾ ਹੋਇ ਰਹਿਆ ਹੋਰ
ਕੋਈ ਉਸ ਦੇ ਟਬੱਰ ਦੇ ਲੋਕ ਆਵਨ ਖੁਸੀ ਦੀਆਂ ਬਾਤਾਂ ਕਰਨ ਬੈਠਕੇ ਹਸ ਖੇਡ ਕੇ ਚ
ਲੇ ਜਾਵਨ ਮਰਦਾਨੇ ਦੀ ਕਿਸੇ ਨੇ ਖਬਰ ਨਾ ਲੀਤੀ ਅਤੇ ਨਾ ਕੋਈ ਮੂਹੋਂ ਬੋਲਿਆ ਜੋ ਅ
ਉ ਭਾਈ ਤੂੰ ਕੌਣ ਹੈਂ ਕਿਥੋਂ ਆਇਆ ਹੈਂ ਤੇਰਾ ਨਾਮ ਕੀ ਹੈ ਮਰਦਾਨਾ ਦੇਖ ਦੇਖ ਕੇ ਫੇਰ
ਉਠ ਆਇਆ ਤਾਂ ਫੇਰ ਗੁਰੂ ਨਾਨਕ ਜੀ ਕਹਿਆ ਮਰਦਾਨਿਆ ਰਬਾਬ ਵਜਾਉ ਤਾਂ
ਮਰਦਾਨਾ ਰਬਾਬ ਲਗਾ ਵਜਾਵਣ ਤਾਂ ਗੁਰੂ ਜੀ ਨੇ ਵਣਜਾਰੇ ਦੇ ਪ੍ਰਥਾਇ ਇਹ ਸ
ਬਦ ਕਹਿਆ॥ ਸਿਰੀਰਾਗ ਮਹਲਾ ੧ ਪਹਿਰੇ ਘਰੁ ੧ ਪਹਿਲੈ ਪਹਿਰੈ ਰੈ
ਣਕੇ ਵਣਜਾਰਿਆ ਮਿਤ੍ਰਾ ਹੁਕਮ ਪਇਆ ਗਰਭਾਸਾ ਉਰਧ ਤਪ ਅੰਤਰਿ ਕਰੇ ਵ
ਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਾ ਖਸਮ ਸੇਤੀ ਅਰਦਾਸ ਵਖਾਣੈ ਉਰ
ਧਧਿਆਨ ਲਿਵ ਲਾਗਾ ਨਾ ਮਰਜਾਦ ਆਇਆ ਕਲ ਭੀਤਰ ਬਾਹੁੜ ਜਾਸੀ ਨਾਗ
ਜੈਸੀ ਕਲਮ ਵੁੜੀ ਹੈ ਮਸਤਕ ਤੈਸੀ ਜੀਅੜੇ ਪਾਸਾ ਕਹੁ ਨਾਨਕ ਪਹਿਲੈ ਪਹਿਰੈ

੧੭੦ ਪ੍ਰਾਣੀਹੁਕਮਪਇਆਗਰਭਾਸਾ॥੧॥ਦੂਜੈਪਹਿਰੈਰੈਣਕੈਵਣਜਾਰਿਆਮਿਤ੍ਰਾਵਿ
ਸਰਗਇਆਧਿਆਨ॥ਹਥੋਹਥਨਚਾਈਐਵਣਜਾਰਿਆਮਿਤ੍ਰਾਜਿਉਜਸੁਧਾਘ
ਰਕਾਨ॥ਹਥੋਹਥਨਚਾਈਐਪ੍ਰਾਣੀਮਾਤਕਹੈਸੁਤਮੇਰਾ॥ਚੇਤਅਚੇਤਮੂੜ੍ਹਮਨਮੇਰੇਅੰ
ਤਨਹੀਕੁਛਤੇਰਾ॥ਜਿਨਰਚਿਰਚਿਆਤਿਸਹਿਨਜਾਣਹਿਮਨਭੀਤਰਧਰਿਗਿਆਨ
ਕਹੁਨਾਨਕਪ੍ਰਾਣੀਦੂਜੈਪਹਿਰੈਵਿਸਰਿਗਇਆਧਿਆਨ॥੨॥ਤੀਜੈਪਹਿਰੈਰੈਣ
ਕੇਵਣਜਾਰਿਆਮਿਤ੍ਰਾਧਨਜੋਬਨਸਿਉਚਿਤ॥ਹਰਿਕਾਨਾਮਨਚੇਤਹੀਵਣਜਾਰਿ
ਆਮਿਤ੍ਰਾਬਧਾਛੁਟਹਿਜਿਤ॥ਹਰਿਕਾਨਾਮਨਚੇਤਹਿਪ੍ਰਾਣੀਬਿਕਲਭਇਆਸੰ
ਗਮਾਇਆ॥ਧਨਸਿਉਰਤਾਜੋਬਨਮਤਾਅਹਿਲਾਜਨਮਗਵਾਇਆ॥ਧਰਮ
ਸੇਤੀਵਾਪਾਰਨਕੀਤੋਕਰਮਨਕੀਤੋਮਿਤ॥ਕਹੁਨਾਨਕਪ੍ਰਾਣੀਤੀਜੈਪਹਿਰੈਧਨ
ਜੋਬਨਸਿਉਚਿਤ॥੩॥ਚਉਥੈਪਹਿਰੈਰੈਣਕੈਵਣਜਾਰਿਆਮਿਤ੍ਰਾਲਾਵੀਆਇ
ਆਖੇਤ॥ਜਾਜਮਪਕੜਿਚਲਾਇਆਵਣਜਾਰਿਆਮਿਤ੍ਰਾਕਿਸੈਨਮਿਲਿਆਭੇ
ਤ॥ਭੇਤਚੇਤਹਰਿਕਿਸੈਨਮਿਲਿਆਜਾਜਮਪਕੜਿਚਲਾਇਆ॥ਝੂਠਾਰੁਦਨਹੋਆ
ਦੋਆਲੈਖਿਨਮਹਿਭਇਆਪਰਾਇਆ॥ਸਾਈਵਸਤੁਪਰਾਪਤਹੋਈਜਿਸਸਿ
ਉਲਾਇਆਹੇਤ॥ਕਹੁਨਾਨਕਪ੍ਰਾਣੀਚਉਥੈਪਹਿਰੈਲਾਵੀਲੁਣਿਆਖੇਤ॥੪॥੧
॥ਜਾਫੇਰਅਗਲਾਦਿਨਹੋਇਆਤਾਂਓਹਵਣਜਾਰਾਰੋਂਦਾਪਿਟਦਾਆਇਨਿਕਲਿ
ਆ ਅਰਓਹ ਬਾਲਕ ਜੋਹੜਾ ਜਨਮਿਆ ਸੀ ਸੋ ਚਲਾਗਿਆ ਓਨਾ ਰੋਂਦਿਆਨੂੰ ਦੇ
ਖਕੇ ਮਰਦਾਨੇ ਅਰਦਾਸਕੀਤੀ ਜੀ ਸਚੇਪਾਤਿਸਾਹੁ ਕਲ ਤਾਂ ਏਹੁ ਅਲਤਾ ਪਾਦ
ਦੇ ਸਾਨਿ ਅਰ ਹਸਦੇ ਖੇਲਦੇ ਸਨ ਹੁਣ ਏਹੁ ਰੋਂਦੇ ਪਿਟਦੇ ਸਿਰ ਖੋਹਦੇ ਹੈਨ ਤਾਂ ਗੁਰੂ
ਜੀ ਨੈ ਮਰਦਾਨੇ ਕੋ ਪਕੜਕੇ ਇਕ ਸਲੋਕ ਕਹਿਆ॥ ਜਿਤੁਮੁਹਿਮਿਲੇਮੁਬਾਰਖੀ
ਲਖਲਖਮਿਲੈਅਸੀਸਾ॥ਸੇਮੁਹਿਰੋਂਦੇਡਿਠੇਮੈਂਮਿਲਮਿਲਿਪਿਟਨਸੀਸਾ॥ਇਕ
ਮੋਏਇਕਦਬੀਐਇਕਦਿਤੇਨਦੀਵਹਾਇ॥ਗਈਮੁਬਾਰਖਨਾਨਕਾਭੀਸਰੇਨੇ
ਸਾਲਾਹਿ॥੧॥ ਤਾਂ ਮਰਦਾਨੇ ਨੇ ਸ੍ਰੀ ਗੁਰੂ ਨਾਨਕ ਜੀ ਅਗੇ ਮਥਾ ਟੇਕਿਆ ਅਤੇ ਫੇ
ਰ ਗੁਰੂ ਨਾਨਕ ਜੀ ਓਥੋਂ ਚਲਦੇ ਰਹੇ ਬੋਲਹੁ ਭਾਈ ਜੀ ਵਾਹਿਗੁਰੂ॥

## ਅਗੇਸਾਖੀਆਰਤੀਸੋਹਿਲੇਦੀਚਲੀ॥

ਇਕਦਿਨਗੁਰੂਨਾਨਕਜੀਸ੍ਰੀਨਿਰੰਕਾਰਦੇਧਿਆਨਵਿਚਬੈਠੇਹੋਏਸਾਨਿਨਿਰੰਕਾ
ਰਦੀਜੋਤਮੈਂਧਿਆਨਲਗਾਹੋਇਆਸੀਤਿਸਨਿਰੰਕਾਰਦੀਕੁਦਰਤਕੋਦੇਖਦੇ
ਖਕਰਾਂ ਬਿਸਮਾਦਬਲਿਹਾਰਹੋਏਰਹੇਸਾਨਿਇਤਨੇਮੈਂਭਿਆਕੋ

ਤਕ ਵੇਖਨ ਜੋ ਸੰਸਾਰ ਦੇ ਬਾਬਤ ਹੁਕਮ ਹੋਇਆ ਜੋ ਹੇ ਨਾਨਕ ਜੀ ਸੰਸਾਰ ਕੋ ਕਿਛੁ ਖ ੧੭੭
ਬਰ ਨਾਹੀ ਜੋ ਕਿਆ ਵਰਤਾਰਾ ਵਰਤਦਾ ਹੈ ਅਤੇ ਸ੍ਰੀ ਪਰਮੇਸਰ ਜੀ ਦੀ ਦਰਗਾਹ ਵਿ
ਚ ਪੁੰਨਾ ਪਾਪਾ ਦੇ ਦਫਤਰ ਲਿਖੀਦੇ ਹੈਨ ਪਾਪਾ ਕੋ ਸਜਾਇ ਲਿਖੀਦੀ ਹੈ ਪੁੰਨਾ ਕਉ
ਬਖਸੀਸਾ ਲਿਖੀਦੀ ਹੈ ਪਰ ਹੇ ਨਾਨਕ ਜੀ ਸੰਸਾਰ ਪਾਪਾ ਕੋ ਹੀ ਲਗਾ ਹੈ ਇਸ ਕੌਤਕ
ਕੋ ਦੇਖ ਕਰ ਗੁਰੂ ਨਾਨਕ ਜੀ ਕੇ ਮਨ ਵਿਚ ਮਿਹਰ ਆਈ ਏਹੁ ਬਾਤ ਬਾਬੇ ਨਾਨਕ ਜੀ
ਕੇ ਮਨ ਵਰਤਨੇ ਨਾਲ ਸ੍ਰੀ ਨਿਰੰਕਾਰ ਜੀ ਕਹਿਆ ਹੇ ਨਾਨਕ ਜੀ ਮੈਨੂੰ ਤਾ ਕੋਈ ਜਾਣਦਾ
ਸਿਮਰਦਾ ਹੀ ਨਹੀ ਅਰ ਸਭੁ ਕੋਈ ਮਾਇਆ ਦੇ ਮਗਰ ਲਗ ਰਹਿਆ ਹੈ ਤਾਂਹੀ ਦੂ
ਖ ਸੰਸਾਰ ਦੇ ਵਾਸਤੇ ਤਿਆਰ ਕੀਤੇ ਹੈਨ ਪਰਮੇਸਰ ਜੀ ਦੀ ਆਗਿਆ ਹੋਈ ਅਰੇ
ਦੂਖ ਤੂੰ ਸੰਸਾਰ ਨੂੰ ਕੇਹੀ ਪੀੜ੍ਹ ਲਾਵਨੀ ਹੈਂ ਜੋ ਜੀਉ ਬਹੁਤ ਬਿਰਲਾਪ ਕਰਨ ਤਾ ਦੂਖ
ਨੇ ਕਹਿਆ ਭਲਾ ਜੀ ਜਿਉਂ ਤੇਰੀ ਆਗਿਆ ਹੋਵੈ ਤਿਉਂ ਹੀ ਮੈਂ ਕ੍ਰਗ ਜੀ ਤਾਂ ਸ੍ਰੀ ਗੁਰੂ ਜੀ
ਨੇ ਬੇਨਤੀ ਕੀਤੀ ਸ੍ਰੀ ਨਿਰੰਕਾਰ ਜੀ ਦੇ ਅਗੇ ਜੋ ਹੇ ਪਾਰਬ੍ਰਹਮ ਜੀ ਸੰਸਾਰ ਤਾਂ ਸਭੁ ਪ
ਪਾਹੀ ਕੋ ਲਗਾ ਰਿਹਾ ਹੈ ਅਤੇ ਤੈਨੂੰ ਵਿਸਾਰ ਛਡਿਆ ਹੈ ਤਾਂਹੀ ਤੇ ਤੁਸਾ ਦੂਖ ਨੂੰ ਤਿਆ
ਰ ਕੀਤਾ ਹੈ ਪਰ ਜੀ ਤੁਸਾ ਕੁਛ ਸੰਸਾਰ ਦੇ ਬਾਬਤ ਮਿਹਰਬਾਣ ਹੋਣਾ ਕਿਉਂ ਜੁ ਏਹੁ ਜੀ
ਉ ਸਭ ਤੇਰੇ ਬਣਾਏ ਹੋਏ ਹੈਨ ਆਪਨੇ ਬਣਾਇਆ ਦੀ ਲਜ ਹੈ ਏਨਾ ਜੀਵਾ ਨੇ ਤੁ
ਸਾ ਨੂੰ ਵਿਸਾਰਿਆ ਹੈ ਪਰ ਤੁਸਾ ਏਹਨਾ ਨੂੰ ਨਹੀ ਵਿਸਾਰਨਾ ਕਈ ਜੀਵਾ ਨੂੰ ਆਪ
ਨੇ ਰਖ ਲੈਣਾ ਜੀ ਤਾਂ ਸ੍ਰੀ ਨਿਰੰਕਾਰ ਜੀ ਕਹਿਆ ਹੇ ਨਾਨਕ ਜੀ ਮੈਂ ਕਿਆ ਮਿਹਰ
ਵਾਨ ਹੋਵਾਂ ਜਿਸ ਨੂੰ ਤੂੰ ਮੈਂ ਲਖ ਕਰੋੜ੍ਹੀ ਮਾਇਆ ਦਿਤੀ ਹੈ ਅਤੇ ਜੋ ਕੁਛ ਓਹ ਕ
ਹਿਦੇ ਹੈਨ ਸੋਈ ਮੈਂ ਓਨਾ ਦਾ ਆਖਿਆ ਕਰਦਾ ਹਾਂ ਤਾਂ ਓਹ ਮੇਰਾ ਨਾਮ ਕਦੇ ਭੀ ਨਹੀ
ਜਪਦੇ ਅਤੇ ਓਹ ਮੈਨੂੰ ਜਾਣਦੇ ਭੀ ਨਾਹੀ ਸਗੋਂ ਓਗਾ॰॰॰ ਆਖਦੇ ਹੈਨ ਜੋ ਕਿਛੁ ਕ
ਰਦੇ ਹਾ ਸੋ ਅਸੀ ਹੀ ਕਰਦੇ ਹਾਂ ਸਾਡਾ ਹੀ ਕੀਤਾ ਸਭ ਕਿਛੁ ਹੁੰਦਾ ਹੈ ਓਹ ਅਨੇ ਪਹਿ
ਰ ਐਸੀ ਹੀ ਕਹਿੰਦੇ ਰਹਿੰਦੇ ਹੈਨ ਪਰ ਜਾਂ ਮੈਂ ਓਨਾ ਨੂੰ ਨਿਗ ਭੁਖ ਦੀ ਪੀੜ੍ਹ ਲਾਵਗ
ਤਾਂ ਓਹ ਮੇਰੇ ਨਿਮਿਤ ਕੁਛ ਦਾਨ ਪੁੰਨ ਕਰਨਗੇ ਅਤੇ ਮੈਨੂੰ ਜਾਣਹਿੰਗੇ ਭੀ ਅਤੇ ਯਾ
ਦ ਭੀ ਕਰਨਗੇ ਹੇ ਨਾਨਕ ਜੀ ਸੰਸਾਰ ਤਾ ਸਭੁ ਸੁਆਦ ਹੀ ਵਿਚ ਲਗਾ ਰਿਹਾ ਹੈ ਮੇ
ਰੇ ਅਰਥ ਇਕ ਕੌਡ੍ਹੀ ਭੀ ਨਹੀ ਦੇ ਸਕਦੇ ਅਤੇ ਸੁਣ ਨਾਨਕ ਜੀ ਅਜੇਹਾ ਏਹਨਾ ਪ੍ਰਾ
ਣੀ ਆ ਦੀ ਥੋੜ੍ਹੀ ਆਰਜਾ ਹੈ ਤਾ ਭੀ ਮੈਨੂੰ ਕੋਈ ਨਹੀ ਯਾਦ ॰॰॰॰॰ ਕਰਦਾ ਸ
ਭੁ ਮਾਇਆ ਹੀ ਨਾਲ ਲਿਪਟ ਰਹੇ ਹੈਨ ਫੇਰ ਗੁਰੂ ਨਾਨਕ ਜੀ ਕਹਿਆ ਹੇ ਸ੍ਰੀ ਨਿਰੰ
ਕਾਰ ਜੀ ਮੈਨੂੰ ਤੁਸਾਂ ਇਸ ਸੰਸਾਰ ਵਿਚ ਭੇਜਿਆ ਹੈ ਸਰਦਾ ਰਾਹੁ ਦਿਖਾਵਨ ਵਾਸਤੇ

੧੧੨ ਹੇ ਕਰਨ ਕਾਰਨ ਈਸਰ ਜੀ ਮੇਰੀ ਏਹੁ ਅਰਜ਼ ਹੈ ਆਪਨੇ ਇਸ ਸੰਸਾਰ ਦੇ ਬਾਬਤ ਮਿਹਰਵ
ਨ ਹੋਣਾ ਏਹੁ ਤੇਰੀ ਸਾਜਨਾ ਸਾਜੀ ਹੋਈ ਹੈ ਕਿਨਾ ਕਿਨ ਜੀਵਾਂ ਕਉ ਆਪਨੇ ਰਖਣਾ ਜੀ ਤਾਂ
ਸ੍ਰੀ ਨਿਰੰਕਾਰ ਜੀ ਕਹਿਆ ਹੇ ਨਾਨਕ ਤੂੰ ਮੇਰਾ ਪਿਆਰਾ ਭਗਤ ਹੈਂ ਮੇਰਾ ਨਾਮ ਹੀ ਸਾਬਤ ਤੇ
ਰੀ ਲਿਵ ਲਗੀ ਰਹਿੰਦੀ ਹੈ ਹਰ ਵੇਲੇ ਤੂੰ ਮੇਰਾ ਹੀ ਧਿਆਨ ਰਖਦਾ ਹੈਂ ਮੈ ਤੇਰਾ ਕਹਿਣ
ਕਿਉਂ ਨਾ ਕਰਾਂਗਾ ਹੇ ਨਾਨਕ ਜਿਉਂ ਤੇਰੀ ਮਰਜੀ ਹੈ ਮੈ ਤਿਵੇਂ ਹੀ ਕਰਾਂਗਾ ਹੇ ਨਾਨਕ ਜੀ
ਤੂੰ ਸਾਰੇ ਸੰਸਾਰ ਵਿਚ ਮੇਰਾ ਨਾਮ ਜਪਾਉ ਜਹਾਂ ਕਹਾਂ ਮੇਰੇ ਨਾਮ ਕਾ ਚਕ੍ਰ ਫੇਰ ਦੇਹੁ ਖੰ
ਡ ਬ੍ਰਹਮੰਡਾਂ ਵਿਚ ਜਾਇ ਕੇ ਮੇਰਾ ਨਾਮ ਸੁਣਾਉ ਅਤੇ ਹੇ ਨਾਨਕ ਭਗਤ ਜੋ ਕੋਈ ਤੇ
ਰੇ ਪਿਛੇ ਮੇਰੇ ਆਵੈ ਗਾ ਤਿਸ ਕੋ ਮੈਂ ਸੰਸਾਰ ਵਿਚ ਭੀ ਸੁਖੀ ਰਖਾਂਗਾ ਅਰ ਅੰਤ ਕੋ ਮੈ ਆ
ਪਨੀ ਪੁਰੀ ਵਿਖੇ ਨਿਵਾਸ ਦੇਵਾਂਗਾ ਜਹਾਂ ਕਹਾਂ ਉਸ ਪ੍ਰਾਣੀ ਕੋ ਸੁਖ ਪ੍ਰਾਪਤ ਹੋਵੈਗਾ
ਅਤੇ ਜੋ ਕੋਈ ਤੇਰੇ ਕਹੇ ਨਾ ਲਗੇਗਾ ਤਿਸ ਵਾਸਤੇ ਮੈਂ ਸੰਸਾਰ ਵਿਚ ਦੁਖ ਨੂੰ ਭੇਜਿਆ
ਹੈ ਓਹ ਪ੍ਰਾਣੀ ਦੁਖਦੀ ਪੀੜਾ ਸਹਿਨਗੇ ਅਤੇ ਨਾਨਕ ਭਗਤ ਜਿਸ ਪ੍ਰਾਣੀ ਦੇ ਮਨ ਮੈ
ਤੇਰਾ ਨਾਮ ਹੋਵੇਗਾ ਮੁਖ ਕਰਕੇ ਤੇਰੇ ਨਾਮ ਕੋ ਜਪੇਗਾ ਤਿਸ ਪ੍ਰਾਨੀ ਦੀ ਸਭ ਕਾਮਨਾ ਮੈ
ਪੂਰੀ ਕਰਾਂਗਾ ਤੂੰ ਮੇਰਾ ਬੜਾ ਪਿਆਰਾ ਭਗਤ ਹੈਂ ਹੇ ਨਾਨਕ ਜੀ ਜਿਸ ਭਾਵਨੀ ਕਰ
ਅਤੇ ਜਿਸ ਪ੍ਰਕਾਰ ਕਰ ਮੈਨੂੰ ਜੋ ਪ੍ਰਾਣੀ ਯਾਦ ਕਰਦੇ ਹਨ ਮੈਂ ਉਸ ਪ੍ਰਾਣੀ ਕੋ ਤਿਸੀ
ਪ੍ਰਕਾਰ ਯਾਦ ਕਰਤਾ ਹੋਂ ਹੇ ਨਾਨਕ ਜੀ ਸ੍ਵਾਸ ਸ੍ਵਾਸ ਜੋ ਤੂੰ ਮੇਰਾ ਨਿਰਵਿਘਨ ਭਜਨ ਕ
ਰਦਾ ਹੈਂ ਮੈ ਤੇਰੇ ਪਿਛੇ ਮੇਂ ਆਏ ਨੂੰ ਤੇ ਤੇਰਾ ਨਾਮ ਲੈਣ ਵਾਲੇ ਨੂੰ ਸਭ ਪ੍ਰਕਾਰ ਸੁਖ ਦੇਵਾਂ
ਗਾ ਅਰ ਨਾਲੇ ਜਮ ਦੀ ਸਾਸਨਾ ਤੋਂ ਛਡਾਵੇਂਗਾ ਤਿਨ ਕੋ ਜਮਰਾਜ ਦਾ ਦਰਸਨ ਭੀ ਨਹੀ
ਹੋਵੇਗਾ ਏਹੁ ਵਚਨ ਸੁਨ ਕਰ ਗੁਰੂ ਨਾਨਕ ਜੀ ਨੇ ਸ੍ਰੀ ਨਿਰੰਕਾਰ ਜੀ ਅਗੇ ਮਥਾ ਟੇ
ਕਿਆ ਬੜੀ ਉਸਤਤਿ ਕਰੀ ਹੇ ਭਗਵੰਤ ਤੁਮ ਸ੍ਰਣਪਾਲਕ ਹੋ ਮੈਂ ਤੇਰੀ ਸ੍ਰਣ ਹੋਂ ਏਹੁ
ਕਹਿ ਕਰ ਨਾਨਕ ਜੀ ਨਿਰੰਕਾਰ ਦੇ ਧਿਆਨ ਬੀ ਉਪ੍ਰਾਮ ਉਥਾਨ ਹੋਇ ਕਰ ਸੰਸਾਰੀ ਸੁ
ਭਾਵ ਮੈ ਆਏ ਸਮਾਧਾ ਬਿਰਤੀ ਤੇ ਉਠ ਕਰ ਲਗੇ ਲੋਕਾਂ ਕੋ ਸ੍ਰੀ ਪ੍ਰਮੇਸਰ ਜੀ ਦਾ ਨਾਮ
ਦ੍ਰਿੜਾਵਨ ਅਤੇ ਧਰਮ ਦੀਆ ਬਾਤਾਂ ਦਾ ਉਪਦੇਸ ਕਰਨ ਲਗੇ ਜਿਸ ਕਰਕੇ ਸਭ ਲੋ
ਕ ਸੁਖੀ ਰਹਿਣ ਦੁਖ ਦੀ ਪੀੜਾ ਨੂੰ ਨਾ ਪਾਵਣ ਅਤੇ ਅਗੇ ਪਰਲੋਕ ਵਿਚ ਮੁਕਤ
ਪਾਵਨ ਲੋਕਾਂ ਨੂੰ ਏਹੁ ਕਹਿਣ ਹੇ ਭਾਈ ਪ੍ਰਮੇਸਰ ਦੇ ਪਿਆਰਿਓ ਭਗਵੰਤ ਨੇ ਬੇਦਾਂ
ਪੁਰਾਣ ਸਾਸਤ੍ਰਾਂ ਵਿਚ ਭੀ ਏਹ ਹੀ ਲਿਖਿਆ ਹੈ ਜੋ ਕੋਈ ਮੇਰਾ ਭਜਨ ਕਰੇਗਾ ਉਸ
ਨੂੰ ਮੈਂ ਆਪਨੀ ਸਦਗਤੀ ਦੇਵਾਂਗਾ ਅਰ ਸੁਖਾਲਾ ਰਖਾਂਗਾ ਸੰਸਾਰ ਵਿਚ ਨਹੀ ਤਾਂ ਦੁਖ
ਪਾਵਨਗੇ ਹੇ ਰਾਮ ਦੇ ਲੋਕੋ ਪ੍ਰਮੇਸ੍ਰ ਦੇ ਯਾਦ ਵਿਚ ਰਹੋ ਭੁਲਾਵੋ ਨਾਹੀ ਪ੍ਰਮੇਸ੍ਰ ਨੂੰ ਇਸ ਦੇ ਧ੍ਯ

ਬਾਇਗੁਰੂਨਾਨਕਜੀ ਸਬਦ ਕਹਿਆ॥ ਗਉੜੀਦੀਪਕੀ ਮਹਲਾ੧ ਜੈਘਰਿਕੀ ੧੧੩
ਰਤਿਆਖੀਐਕਰਤੇਕਾਹੋਇਬੀਚਾਰੋ॥ਤਿਤਘਰਿਗਾਵਹੁਸੋਹਿਲਾਸਿਵਰਹੁਸਿਰ
ਜਣਹਾਰੋ॥੧॥ਤੁਮਗਾਵਹੁਮੇਰੇਨਿਰਭਉਕਾਸੋਹਿਲਾਹਉਵਾਰੀਜਿਤਸੋਹਿਲੈਸ
ਦਾਸੁਖਹੋਇ॥੧॥ਰਹਾਉ॥ਨਿਤਨਿਤਜੀਅੜੇਸਮਾਲੀਅਨਦੇਖੈਗਾਦੇਵਣਹਾਰ
ਤੇਰੇਦਾਨੈਕੀਮਤਨਪਵੈਤਿਸਦਾਤੈਕਵਣਸੁਮਾਰ॥ਸੰਮਤਸਾਹਾਲਿਖਿਆਮਿਲਿ
ਕਰਪਾਵਹੁਤੇਲ॥ਦੇਹੁਸਜਣਅਸੀਸੜੀਆਜਿਉਹੋਵੈਸਾਹਿਬਸਿਉਮੇਲ॥੩॥ਘ
ਰਿਘਰਏਹੋਪਾਹੁਚਾਸਦੜੇਨਿਤਪਵੰਨ॥ਸਦਣਹਾਰਾਸਿਮਰੀਐਨਾਨਕਸੇਦਿਹਆਵੰਨ॥
੪॥੧॥ ਤਿਸਕਾਪ੍ਰਮਾਰਥ॥ ਸੁਣੋਭਾਈ ਲੋਕੋ ਸ੍ਰੀਪ੍ਰਮੇਸਰਜੀਦੀ ਆਗਿਆਹੈ
ਜੋਕੋਈ ਪ੍ਰਾਣੀ ਸ੍ਰੀਪਰਮੇਸਰਜੀਦੀਆਂਵਡਿਆਈਆਦਾਵਿਚਾਰਕਰੇਗਾ॥ਸੋਈਪ੍ਰਾ
ਣੀਸੁਖਪਾਵੇਗਾ ਅਰਮੁਕਤਪਦਵੀ ਭੀ ਪਾਵੈਗਾ ਅਤੇ ਜਾਂਹ ਸਾਧਸੰਗਤ ਹੋਵੈ ਤਾਂਹ
ਹੀ ਬੈਠਣ ਅਰ ਸ੍ਰੀਪ੍ਰਮੇਸਰਜੀਦਾ ਨਾਮ ਸਿਮ੍ਰਨ ਅਤੇ ਸ੍ਰੀਪ੍ਰਮੇਸਰਹੀਜੀਦੇ ਸੋਹਿ
ਲੇ ਗਾਵਣੇ ਤਾਂ ਹੇਰਾਮਜਣੋਤੁਹਾਨੂੰਭੀ ਸੁਖਪਰਾਪਤਹੋਵੇਗਾ॥ਤਾਂਫੇਰ ਸ੍ਰੀਗੁਰੂਜੀਕ
ਹਿਦੇਹੈਨਚੌਰਾਸੀਲਖਜੀਅਜੇਨਹੈਜੋਤਿਨਾਨੂੰ ਸੰਮਾਲਸੰਮਾਲ ਕਰਤਿਨਾਨੂੰਪਰਮੇ
ਸਰ ਰਿਜਕਪਿਆਵੇਂਦਾਹੈ ਪਰਮੇਸਰਦੀਦਾਤਦਾਸੁਮਾਰਕੋਈਨਾਹੀਕਰਿਆਜਾਂਦਾ
ਪਰਮੇਸਰਦਾਸਿਮਰਨਹੀਕਰਨਾ ਚੰਗਾਹੈਜਿਤਕਰਕੇ ਸਾਹਿਬਨੂੰਮਿਲੀਐ ਸੁਣਹੋਸੰ
ਤਜਨੋ ਓਹਪਰਮੇਸਰਬੜਾਬੇਸੁਮਾਰਹੈਤਿਸਸਾਹਿਬਦੀਗਤੀਨੂੰ ਸੰਤਜਨਜਾਣਦੇ
ਹੈਨ ਅਤੇਤਿਨਾਦੀਆਅਸੀਸਾਂਸ੍ਰੀ ਪਰਮੇਸਰਜੀਸੁਣਦਾਹੈਜੇਪ੍ਰਾਣੀਤਿਨਾਸੰਤਾਂਦੀ
ਸੇਵਾਟਹਿਲਕਰਕੇ ਅਸੀਰਬਾਦਖੁਸੀਸੰਤਾਂਦੀਲਵੇ ਸੋਜੀਵਾਂ ਦੇਲਾਬਭਲਾਕਹਿਨਤਾਂ
ਪਰਮੇਸਰਭਲਾਕਰਦਾਹੈ ਸੰਤਜਨੋਏਹੁਜੀਵਜੋ ਪਰਮੇਸਰਨੇਸੰਸਾਰਵਿਚਭੇਜੇਹੈਨ
ਸੋਉਸੀਵੇਲੇਏਨਾਜੀਆਂਦੇਸਾਹੇਭੀ ਨਾਲਹੀ ਲਿਖਪਾਏਹੈਨਜੋਇਤਨਾਚਿਰਏਹਜੀ
ਵਸੰਸਾਰਵਿਚਰਹੇਗਾ ਅਰਇਤਨਾਦਿਨਾਨੂੰਤੂ ਸੰਸਾਰਤੋਂ ਆਇਜਾਵੇਂਗਾ ਅਤੇਜੇਕ
ਛਭਗਤਸੰਸਾਰਵਿਚ ਕਰੇਂਗਾਤਾਮੇਰੇਤਾਂਈ ਆਈਮਿਲੇਗਾਅਤੇ ਜੇਕਰਤੂੰਮੈਨੂੰਵਿ
ਸਾਰੇਂਗਾ ਤਾਂ ਮੈਂ ਤੈਨੂੰ ਨਰਕਾਵਿਚ ਪਾਇ॥ ਛਡਾਗਾਉਸਵੇਲੇਏਸਪ੍ਰਾਣੀਨੇਨਾਮਦੇ
ਸਿਮਰਣੇਦਾਕਰਾਰਕੀਤਾਸੀ ਤਾਂ ਸੰਸਾਰਵਿਚ ਆਇਆਸੀ॥ਤਿਸੀਤੇਇਸ ਪ੍ਰਾਣੀ
ਕੋਨਾਮਦਾਸਿਮਰਨਕਰਨਾਚਾਹੀਦਾਹੈ ਅਤੇਸੰਸਾਰਵਿਚਏਸਪ੍ਰਾਣੀਨੇ ਆਇਕੇ ਮਾ
ਇਆਦੀਲਹਿਰਨਾਲ ਮਿਲਾਸ੍ਰੀਪ੍ਰਮੇਸਰਨੂੰਵਿਸਾਰਦਿਤਾਹੈਸ ਸੋਏਹੁ ਸਾਹੇਵਿ
ਚਤੇਲਪਾਇਆਹੈ ਅਤੇਜਿਉ ਉਸਜੀਵਕੋਵਿਆਹੁਣਹਾਰਾਬਿਆਹੁ ਲੈਜਾਂਦਾਹੈ

੧੭੪ ਤਿਉਇਕਦਿਹਾੜੇ ਇਸਜੀਵਨੂੰਭੀਜਮਮਾਰਕੇ ਲੈਜਾਵੇਗਾਤਾਂ ਫੇਰ ਗੁਰੂ ਜੀਕਹਿ
ਆਹੇਸੰਤਜਨੋ ਜਿਨਪ੍ਰਾਣੀਆਂ ਤੁਸਾਂਜੇਹਿਆ ਨੈਸ੍ਰੀਪਰਮੇਸਰਦਾਆਰਾਧਨਕੀਤਾ
ਹੈਸੋਤੁਸੀਮੈਨੂੰਏਹਅਸੀਰਬਾਦਕਰੋਜੋਹੁਣੇਹੀ ਮੇਰੇਜੀਅਦਾਪਰਮੇਸਰਨਾਲ
ਮੇਲਹੋਵੇ ਅਤੇ ਸੁਣੋਹੇ ਸੰਤਜਨੋ ਏਹੁਜੇਸਾਹਾਹੈ ਸੋਇਕਸਕਾਨਾਹੀ ਅਰਜਿਤਨੇ
ਪ੍ਰਿਥਵੀਵਿਚਜੀਵਹੈਨ ਅਤੇਨਿਤਪ੍ਰਤਿ ਇਕਜੀਵਆਵਦੇਹੈਨ ਇਕਜਾਂਵਦੇਹੈਨ ਜਾਂ
ਸ੍ਰੀਪਰਮੇਸਰਜੀ ਇਸਪ੍ਰਾਣੀਨੂੰਸਦਾਇਦਾਹੈ ਤਾਂਢਿਲਰਤੀਭੀਨਹੀ ਲਗਦੀ ਅਰ
ਜਿਤਨਾਚਿਰ ਸਦਾਇਦਾਨਾਹੀ ਤਿਚਰ ਏਹੁਪ੍ਰਾਣੀਨਾਮਹੀਸਿਮਰਲੈਵੇਂ ਦੁਣ ਓੜਕ
ਵੇਦਿਨਨਜੀਕ ਆਵਦੇਜਾਂਵਦੇਹੈਨ ਜੋਕੋਈਨਾਮਸਿਮਰੇਗਾ ਸੋਈ ਪਰਮੇਸਰਨੂੰ
ਮਿਲੇਗਾ ਅਰਜਿਨਾਨੇਗੁਰੂਕਾ ਸਬਦਮੰਨਿਆਹੈ ਅਤੇਨਾਮਸਿਮਰਿਆਹੈ ਸੋ
ਤਿਸਕੋ ਸਭਕੁਛੁਪਰਾਪਤਹੋਵੇਗਾ ਸ੍ਰੀਗੁਰੂਨਾਨਕਜੀਨੈ ਐਸਾਸ੍ਰੀਪਰਮੇਸਰਜੀ
ਕਾਨਾਮਸਿਮਰਿਆ ਅਤੇਜਗਤੁ ਦੇ ਲੋਕਾਪਾਸੋ ਸਿਮਰਾਇਆ ਜੋਵਾਹਿਗੁਰੂਦਾ
ਨਾਮ ਲਗਾ ਅਨਾਹਦ ਧੁਨਕਰਨ ਅਰਾਧੀਅਨ ਜਗਤ ਦੇਵਿਚ ਘਰਘਰਲ
ਗਾਕੀਰਤਨਹੋਵਨ ਸ੍ਰੀਗੁਰੂ ਨਾਨਕ ਜੀਨੈਨਾਮਦਾਨਦਇਆ ਧਰਮ ਪਰਉਪਕਾ
ਰ ਸਿਸਾਰਕੇ ਐਸਾਦ੍ਰਿੜ੍ਹਾਇਆ ਜੋਸਿਸਾਰਕੇਲੋਕਪ੍ਰਸੰਨਹੋਇਕਰ ਪਰਮੇਸਰਜੀ
ਕੇਪਾਸਲੇਰੇਆਵਨ ਤਾਂਇਕਦਿਨ ਸ੍ਰੀ ਨਿਰੰਕਾਰ ਜੀਦੀਆਗਿਆਹੋਈ ਜੋਹੇ
ਨਾਨਕਭਗਤ ਜੀ ਤੂੰ ਮੇਰੇ ਪਾਸ ਆਉ ਤਾਂ ਫੇਰ ਗੁਰੂਨਾਨਕ ਜੀ ਸਚੀਦਰਗਾਹਵਿਚ
ਜਾਹਾਜਰਹੋਏ ਤਾਂ ਨਿਰੰਕਾਰਜੀ ਨੇਕਹਿਆਹੇ ਨਾਨਕ ਜੀਤੂੰ ਮੇਰਾਨਾਮਜਗਤਅ
ਤੇ ਸੰਸਾਰਕੋ ਦ੍ਰਿੜ੍ਹਾਇਆਹੈ ਤਾਂ ਗੁਰੂਨਾਨਕਜੀਕਹਿਆ ਹੇ ਪਾਰਬ੍ਰਹਮਪਰਮੇ
ਸਰਜੀਮੈਕੌਨਕੀਟਹਾਂ ਜੋਤੇਰਾਨਾਮਦ੍ਰਿੜ੍ਹਾਈ ਅਰਤੂੰਆਪ ਕਰਨਕਾਰਨਹੈਂਘ
ਟਘਟਕੇਜਾਣਨਹਾਰਾਹੈ ਸਭਦਾ ਪ੍ਰੇਰਕਹੈ ਜੋਚਾਹੁੰਦਾਹੈਂ ਸੋਈਕਰਦਾਹੈਂ ਜਿਸ
ਪਾਸੇਜੀਆਂਕਉ ਪਰੇਰਦਾਹੈ ਸੋਈਏਹਜੀਵਕਰਦੇਹੈਨ ਅਤੇਹੇ ਮੇਰੇ ਪ੍ਰਭਜੀ
ਆਪਕਾ ਜੋਵਚਨਹੈ ਛਿਅਘਰਿਛਿਅਗੁਰ ਛਿਅਉਪਦੇਸ॥ਗੁਰਗੁਰਏਕੋ
ਵੇਸਅਨੇਕ॥੧॥ਬਾਬਾਜੈਘਰਿਕਰਤੇਕੀਰਤਿਹੋਇ॥ਸੋਘਰਿਰਾਖੁਵਡਾਈ
ਤੋਇ॥੧॥ਰਹਾਉ॥ਵਿਸੁਏਚਸਿਆਘੜੀਆਬਿਤੀ ਵਾਰੀਮਾਹੁਹੋਆ॥ਸੂਰ
ਏਕੋਰੁਤਿਅਨੇਕ॥ਨਾਨਕਕਰਤੇਕੇਕੇਤੇਵੇਸ॥੨॥ ਤਿਸਦਾਪਰਮਾਰਥ॥
ਹੇਗਰੀਬਨਿਵਾਜ ਜੀ ਤੇਰੇ ਕੀਤੇਹੋਏ ਛਿਅਘਰਹੈਨ ਅਤੇਛਿਅਹੀਗੁਰੂਹੈਨ ਜੋ-
ਗੀ ਸੰਨਿਆਸੀ ਗ੍ਰਿਹਸਤੀ ਪੰਡਿਤ ਭੇਖ ਸਨੇਬ੍ਰਹਮਚਾਰੀ ਏਹੁ ਸਭਕੋਈ ਆਪੋਆ

ਪਣੇ ਉਪਦੇਸ ਨੂੰ ਲੈਕਰ ਤਿਸ ਦੇ ਅਨੁਸਾਰ ਪਰਮੇਸਰ ਦੀ ਸਲਾਹਤਾ ਕਰਦੇ ਹੈਨ ਸਭ ਕੋ ੧੮੫
ਈ ਆਪਣੇ ਆਪਣੇ ਉਪਦੇਸ ਵਿਚ ਰਲਦੇ ਹਨ ਹੇ ਪ੍ਰਭੁ ਜੀ ਇਨਾ ਛੇ ਸਾਸਤ੍ਰਾਂ ਦਾ ਇਨਾ ਦੇ
ਉਪਦੇਸ ਦਾ ਇਨਾ ਦਾ ਗੁਰੂ ਤੂੰ ਆਪ ਹੀ ਹੈ ਇਹੁ ਸਭੁ ਤੇਰੇ ਕੀਤੇ ਹੋਏ ਹੈਨ ਜਿਤਨੇ ਵੇਸ ਹੈਨ
ਏਹੁ ਸਭ ਤੇਰੇ ਹੈਨ ਤੈਥੀ ਬਿਨਾ ਕੋਈ ਅਸਥਾਨ ਸੋਭਦਾ ਨਹੀ ਜੇਹੜੇ ਤੈਨੂੰ ਭਾਵਦੇ ਹੈਨ ਤਿਨਾ
ਦੀ ਤੂੰ ਪਤਿ ਰਖਦਾ ਹੈ ਅਰ ਤਿਨਾ ਦੀ ਘਾਲ ਤੂੰ ਥਾਇ ਪਾਵੈਂਗਾ ਪਰ ਹੇ ਪ੍ਰਭ ਜੀ ਤੇਰਾ ਬਚਨ ਹੈ
ਜਿਥੇ ਮੇਰਾ ਨਾਮ ਜਪੀਦਾ ਹੈ ਅਤੇ ਮੇਰੀ ਸਿਫਤ ਹੋਵੈਗੀ ਓਹ ਅਸਥਾਨ ਮੇਰਾ ਹੈ ਮੈਂ ਓਸ ਅਸ
ਥਾਨ ਵਿਖੇ ਰਹਿੰਦਾ ਹਾਂ ਹੇ ਪ੍ਰਭੁ ਜੀ ਏਹ ਵਡਿਆਈਆ ਸਭੁ ਤੇਰੀਆ ਹੈਨ ਅਰ ਜਹਾਂ ਤੇਰਾ ਕੀ
ਰਤਨ ਹੋਂਦਾ ਹੋਵੈ ਜੋ ਉਸ ਘਰ ਦੀ ਧਰਮ ਤੈਨੂੰ ਹੈ ਜੀ ਤੁਸਾ ਉਸ ਘਰ ਦੀ ਪਤ ਰਖਣੀ ਜੀ ਹੇ
ਪਾਰਬ੍ਰਹਮ ਜੀ ਇਹੁ ਆਪਨੇ ਮੇਰੀ ਅਰਜ ਕੁਬੂਲ ਕਰਣੀ ਜੀ ਤੌ ਇਹੁ ਬਾਤ ਸੁਣ ਕੇ ਜੀ ਸ੍ਰੀ ਪਾ
ਰਬ੍ਰਹਮ ਜੀ ਕਹਿਆ ਹੇ ਨਾਨਕ ਜੀ ਜਿਥੇ ਤੇ ਮੇਰਾ ਜਸ ਕਰੇਗਾ ਸੋ ਓਹੁ ਭਾਵੈ ਹੀ ਕੈਸਾ ਪਾਪੀ
ਹੋਵੇਗਾ ਕੈਸਾ ਖੋਟਾ ਪੁਰਸ ਹੋਵੇਗਾ ਤੌ ਮੈ ਉਸ ਕੋ ਬਖਸ ਲੇਵਾਂਗਾ ਫੇਰ ਸ੍ਰੀ ਗੁਰੂ ਜੀ ਨੇ ਪ
ਰਬ੍ਰਹਮ ਕੀ ਸਿਫਤ ਕੀਤੀ ਹੇ ਪਾਰਬ੍ਰਹਮ ਜੀ ਤੇਰੇ ਵਿਸਵੇ ਚਸੇ ਘੜੀਆਂ ਪਹਿਰ ਥਿਤਿ
ਮਹੀਨੇ ਬਰਸ ਜੇਹੜੇ ਹੈਨ ਸੋ ਇਤਨਿਆ ਵਿਚ ਤੂੰ ਕਰਤਾ ਕਰਕੇ ਕਈ ਵੇਸਾਂ ਕਰ ਖੇਲਤਾ ਹੈ
ਅਰ ਹੇ ਪ੍ਰਭ ਜੀ ਤੂੰ ਮੈਨੂੰ ਇਹੁ ਦਾਨ ਦੇਹੁ ਜੀ ਜੇਹੜੇ ਵਿਸਵੇ ਚਸੇ ਘੜੀਆ ਪਹਿਰਾ ਥਿਤਿ
ਮਹੀਨੇ ਬਰਸ ਰੁਤੀ ਵਾਰ ਘੜੀਆ ਸੋ ਇਨਾ ਦਿਨਾ ਵਿਚ ਮੈਨੂੰ ਵਿਸਰੇ ਨਾਹੀ ਜੀ ਤਾਂ ਸ੍ਰੀ
ਨਿਰੰਕਾਰ ਜੀ ਕਹਿਆ ਹੇ ਨਾਨਕ ਜੀ ਤੂੰ ਬੜਾ ਜੇਹਦ ਕਰਨੇਵਾਲਾ ਹੈਂ ਤੂੰ ਬੜੇ ਜੇਹਦਕ
ਤੇ ਹੈਨ ਅਰ ਦਾਨ ਭੀ ਐਸਾ ਹੀ ਮੰਗਦਾ ਹੈਂ ਜਿਸ ਵਿਚ ਮੈਂ ਖੁਸੀ ਹੋਵਾਂ ਹੇ ਸ੍ਰੀ ਨਾਨਕ
ਜੀ ਜੋ ਕੋਈ ਤੇਰਾ ਨਾਮ ਲਵੇਗਾ ਸੋ ਮੈਂ ਉਸ ਦੀ ਮੁਕਤ ਕਰਾਂਗਾ ਅਰ ਜੋ ਕੋਈ ਵਾਹਿ
ਗੁਰੂ ਜੀ ਕੇ ਨਾਮ ਦਾ ਜਾਪ ਜਪੇਗਾ ਅਤੇ ਔਰੋ ਸੋ ਜਪਾਵੈਗਾ ਸੋ ਸਦਾ ਹੀ ਸੁਖੀ ਰਹੇ
ਗਾ ਤਾਂ ਫੇਰ ਸ੍ਰੀ ਪ੍ਰਮੇਸਰ ਪਾਰਬ੍ਰਹਮ ਜੀ ਨੇ ਕਹਿਆ ਹੇ ਨਾਨਕ ਜੀ ਜਹਾਂ ਕੀਰਤਨ ਹੋ
ਦਾ ਹੈ ਤਹਾਂ ਆਰਤੀ ਭੀ ਚਾਹੀਦੀ ਹੈ ਜੋ ਦੇਖਾਂ ਮੇਰੀ ਆਰਤੀ ਤੂੰ ਕੈਸੀ ਹਿਕ ਕਰੀ ਹੈ ਸੋ
ਤੂੰ ਮੈਨੂੰ ਪੜ੍ਹ ਕਰ ਸੁਨਾਉ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਪਾਰਬ੍ਰਹਮ ਜੀ ਜੇਹੀ ਤੂੰ ਮੈਨੂੰ
ਮਤ ਦਿਤੀ ਹੈ ਤੇਹੀ ਮੈਂ ਕਹਿੰਦਾ ਹਾਂ ਤਾਂ ਸ੍ਰੀ ਸਤਿਗੁਰੂ ਜੀ ਕਰਤੇ ਪੁਰਖ ਅੱਗੇ ਮਥ
ਟੇਕ ਕੇ ਅਰ ਖੜ੍ਹੇ ਹੋਇ ਕਰ ਆਰਤੀ ਲਗਾ ਗਾਵਨਾ॥ ਰਾਗੁ ਧਨਾਸਰੀ ਮ: ੧
ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਕਾ ਮੰਡਲ ਜਨਕ ਮੋਤੀ॥ ਧੂਪੁ ਮਲਿ-
ਆਨਲੋ ਪਵਣੁ ਚਵਰੋ ਕਰੈ ਸਗਲ ਬਨਰਾਇ ਫੂਲੰਤ ਜੋਤੀ॥੧॥ ਕੈਸੀ ਆਰਤੀ
ਹੋਇ ਭਵਖੰਡਨਾ ਤੇਰੀ ਆਰਤੀ ਅਨਹਤਾ ਸਬਦ ਵਾਜੰਤ ਭੇਰੀ॥੧॥ ਰਹਾਉ॥ ਸਹਸ

੧੨੬ ਤਵਨੈਨਨਨਨੈਨਨਾਹਿਤੋਹਿਕਉਧਮੂਰਤਿਨਨਾਇਕਤੋਹੀ॥ਸਹਸਪਦਬਿਮਲਨਨਏਕ
ਪਦਗੰਧਬਿਨੁਸਹਸਤਵਗੰਧਇਵਚਲਤਮੋਹੀ॥੨॥ਸਭਮਹਿਜੋਤਿਜੋਤਿਹੈਸੋ
ਇ॥ਤਿਸਦੈਚਾਨਣਿਸਭਿਮਹਿਚਾਨਣੁਹੋਇ॥ਗੁਰਸਾਖੀਜੋਤਿਪਗਟਹੋਇ॥ਜੋਤਿ
ਸੁਭਾਵੈਸੁਆਰਤੀਹੋਇ॥੩॥ਹਰਿਚਰਨਕਮਲਮਕਰੰਦਲੋਭਿਤਮਨੋਅਨਦਿਨੋ
ਮੋਹਿਆਹੀਪਿਆਸਾ॥ਕ੍ਰਿਪਾਜਲੁਦੇਹਿਨਾਨਕਸਾਰਿੰਗਕਉਹੋਇਜਾਤੇ ॰॰ਤੇਰੈਨਾ
ਇਵਾਸਾ॥੪॥੧॥ ਤਿਸਦਾਪਰਮਾਰਥ॥ ਸ੍ਰੀਗੁਰੂਨਾਨਕਸਾਹਿਬਜੀਕਹਿੰਦੇਹੈ
ਨਹੇਸ੍ਰੀਪਾਰਬ੍ਰਹਮਜੀ ਗਗਨ ਆਕਾਸ ਅਰ ਧਰਤੀ ਜੋਹੈ ਸੋ ਏਹੁ ਦੋਨੋਮੰਡਲਹੈ
ਨ ਸੋ ਏਹੁ ਦੋਨੋ ਤੇਰੇ ਆਰਤੀਕਰਨੇਦੇ ਥਾਲਹੈਨ ਅਰਚੰਦ ਸੂਰਜਾਵਿਚਜੋਤਾਂਜਗ
ਰਹੀਆਂ ਹੈਨ ਅਰ ਆਕਾਸਵਿਚਤਾਰੇਜੋਹੈਨ ਸੋ ਤੇਰੇ ਥਾਲਵਿਚ ਮੋਤੀਹੈਨ ਅ
ਰ ਪਵਣਜੋਝੁਲਦਾ ਹੈ ਸੋ ਏਹੁ ਚਵਰਹੈ ਅਰਜਿਤਨੀਬਨਰਾਇਹੈ ਸੋਤੈਨੂੰ ਫੁ
ਲਚੜ੍ਹਦੇਹੈਨ ਹੇਭਵਖੰਡਨਾ ਸੰਸਾਰ ਮਾਇਆਕੋ ਦੂਰਕਰਕੇ ਆਪਣੀ ਚਰਨੀ
ਲਗਾਇਲੇਹੁ ਮੇਰੇ ਤਾਂਈ ਏਹੁ ਤੇਰੀ ਆਰਤੀ ਹਰਏਕ ਸਮੇਵੇਲੇਹੋਇਰਹੀਹੈ ਅ
ਨਾਹਦਸਬਦਜੋਵਜਦੇਹੈਨ ਤੇਰੇਦੁਆਰੇਉਪਰਹਰਵੇਲੇ ਜਿਨਾਸਬਦਾਦੀਹਦਨ
ਹੀਸੋਦਸਵੇਦੁਆਰ ਵਿਚ ਵਜਦੇਹਨ ਹੇਨਿਰੰਕਾਰਜੀ। ਜਿਤਨੇਜਗਤਵਿਖੇਜੀਵਹੈ
ਨਤਿਨਾਦੇਮੁਖਜੋਹੈਨ ਅਰਨੇਤ੍ਰਜੋਹੈਨ ਸੋਤਿਨਾਵਿਚ ਸਾਰੇ ਤੇਰੀਹੀ ਜੋਤਿਜਗਦੀ
ਹੈ ਅਤੇ ਤੇਰੀ ਜੋਤਿਕਰਕੇ ਉਨਾਨੂੰ ਉਜਾਲਾਹੈ ਅਰ ਸਹਸ੍ਰਹੀ ਤੇਰੇਚਰਨਹੈਨ ਨਿ
ਮਲ ਅਰ ਅਨੇਕਹੀ ਗੰਧ੍ਰਬਤੇਰੇ ਤਾਈਗਾਂਵਦੇਹੈਨ ਅਰ ਦੇਵਤੇਜੋਹੈਨ ਸੋਭੀਤੇ
ਰੇ ਚਰਨਕਮਲਕੋ ਧਿਆਂਵਦੇਹੈਨ ਅਰਤੇਰੇਚਲਤ ਜੋ ਚਲਿਤ੍ਰਹੈਨ ਤਿਨਾਦਾਅੰ
ਤਕੋਈਨਾਹੀ ਪਾਇਸਕਦਾ ਮੈਂਤੇਰੀ ਆਰਤੀ ਕਿਉਂਕਰਸਕਾਂ ਜੀ ਬ੍ਰਹਮਾਦਿਕਦੇ
ਵਤਾ ਅੰਤਨਹੀ ਪਾਵਤੇ ਹੇਸ੍ਰੀ ਠਾਕੁਰਜੀ ਜਿਤਨੇਜੀਵਹੈਨ ਸੋਤਿਨ ਸਭਨਾਂਵਿਚਤੇ
ਰੀਹੀਜੋਤਿਹੈ ਅਰ ਤੇਰਾਹੀਰੂਪਹੈ ਹੇਸ੍ਰੀਪਰਮੇਸਰਜੀ ਤਿਨਾਸਰਬਘਟਾਂਵਿਖੇ
ਤੂੰਆਪਹੀ ਸਮਾਇਰਹਿਆਹੈ ਅਤੇ ਹੇਸ੍ਰੀਨਿਰੰਕਾਰਜੀ ਤਿਨਾਵਿਚ ਤੇਰੀ ਜੋਤਿ
ਕਰਕੇ ਚਾਨਣਾਹੈ ਤੇਕਥੀਇਤ ਹੋਰ ਦੂਸਰਾਕੋਈ ਨਹੀਹੇਸ੍ਰੀਠਾਕੁਰਜੀ ਹੇ ਪ੍ਰਭ
ਜੀ ਤੇਰੇਚਰਨਕਮਲਜੋਹੈਨ ਸੋਤਿਨਾਦਾ ਮੈਨੂੰ ਆਸਾਹੈ ਅਰ ਤੇਰੇਚਰਨਰੂਪਕ
ਮਲਾਂਦਾਲੋਭੀਜੋ ਮੇਰਾਮਨਰੂਪੀ ਭਵਰਾਹੈ ਅਰ ਕਮਲਾਂਮੈਂਰਜਜੋਹੋਤੀਹੈਸੋ
ਤੇਰੇਚਰਨਕਮਲਾਂਦੀ ਰਜਜੋਚਰਨਰਜਹੈ ਸੋਮੇਰੇਕੋ ਮਿਲੇ ਅਨਦਿਨਰਾਤਦਿ
ਨਜੋਮੈਨੂੰਪਿਆਸ ਲਗੀਰਹਿੰਦੀਹੈ ਕ੍ਰਿਪਾਰੂਪਜਲ ਮੈਨੂੰ ਦਿਓਹੇਮੇਰੇਪ੍ਰਭ

ਜੀ ਤੇਰੇ ਚਰਨ ਕਮਲ ਜੋ ਹੈਨ ਤਿਨਾ ਚਰਨਾਂ ਦੀ ਰਜ ਦਾ ਮੇਰਾ ਮਨ ਜੋ ਲੋਭੀ ਹੈ ਹੇ ਪ੍ ੧੨੨
ਮੇਸਰ ਜੀ ਤੇਰੇ ਚਰਨਾ ਸਾਥ ਰਤ ਦਿਨ ਮੇਰਾ ਮਨ ਲੁਭਾਇ ਰਹਿਆ ਹੈ ਜੈਸੇ ਚਾੜ੍ਹਿ
ਕ ਸ੍ਵਾਤੀ ਬੂੰਦ ਕੋ ਚਾਹਿਤਾ ਹੈ ਸ੍ਵਾਤੀ ਨਿਛਤ੍ਰ ਕੀ ਬਰਖਾ ਕੋ ਚਾੜ੍ਹਿਕ ਚਾਹੁੰਦਾ ਹੈ ਤੈਸੇ
ਹੇ ਠਾਕੁਰ ਜੀ ਤੇਰੇ ਨਾਮ ਦੀ ਪਿਆਸ ਮੇਰੇ ਮਨ ਕੋ ਲਗੀ ਹੈ ਸੋ ਕ੍ਰਿਪਾ ਕਰਕੇ ਮੇਰੇ ਕੋ
ਆਪਣਾ ਨਾਮ ਦੀਜੀਏ ਹੇ ਸ੍ਰੀ ਠਾਕੁਰ ਜੀ ਤੇਰੇ ਨਾਮ ਦੀ ਪਿਆਸ ਲਗ ਰਹੀ ਹੈ ਮੇ
ਰਾ ਮਨ ਵਿਰਲਾਪ ਕਰਦਾ ਹੈ ਤਾਂ ਸ੍ਰੀ ਨਿਰੰਕਾਰ ਜੀ ਕਹਿਆ ਹੇ ਨਾਨਕ ਜੀ ਮੇਰੀ ਕਿ
ਰਪਾ ਤੇਰੇ ਉਪਰ ਬਹੁਤ ਹੈ ਹੇ ਨਾਨਕ ਜੀ ਮੈ ਤੇਰੇ ਨਾਲ ਸਦਾ ਹੀ ਅੰਗ ਸੰਗ ਰਹਿੰਦ
ਹਾਂ ਮੈਂ ਤੇਰਾ ਪਥ ਸਭ ਬਖਸਿਆ ਅਤੇ ਮੈ ਤੇਰੀ ਸਿਫਤ ਕਰਨੇ ਤੇ ਬਹੁਤ ਪ੍ਰਸੰਨ
ਹਾਂ ਬੜਾ ਖੁਸੀ ਹੁੰਦਾ ਹਾਂ ਸੁਣ ਕੇ ਅਰ ਹੇ ਨਾਨਕ ਜੀ ਤੂੰ ਜੋ ਮੇਰੀ ਸਿਫਤ ਕਰਦਾ ਹੈਂ
ਸੋ ਤੇਰੀ ਸਿਫਤ ਮੈਂ ਸਧਾਰਨ ਹੀ ਸਕਦਾ ਕਿਸ ਵਾਸਤੇ ਜੋ ਤੂੰ ਮੇਰੀ ਸਿਫਤ ਕਰਦਾ ਹੈ
ਸੋ ਤੂੰ ਮੇਰਾ ਬੰਦਾ ਹੋਇਕਰ ਸਿਫਤ ਕਰਦਾ ਹੈਂ ਅਤੇ ਤੂੰ ਆਪ ਕਾ ਕਿਸੇ ਜਗਾ ਨਹੀ
ਜਣਾਇਆ ਅਰ ਤੂੰ ਮੇਰੇ ਨਾਲ ਸਰੀਕਤ ਭੀ ਨਹੀਂ ਕਰਦਾ ਪਰ ਸੁਣ ਨਾਨਕ ਜੀ
ਮੈਂ ਤੇਰੀ ਸਿਫਤ ਕਬੂਲ ਪਾਈ ਹੈ ਸਾਰੇ ਸੰਸਾਰ ਵਿਚ ਤੇਰਾ ਨਾਉ ਪਰਸਿਧ ਹੋਵੇਗਾ
ਅਤੇ ਜੋ ਕੋਈ ਤੇਰੀ ਸਿਫਤ ਕਰੇਗਾ ਮੈਂ ਉਸ ਕੋ ਬਖਸ ਲੇਵਾਗਾ ਤਾ ਸ੍ਰੀ ਨਾਨਕ ਜੀ
ਨੇ ਨਿਰੰਕਾਰ ਜੀ ਦੇ ਅਗੇ ਮਥਾ ਟੇਕਿਆ ਅਤੇ ਸੰਸਾਰੀ ਸੁਭਾਉ ਮੈ ਪਰਵਿਰਤ ਹੋਏ
ਸਮਾਧ ਥੀ ਉਥਾਨ ਹੋਏ ਸ੍ਰੀ ਨਿਰੰਕਾਰ ਦੇ ਧਿਆਨ ਥੀ ਉਥਾਨ ਹੋਇਕਰ ਸ੍ਰੀ ਵਾਹਿ
ਗੁਰੂ ਕਾ ਨਾਮ ਆਪ ਭੀ ਜਪਦੇ ਹੈਨ ਅਤੇ ਸੰਸਾਰੀ ਜੀਵਾਂ ਕੋ ਭੀ ਉਪਦੇਸ ਦੇਕਰ
ਹੋਰਨਾ ਪਾਸੋਂ ਭੀ ਜਾਪ ਕਰਾਵਦੇ ਹੈਨ ਬਾਬੇ ਜੀ ਕੇ ਮਨ ਮੈਂ ਏਹੁ ਬਿਆਪੀ ਜੋ ਸਭ
ਸੰਸਾਰ ਪਰਮੇਸਰ ਦੇ ਨਾਮ ਕੋ ਜਪਕਰ ਉਧਰੇ ਪਰਮ ਪਦ ਕਾ ਅਧਿਕਾਰੀ ਹੋਵੇ॥

ਬੋਲਹੁ ਭਾਈ ਜੀ ਵਾਹਿਗੁਰੂ ਸਾਖੀ ਪੂਰੀ ਹੋਈ

## ਅਗੇ ਸਾਖੀ ਭਰਥਰੀ ਦੇ ਮਿਲਾਪ ਦੀ ਚਲੀ ਹੈ ਜੀ॥

ਦਇਆ ਔਰ ਕਿਰਪਾ ਦੇ ਘਰ ਕਵਲ ਵਤ ਨੇਤ੍ਰ ਹੈਂ ਜਿਨਕੇ ਸੋ ਗੁਰੂ ਨਾਨਕ ਜੀ ਮਹਾ
ਮੋਹ ਅੰਧਕਾਰ ਕੋ ਦੂਰ ਕਰਤਾ ਹੈ ਸਰਬ ਕੋ ਗਤ ਦੇਣੇ ਵਾਲੇ ਹੈਂ ਅਰ ਜਹਾਂ ਕਹਾਂ ਜਿ
ਸ ਗੁਰੂ ਕੀ ਜੋਤਿ ਜਾਗ ਰਹੀ ਹੈ ਜਗਤ ਮੈਂ ਪਰਮੇਸਰ ਦੇ ਨਾਮ ਦਾ ਉਪਦੇਸ ਦੇਤੇ ਹੈਂ
ਮਨ ਵਾਛਤ ਫਲ ਕੇ ਦਾਤਾ ਹੈਂ ਸਭ ਦੁਖਾ ਕੋ ਦੂਰ ਕਰਤੇ ਹੈ ਸਭ ਮੰਗਲ ਕਰਤੇ
ਹੈਂ ਤਿਨਾ ਦੇ ਚਰਨੋ ਦੀ ਸਰਨ ਹੋਂ ਜੈ ਹੋਵੈ ਤਿਸ ਮਹਾਰਾਜ ਦੀ ਜਹਾ ਕਹਾਂ ਪਰਮੇਸਰ
ਦੇ ਨਾਮ ਦੀ ਭਗਤ ਦਾ ਉਪਦੇਸ ਕਰਕੇ ਤਹਾਂ ਗਵਨ ਕੀਆ ਜਹਾਂ ਜੋਗੀਆ ਕੇ ਸੇ

੧੧੯ ਵਕਹੈਂ ਸਭੀ ਆਪਨੇ ਦਾਸਾਂ ਕੋ ਗਤੀ ਦੇਵਨੇ ਕੇ ਵ ਸਤੇ ਸੰਸਾਰ ਕੋ ਪਰਮੇਸਰ ਕਾ
ਮਾਰਗ ਦਿਖਾਵਨੇ ਵਾਸਤੇ ਸੈਰ ਕਰਤੇ ਫਿਰਤੇ ਹੈ ਤਹਾਂ ਗਏ ਜਹਾਂ ਭਰਥ੍ਰੀ ਕੇ ਉਡੀ
ਕ ਲਗ ਰਹੀ ਸੀ ਉਸ ਦੇਸ਼ ਮੇਂ ਸਾਰੇ ਭਰਥਰੀ ਕਾ ਜਸ ਕਰਤੇ ਹੈਂ ਕਿਤਨੇ ਹੀ ਦੇਸਾਂ ਕੋ
ਲੰਘ ਕੇ ਤਹਾਂ ਗਏ ਜਹਾਂ ਜੋਗੀਓਂ ਕੀ ਬਹੁਤ ਹੀ ਮਾਨਤਾ ਹੈ ਅਤੇ ਭਾਈ ਬਾਲਾ ਅਰ
ਦਾਨਾ ਭੀ ਸੰਗ ਹੀ ਹੈ ਭਰਥ੍ਰੀ ਜੀ ਆਪਨੇ ਆਸ੍ਰਮ ਸੇ ਕਹੀਂ ਗਇਆ ਹੂਆ ਥਾ ਤ
ਹਾਂ ਜਾਇਕੇ ਬੇਦੀ ਬੰਸ ਕੇ ਸੂਰਜ ਬੈਠ ਗਏ ਕਿਤਨਾ ਕੁ ਸਮਾ ਬੀਤਨੇ ਤੇ ਭ੍ਰਥ੍ਰੀ ਆਯਾ।
ਸੋ ਦੇਖ ਕਰ ਗੁਰੂ ਜੀ ਕੋ ਬਹੁਤ ਪ੍ਰਸੰਨ ਭਇਆ ਆਇ ਕਰ ਮਹਾਰਾਜ ਜੀ ਕੇ ਪਾਸ
ਬੈਠ ਗਿਆ ਤੇ ਪੁਛਿਆ ਹੇ ਸੰਤ ਜੀ ਕਿਸ ਦੇਸ ਤੇ ਆਏ ਹੋ ਅਰ ਕਿਸ ਦੇਸ ਕੋ ਜਾਵੋ
ਗੇ ਅਰ ਅਪਨਾ ਨਾਮ ਭੀ ਕਹਿ ਕਰ ਮੇਰੇ ਕੋ ਪਵਿਤ੍ਰ ਕਰੋ ਤਾਂ ਸ੍ਰੀ ਗੁਰੂ ਜੀ ਕਾ ਸਰੂਪ
ਦੇਖ ਕਰ ਬਾਲਾ ਜੀ ਨੇ ਕਹਿਆ ਪੰਜਾਬ ਦੇਸ ਕੀ ਧਰਤੀ ਸੇ ਆਏ ਹੈਂ ਅਤੇ ਗੁਰੂ
ਨਾਨਕ ਨਿਰੰਕਾਰੀ ਜੀ ਇਨਕਾ ਨਾਮ ਹੈ ਅਸੀ ਇਨਕੇ ਸੇਵਕ ਹੈਂ ਦੇਸਾਂ ਦੀ ਸੈਲ ਕ
ਰਨ ਵਾਸਤੇ ਆਏ ਹੈਂ ਸੁਨਕੇ ਭਰਥਰੀ ਬਹੁਤ ਪ੍ਰਸੰਨ ਹੋਇਆ ਅਤੇ ਮਹਾਰਾਜ
ਦੇ ਚਰਨਾਂ ਪਰ ਨਮਸਕਾਰ ਕਰੀ ਅਰ ਕਹਿਓਸ ਅਜ ਮੇਰੇ ਧੰਨ ਭਾਗ ਹੋਏ ਆਪ
ਦਾ ਦਰਸਨ ਹੋਇਆ ਹੈ ਮੈਂ ਚਿਰਕਾਲ ਦਾ ਉਡੀਕ ਵਾਨ ਹੈਸਾ ਮੇਰਾ ਮਨੋਰਥ ਪੂਰ
ਨ ਭਇਆ ਹੈ ਤਾਂ ਗੁਰੂ ਜੀ ਕਹਿਆ ਕਿਸ ਪ੍ਰਕਾਰ ਹਮਾਰੇ ਤਾਈ ਜਾਨਤੇ ਹੋ ਅਰ ਕਿ
ਸ ਦੇ ਕਹੇ ਉਡੀਕਦੇ ਹੋ ਤਬ ਭਰਥ੍ਰੀ ਕਹਿਆ ਹੇ ਭਗਵਾਨ ਜੀ ਇਕ ਸਮੇਂ ਨਾਰਦ
ਮੁਨੀਸਰ ਰਟਨ ਕਰਤੇ ਹੂਏ ਮੇਰੇ ਕੋ ਮਿਲੇ ਪ੍ਰੇਮ ਕੇ ਰੰਗ ਮੇਂ ਰੰਗੇ ਹੂਏ ਮੈਨੇ ਨਮਸ
ਕਾਰ ਕਰੀ ਉਨੋ ਕਿਰਪਾ ਕਰ ਅਸੀਰ ਬਾਦ ਦਈ ਅਰ ਮੈਨੇ ਕੁਛ ਪੂਛਨੇ ਵਾਸਤੇ
ਬਾਣੀ ਬੋਲੀ ਤਬ ਨਾਰਦ ਜੀ ਨੇ ਕਹਿਆ ਹੇ ਭਰਥ੍ਰੀ ਜੀ ਅਬ ਕਲੀ ਕਾਲ ਕੇ ਸ-
ਮੇ ਮੇਂ ਜਗਤ ਕੇ ਉਧਾਰ ਕਰਨੇ ਕੇ ਲੀਏ ਤਿਸ ਪ੍ਰਮੇਸ੍ਰ ਸ੍ਰੀ ਨਿਰੰਕਾਰ ਨੇ ਅਵਤਾ
ਰ ਧਾਰਿਆ ਹੈ ਸੋ ਮਹਾਰਾਜ ਸ੍ਰੀ ਗੁਰੂ ਨਾਨਕ ਨਿਰੰਕਾਰੀ ਜੀ ਨਾਮ ਹੈ ਸੋ ਕਿਤ
ਨੇਕ ਕਾਲ ਕੇ ਬਿਤੀਤ ਹੋਇਆ ਤੇਰੇ ਪ੍ਰਸਨ ਕਾ ਉਤ੍ਰ ਦੇਵੇਗੇ ਪਰਮੇਸਰ ਦੀ ਭਗ
ਤੀ ਦਾ ਮਾਰਗ ਸੰਸਾਰ ਵਿਖੇ ਪਰਵਿਰਤ ਕਰੈਗੇ ਸਾਰੇ ਬ੍ਰਹਮੰਡਾਂ ਵਿਖੇ ਉਪਦੇਸ
ਸਤਿਨਾਮ ਦਾ ਕਰਾਵਹੇ ਸਭ ਪ੍ਰਿਥਵੀ ਮੇਂ ਗਵਨ ਕਰਹਿਗੇ ਸਰਬ ਸਿਧੋ ਕੇ ਸ-
ਬ ਚਰਚਾ ਹੋਵੈਗੀ ਪ੍ਰਥਮ ਤੁਮਾਰੇ ਸਾਥ ਮੇਲਾ ਹੋਵੇਗਾ ਅਬ ਪ੍ਰੇਮ ਕਰਕੇ ਤੁਮ
ਉਨਕੋ ਈਹਾਂ ਉਡੀਕ ਲਉ ਜੋ ਤੁਮਾਰੇ ਮਨ ਮੇਂ ਪੂਛਨੇ ਕੀ ਚਾਹੁ ਹੋਵੈਗੀ ਸੋ ਪੂਛ-
ਲੈਣਾ ਜਬ ਸੇ ਮੈਂ ਸ੍ਰੀ ਨਾਰਦ ਸੇ ਸੁਣਿਆ ਹੈ ਤਿਸ ਦਿਨ ਥੀ ਮੈਂ ਉਡੀਕਦਾ ਹੋ ਸੋ ਮੁ

੧੨੯

ਨੀਸਰਜੀਕਾਕਹਿਣਾਅਜਸਰਹੋਇਆਹੈਤਬਗੁਰੂਨਾਨਕਜੀਕਹਿਆਹੇਭ੍ਰਥਰੀ
ਜੀਜੋਪੂਛਨਾਹੈਸੋਕਹੀਏਤਬਭਰਥਰੀਜੀਕਹਿਤੇਹੈਂਹੇਗੁਰੂਜੀਮੈਨੇਹਠਜੋਗਸਾ
ਧਿਆਮਨਕੋਰੋਕਿਆਅਨੇਕਰੀਤਕਰਕੇਮਨਕੋਨਿਰਮਲਹੋਵਨੇਤੇਸੁਭਗਤਿ
ਪ੍ਰਾਪਤਹੋਤੀਹੈਜਨਮਮਰਨਮਿਟਜਾਤਾਹੈਜਬਤਕਏਹੁਮਨਮਲੀਨਰਹਿਤਾਹੈਤ
ਬਲਗਬੰਧਨਹੀਰਹਿਤੇਹੈਂਹੇਮਹਾਰਾਜਭਗਤਿਵਿਖੇਮਨਕਿਸਤਰਾਨਿਰਮਲ
ਹੋਤਾਹੈਬਿਨਾਜੋਗਤੇਮਨਕੋਥਿਰਤਾਨਹੀਹੋਤੀਅਤੇਵੁਸਰਾਸਿਧਪਿਆਲਾ
ਪੀਕਰਮਸਤਾਨੇਹੋਇਰਹਿਤੇਹੈਂਅਨਾਹਦਧੁਨਿਮੈਂਲਗੇਰਹਿਤੇਹੈਬਿਸੈਬਾਸ
ਨਾਤੇਰਹਿਤਹੋਇਕਰਰਾਤਦਿਨਾਇਕਭਗਵੰਤਮੈਂਲਿਵਲੀਨਹੋਇਰਹਿਤੇਹੈਂ-
ਭਗਤਿਮੈਂਕਿਸਕੇਬਲਕਰਪਰਮੇਸਰਮੈਂਲਿਵਲਾਗਤੀਹੈਵੈਰਾਗਕੈਸੇਦ੍ਰਿ
ੜਹੋਵਤਾਹੈਬਿਨਾਵੈਰਾਗਪ੍ਰੇਮਨਹੀਜਾਗਤਾਏਹੁਦੋਨੋਸੰਸੇਨਾਰਦਜੀਅਗੇਮੈ
ਨੇਕਹੇਸੋਤੇਤੁਮਾਰੇਸੇਭੀਮੈਂਪੂਛਤਾਹੋਂਗੁਰੂਨਾਨਕਜੀਕਹਿਤੇਹੈਂਸੁਨੋਹੇਭਰਥਰੀ
ਪਰਮਾਸਿਆਨੇਤੁਮੇਹੋਬਿਨਾਮਨਨਿਰਮਲਹੋਏਤੇਸੁਭਗਤਿਨਹੀਮਨਜੋਗਸੇ
ਬਿਨਾਨਿਰਮਲਨਹੀਹੋਤਾਇਸੀਵਾਸਤੇਭਗਤਜੋਗਪਰਮੇਸਰਨੇਕੀਆਹੈਜੋ
ਉਤਮਪੁਰਸ਼ਸਦਗਤੀਕੀਇਛਾਂਵਾਲੇਹੈਨਤਿਨਾਕੋਭਗਤਜੋਗਮਿਲਤਾਹੈ।

ਆਸਾਮਹਲਾ੧ ਗੁਰਕਾਸਬਦਮਨੈ
ਹਿਮੁੰਦ੍ਰਾਖਿੰਥਾਖਿ ਮਾਹਢਾਵਉਜੋਕਿਛੁਕ
ਰੈਭਲਾਕਰਮਾਨ ਉਸਹਜਜੋਗਨਿਧਪਾ
ਵਉ॥੧॥ਬਾਬਾ ਜੁਗਤਾਜੀਉਜੁਗਾਹਜੁ
ਗਜੋਗੀਪਰਮਤ ਤਮਹਿਜੋਗੀ॥ਅੰਮ੍ਰਿਤ
ਨਾਮਨਿਰੰਜਨਪਾ ਇਆਗਿਆਨਕਾਇਆ
ਕਰਸਰੀ॥੧॥ਰ ਹਾਉ॥ਸਿਵਨਗਰੀਮਹਿਆ



ਸਣਬੈਸਉਕਲਪਤਿਆਗੀਬਾਦੰ॥ਸਿੰਙੀਸਬਦਸਦਾਧੁਨਿਸੋਹੈਅਹਿਨਿਸ
ਪੂਰੈਨਾਦੰ॥੨॥ਪਤ੍ਰਵੀਚਾਰਗਿਆਨਮਤਿਡੰਡਾਵਰਤਮਾਨਵਿਭੂਤੰ॥ਹਰਿਕੀਰ
ਤਿਰਹਰਾਸਹਮਾਰੀਗੁਰਮੁਖਪੰਥਅਤੀਤੰ॥੩॥ਸਗਲੀਜੋਤਿਹਮਾਰੀਸੰਮਿਆ
ਨਾਨਾਵਰਨਅਨੇਕੰ॥ਕਹੁਨਾਨਕਸੁਣਭਰਥਰਜੋਗੀਪਾਰਬ੍ਰਹਮਲਿਵਏਕੰ॥
੪॥੧॥ ਹੇਭਰਥਰੀਜੀਐਸਾਜੋਗਜੋਪ੍ਰਾਨੀਧਾਰਨਕਰਨਗੇਤਿਨਾਦੇਮਨਦੀ
ਸਗਲੀਮੈਲਨਿਵਰਤਹੋਵੈਗੀਅਤੇਪਿਆਲਾਜੇਹੜਾਤੈਨੇਵਰਨਨਕੀਆਹੈ

੧੮੦ ਸ੍ਰੋਅਬਸੁਣਹੁਗੁਰੂਨਿਵੇਕਰਕਹਤੇਹੈਂ॥ ਆਸਾਮਹਲਾ੧ ਗੁਰੁਕਰਗਿਆਨਧਿਆਨਕਰ
ਧਾਵੈਕਰਕਰਣੀਰਸਪਾਈਐ॥ਭਾਠੀਭਵਨੁਪ੍ਰੇਮਕਾਪੋਚਾਇਤੁਰਸਅਮਿਓਚੁਆਈਐ॥
੧॥ਬਾਬਾਮਨਮਤਵਾਰੋਨਾਮਰਸਪੀਵੈਸਹਜਰੰਗਰਚਿਰਹਿਆ॥ਅਹਿਨਿਸਬਨੀਪ੍ਰੇਮਲਿ
ਵਲਾਗੀਸਬਦਅਨਾਹਦਗਹਿਆ॥੧॥ਰਹਾਉ॥ਪੂਰਾਸਾਚੁਪਿਆਲਾਸਹਜੇਤਿਸਹਿਪਿ
ਆਏਜਾਕਉਨਦਰਿਕਰੇ॥ਅੰਮ੍ਰਿਤਕਾਵਾਪਾਰੀਹੋਵੈਕਿਆਮਦਛੂਛੈਭਾਵਧਰੇ॥੨॥ਗੁਰਕੀ
ਸਾਖੀਅੰਮ੍ਰਿਤਬਾਣੀਪੀਵਤਹੀਪਰਵਾਣਭਇਆ॥ਦਰਦਰਸਨਕਾਪ੍ਰੀਤਮੁਹੋਵੈਮੁਕਤਿ
ਬੈਕੁੰਠੈਕਰੈਕਿਆ॥੩॥ਸਿਫਤੀਰਤਾਸਦਾਬੈਰਾਗੀਜੂਐਜਨਮਨਹਾਰੈ॥ਕਹੁਨਾਨਕਸੁ
ਣਭਰਥਰਜੋਗੀਖੀਵਾਅੰਮ੍ਰਿਤਧਾਰੈ॥੪॥੧॥ ਸ੍ਰੀਕਰਤਾਰਦੀਸਿਫਤਮੇਂਰੰਗੇਹੂਏਪ
ਰਮੇਸਰਦੇਨਾਮਨੂੰਜਪਤੇਹੈਂਜਿਨਾਂਦੇਮਨਦੀਆਂਵਾਸਨਾਦੂਰਹੋਗਈਆਂਹੈਨ ਪਰਮੇਸਰ
ਦੇਚਰਨਾਂਦੀਪ੍ਰੀਤਮੈਂਮਸਤਾਨੇਹੂਏਹੂਏਸਾਰੇਬੰਧਨਸੰਸਾਰਦੇਦੂਰਹੋਗਏਹੈਨ ਸੁਣਕੇਭਰ
ਥਰੀਜੀਦੇਮਨਦਾਸੰਸਾਦੂਰਹੋਗਿਆਪਰਮੇਸਰਦੀਭਗਤੀਦਾਮਹਾਤਮਸੁਣਕੇਹਥਜੋ
ੜਕੇਸ੍ਰੀਗੁਰੂਜੀਅਗੇਮਥਾਟੇਕਿਆਭਗਵੰਤਜੋਸਭਸੁਖਾਂਦੀਰਾਸਹੈਤਿਸਦੀਭਗਤੀ
ਮੇਅਰਪ੍ਰੇਮਮੈਂਮਤਿਜਿਸਦੀਭਿਜੀਹੋਈਹੈਐਸੇਪ੍ਰਸਨਉਤ੍ਰਕਰਕੇਸ੍ਰੀਗੁਰੂਨਾਨਕਜੀ
ਤਹਾਂਸੇਗਮਨਕਰਨੇਕੀਇਛਾਕਰੀਭਰਥਰੀਜੀਨੇਹਥਜੋੜਕੇਕਹਿਆਹੇਗੁਰੂਨਾਨਕ
ਜੀਕੋਈਕਾਲਆਪਦਰਸਨਦੇਵੋਜੀਮੇਰੇਤਾਂਈਬਹੁਤਚਿਰਕੀਲਾਲਸਾਲਗਰਹੀਥੀ
ਤਬਗੁਰੂਨਾਨਕਜੀਕਹਿਆਹੇਭਰਥਰੀਹਮਾਰਾਤੁਮਾਰਾਮੇਲਾਇਸੀਵਾਸਤੇਬਹੁਤਾਚਿ
ਰਹੋਤਾਰਹੇਗਾਹਮਆਪਕਾਦਰਸਨਬਹੁਤਵਾਰੀਕਰੇਂਗੇਜੀਏਹੁਕਹਿਕੇਗੁਰੂਨਾਨਕਜੀ
ਅਗੇਕੋਗਵਨਕਰਤੇਭਏਭਾਈਬਾਲਾਅਤੇਮਰਦਾਨਾਜੀਸੰਗਿਹੈਂਮਰਦਾਨੇਕੇਸੰਗਿਬ
ਸਬਿਲਾਸਕਰਤੇਹੂਏਚਲੇਜਾਂਤੇਹੈਂਕਿਕਿਤਨੇਕਕੋਸਵਹਾਂਸੇਅਗੇਕੋਚਲਗਏਏਕ
ਅਸਥਾਨਮੇਂਜਾਇਬੈਠੇਕਰਨਕਾਰਨਪਰਮੇਸਰਗੁਰੂਨਾਨਕਜੀਨੇਮਰਦਾਨੇਦਾਮਨ
ਭਰਮਾਇਆਮਰਦਾਨੇਦੇਮਨਵਿਚਏਹਆਈਮੈਂਹੁਣਘਰਨੂੰਜਾਵਾਂਤਾਂਮਰਦਾਨਾਹ
ਥਜੋੜਕੇਕਹਣਲਗਾ ਹੇਗੁਰੂਜੀਮੈਨੂੰਹੁਕਮ
ਦੇਵੋਮੈਂਆਪਣੇਘਰਨੂੰ ਜਾਵਾਂਮੇਰਾਮਨਉਦਾ
ਸਹੋਇਆਹੈਮੈਂਅਗਾਂ ਹਾਂਨਹੀਜਾਂਦਾਮੈਨੂੰ
ਵਿਦਾਦੇਵੋਜੀਤਾਂਸ੍ਰੀਗੁਰੂ ਨਾਨਕਜੀਕਹਿਆ
ਮਰਦਾਨਾਅਗੇਤੇਰੇਰ ਸਤੇਵਿਚਬਣੀਬ
ਲਾਇਹੈਤੂੰਜਾਣਦਾਨਹੀ ਓਹਤੈਨੂੰਵੇਖਕੇਖਾ



ਇਜਾਵੇਗੀ ਤੂੰ ਸਾਡੇ ਨਾਲ ਹੀ ਰਹੁ ਤੂੰ ਆਪਨੇ ਮਨ ਕੋ ਉਦਾਸ ਕਿਉਂ ਕੀਤਾ ਹੈ ਸਾਡੇ ਨਾਲ ਰਹਿਣੇ ੧੯੧
ਵਿਚ ਤੈਨੂੰ ਕਿਆ ਦੁਖ ਹੈ ਸਾਰੀ ਧਰਤੀ ਦਾ ਸੈਲ ਕਰਦਾ ਹੈਂ ਖੁਸ਼ੀ ਨਾਲ ਸਾਡੇ ਪਾਸ ਰਹਿੰਦਾ
ਰਹਿਆ ਹੈ ਬਹੁਤ ਤਰਾ ਮਰਦਾਨੇ ਨੂੰ ਸਮਝਾਇਆ ਪਰ ਮੰਨੇ ਨਾਹੀ ਭਾਈ ਬਾਲੇ ਭੀ ਸਮ
ਝਾਇਆ ਆਖੇ ਮਰਦਾਨਾ ਤੂੰ ਜਾਹੁ ਨਾਹੀ ਏਹੁ ਗੁਰੂ ਨਾਨਕ ਜੀ ਨਿਰੰਕਾਰੀ ਹਈ ਹੁਣ ਸੰਭ
ਲ ਜਾਹੁ ਨਾਹੀ ਪਰ ਮਰਦਾਨੇ ਨੂੰ ਆਪਨੇ ਕੁਟੰਬੀਆ ਦਾ ਮੋਹ ਜਾਗਿਆ ਰਖਿਆ ਰਹੇ ਨਾਹੀ
ਐਸਾ ਹੋਇ ਰਹਿਆ ਹੈ ਜੈਸੇ ਕਰ ਖਰੀਦੇ ਪਾਰਸ ਕੋਲੋ ਹੋਵੇ ਤਾਂ ਸੁਟਦੇਵੇ ਏਹ ਹੀ ਕਹੇ ਮ
ਰਦਾਨਾ ਹੁਣੇ ਹੀ ਘਰ ਜਾਇ ਪਹੁੰਚਾ ਕੋਈ ਐਸਾ ਭੂਤ ਲਗਾ ਰਹਿਆ ਮਰਦਾਨੇ ਨੂੰ ਹਟਕਿ
ਆ ਰਹੇ ਨਾਹੀ ਬਹੁਤੇਰਾ ਹੀ ਅਖਿਆ ਮਰਦਾਨੇ ਗੁਰੂ ਨਾਨਕ ਜੀ ਪਾਸੋਂ ਵਿਦਾ ਲੀਤੀ ਬਹੁ
ਖੁਸੀ ਹੋਇ ਕੇ ਘਰ ਨੂੰ ਚਲਿਆ ਜਬ ਮਰਦਾਨਾ ਟੁਰ ਗਿਆ ਤਾਂ ਗੁਰੂ ਨਾਨਕ ਜੀ ਨੇ ਬਾਲੇ
ਨੂੰ ਪੁਛਿਆ ਕਹੁ ਭਾਈ ਬਾਲਾ ਹੁਣ ਕਿਆ ਕਰੀਏ ਤਾਂ ਬਾਲੇ ਕਹਿਆ ਜੋ ਆਪ ਕੀ ਰਜਾ
ਇਹੋ ਵੇ ਸੋਈ ਕਰੀਏ ਤਾਂ ਗੁਰੂ ਨਾਨਕ ਜੀ ਅਤੇ ਬਾਲਾ ਜੀ ਗਲਬਾਰ ਵਿਚ ਬੈਠ ਗਏ ਅ-
ਗਾਹਾਂ ਨੂੰ ਟੁਰਨ ਨਾਹੀ ਜਾ ਦੁਇ ਦਿਨ ਗੁਜਰੇ ਤਾਂ ਗੁਰੂ ਨਾਨਕ ਜੀ ਨੇ ਕਹਿਆ ਭਾਈ ਬਾਲ
ਮਰਦਾਨੇ ਨੂੰ ਰਾਕਸ ਨੇ ਪਕੜਿਆ ਹੈ ਅਤੇ ਕੜਾਹੇ ਵਿਚ ਤਲਣ ਲਗਾ ਹੈ ਤਾਂ ਭਾਈ ਬਾ
ਲੇ ਨੇ ਕਹਿਆ ਗੁਰੂ ਜੀ ਤਲਣ ਦੇਹੋ ਅਰਖਾਵਨੇ ਦੇਹੁ ਆਖੇ ਜੇ ਨਾਹੀ ਲਗਦਾ ਤਾਂ ਤੂ
ਸੀ ਕਿਆ ਕਰੋ ਤੁਹਾਡਾ ਬਚਨ ਖਾਲੀ ਨਹੀ ਜਾਣਾ ਸੀ ਤੁਸਾਂ ਜੁ ਅਵਾਜ ਕੀਤੀ ਸੀ ਜੋ ਰਾ



ਹਿ ਵਿਚ ਬਲਾਇ ਹਈ ਸੋ ਹੁਣ ਬਲਾਇ ਮਿਲੀ ਰਹੀ
ਏ ਤਾਂ ਗੁਰੂ ਨਾਨਕ ਜੀਉ ਬੈਠੇ ਉਠ ਖੜੇ ਹੋਏ ਆਖਣ ਲ
ਗੇ ਭਾਈ ਬਾਲਾ ਨਾਲ ਲੀਤੇ ਦੀ ਸਰਮ ਹੋਂਦੀ ਹੈ ਤੇ ਮ
ਰਦਾਨਾ ਸਾਡੇ ਕੀ ਮਦਾ ਹੈ ਤਾਂ ਭਾਈ ਬਾਲੇ ਪੁਛਿਆ ਗੁ
ਰੂ ਜੀ ਏਥੋ ਕਿਤਨੀਕ ਦੂਰ ਹੈ ਤਾਂ ਗੁਰੂ ਨਾਨਕ ਜੀ-
ਆਖਿਆ ਭਾਈ ਬਾਲਾ ਨਜੀਕ ਹੀ ਹੈ ਨਵੇ ਕੋਹਾ ਉਪਰ ਹੈ ਉਧਰ ਮਰਦਾਨੇ ਨੂੰ ਰਾਕਸ ਪ
ਕੜ ਕੇ ਆਪਨੇ ਅਸਥਾਨ ਤੇ ਲੈ ਗਿਆ ਮਰਦਾਨਾ ਕੀਮਦਾ ਹੈ ਮੂਹਿ ਪੀਲਾ ਹੋਇ ਗਿਆ
ਹੈ ਬਹੁਤਾ ਦੀਨ ਹੋਇਆ ਹੈ ਕਹਿੰਦਾ ਹੈ ਹੇ ਗੁਰੂ ਜੀ ਤੇਰੇ ਬਗੈਰ ਹੋਰ ਦੂਸਰਾ ਕੋਈ ਨਹੀ ਹੇ ਮ
ਹਾਰਾਜ ਕੋਈ ਪੁਕਾਰ ਸੁਣਨੇ ਵਾਲਾ ਨਹੀ ਬਹੁਤਾ ਭੈ ਕਰੈ ਬਨ ਦੇਖ ਕੇ ਮਰਦਾਨੇ ਦਾ ਧੀਰ
ਜ ਦੂਰ ਹੋਇ ਗਿਆ ਗੁਰੂ ਨਾਨਕ ਜੀ ਮੇਰੀ ਰਖਿਆ ਕਰੋ ਜਦ ਮੈਂ ਅਪਰਾਧ ਕੀਆ ਹੈ
ਤੈਂ ਭੀ ਮੇਰੀ ਰਖਿਆ ਕਰੋ ਕ੍ਰਿਪਾ ਕਰਨੇ ਕਾ ਬਿਰਦੁ ਹੈ ਆਪ ਕਾ ਭੈ ਕਾਟਨੇ ਵਾਲੇ ਹੋ ਲੋਕ ਪ
ਰਲੋਕ ਕਾ ਮਰਦਾਨਾ ਏਹੁ ਪਰਾਰਥਨਾ ਕਰਦਾ ਹੀ ਸੀ ਹੇ ਗੁਰੂ ਨਾਨਕ ਜੀ ਇਸ ਰਾਕਸ ਤੇ

੧੮੨ ਮੈਨੂੰ ਛੁਡਾਵੋ.............. ਫੇਰ ਮੈਂ ਆਪਕਾ ਬਰਨਕ ਦੇਨਾ ਫੇਰੇਗਾ ਤੂੰ ਮਦੀਨ ਬੰਧ
ਹੇ ਭੈ ਦੂਰ ਕਰਨੇ ਵਾਲੇ ਹੋ ਇਧਰ ਬਾਲੇ ਨੇ ਕਹਿਆ ਗੁਰੂ ਜੀ ਅਜ ਤਾਂ ਨਹੀ ਪਹੁਚਿਆ ਗਾ ਤ
ਬ ਗੁਰੂ ਨਾਨਕ ਜੀ ਨੇ ਬਾਲੇ ਦੀ ਬਾਂਹ ਪਕੜੀ ਤੁਰਤ ਹੀ ਮਰਦਾਨੇ ਦੇ ਨਜੀਕ ਪਹੁੰਚੇ ਤੌ ਭ
ਈ ਬਾਲੇ ਨੇ ਕਹਿਆ ਹੇ ਮਹਾਰਾਜ ਸਾਡੇ ਪਹੁੰਚਨੇ ਤੋਂ ਅਗੇ ਰਾਕਸ ਖਾਇ ਜਾਵੇਗਾ ਤਾਂ
ਪਲਕ ਤਾਂ ਬਹੁ ਚਿਰ ਹੋਂਦਾ ਹੈ ਗੁਰੂ ਜੀ ਏਹੁ ਜਾਪੇ ਨਾਹੀ ਕਿ ਏਥੇ ਹੀ ਸਾਂ ਕਿ ਉਥੇ ਹੀ ਪ
ਹੁੰਚ ਗਏ ਗੁਰੂ ਜੀ ਮਰਦਾਨੇ ਦੇ ਸਾਮਨੇ ਆਇ ਖੜੇ ਹੋਏ ਹਸ ਕਰ ਲਗੇ ਪੁਛਣ ਕਿਉ
ਮਰਦਾਨਿਆ ਮਰਦਾਨਾ ਬਹੁਤ ਸਰਮਿੰਦਾ ਹੋਇਆ ਅਤੇ ਬੋਲੇ ਨਾਹੀ ਤਾਂ ਗੁਰੂ ਨਾਨਕ
ਜੀ ਕਹਿਆ ਸੁਣ ਭਾਈ ਬਾਲਾ ਏਹੁ ਦੇਖ ਕੜਾਹਾ ਤਪਦਾ ਹਈ ਮਰਦਾਨੇ ਦੇ ਤਲਣੇ ਵਾ
ਸਤੇ ਤਪਦਾ ਹੈ ਰਾਕਸ ਤਪਕਰ ਮਰਦਾਨੇ ਨੂੰ ਖਾਵੇਗਾ ਪਰ ਅਸੀ ਹੁਣ ਛਪਰ ਗਏ
ਤਾਂ ਬਾਲੇ ਨੇ ਕਹਿਆ ਗੁਰੂ ਜੀ ਜੇਹੇ ਆਏ ਤੇਹੇ ਅਸੀ ਨਹੀ ਆਏ ਜੇਕਰ ਰਾਕਸ ਤਲ
ਕੇ ਖਾਇ ਗਇਆ ਫੇਰ ਕਿਆ ਹਥ ਆਵੇਗਾ ਜੇ ਪੁਛ ਕਰਣਾ ਹੈ ਤਾਂ ਕਰੀਏ ਤਾਂ ਗੁਰੂ
ਨਾਨਕ ਜੀ ਆਖਿਆ ਭਾਈ ਬਾਲਾ ਦੇਖ ਕਰਤਾਰ ਦੇ ਰੰਗ ਤਮਾਸੇ ਜੋ ਕਰਤਾਰ ਕਿਆ
ਕਰਦਾ ਹੈ ਤਾਂ ਫੇਰ ਜਿਉ ਮਰਦਾਨਾ ਖੜਾ ਥਾ ਸੀ ਤਿਉ ਮਰਦਾਨੇ ਨੂੰ ਗੁਸੇ ਨਾਲ ਪਕੜ ਕ
ਰ ਕੜਾਹੇ ਵਿਚ ਸੁਟ ਘਤਿਆ ਕੜਾਹਾ ਅਜੇਹਾ ਠੰਢਾ ਸੀਤਲ ਹੋਇ ਗਿਆ ਜਿਉ ਪੋ
ਹਦਾ ਕਕਰ ਜੰਮਦਾ ਹੈ ਤਾਂ ਰਾਖਸ ਦੇਖ ਕਰ ਹੈਰਾਨ ਹੋਇ ਗਿਆ ਅਤੇ ਕੜਾਹੇ ਦੇ ਹੇਠੋਂ ਅ
ਗ ਬੁਝ ਗਈ ਤਾਂ ਗੁਰੂ ਨਾਨਕ ਜੀ ਨੇ ਰਾਕਸ ਨੂੰ ਸਵਾਧਾਨ ਦਿਖਾਈ ਦਿਤੀ ਤਾਂ ਰਾਕਸ
ਬੋਲਿਆ ਅਰੇ ਭਾਈ ਤੂੰ ਕੌਣ ਹੈ ਤੇਰੇ ਆਇਆਂ ਹੋਇਆ ਮੇਰਾ ਕੜਾਹਾ ਸੀਤਲ
ਹੋਇ ਗਿਆ ਹੈ ਤਾਂ ਗੁਰੂ ਨਾਨਕ ਜੀ ਨੇ ਹਸ ਕਰ ਕਹਿਆ ਕੌਡਾ ਰਾਕਸ ਤੂੰ ਖਾਹੁ ਤਾਂ ਇਸ
ਤਾਂਈ ਰਖਿਆ ਕਿਉ ਹਈ ਤਾਂ ਰਾਕਸ ਨੇ ਕਹਿਆ ਹੇ ਭਾਈ ਤੂੰ ਮੇਰਾ ਨਾਮ ਕਿਥੋ ਜਾਣਦਾ
ਹੈਂ ਅਰ ਤੂੰ ਪੇਦੇ ਕਿਥੋ ਹੋਇਆ ਹੈਂ ਸਚ ਆਖ ਤਾਂ ਗੁਰੂ ਜੀ ਸਬਦ ਕਹਿਆ ॥ ਰਾਗੁ ਮ
ਰੂ ਮਹਲਾ ੧ ॥ ਫੂਟੋਂ ਆਂਡਾ ਭਰਮ ਕਾ ਮਨਹਿ ਭਇਓ ਪਰਗਾਸਾ ਕਾਟੀ ਬੇਰੀ ਪਗਹਿ
ਤੇ ਗੁਰਿ ਕੀਨੀ ਬੰਦਿ ਖਲਾਸਾ ੧ ॥ ਆਵਣ ਜਾਣੁ ਰਹਿਓ ॥ ਤਪਤ ਕੜਾਹਾ ਬੁਝਿ ਗਇਆ
ਗੁਰਿ ਸੀਤਲ ਨਾਮੁ ਦੀਓ ॥੧॥ ਰਹਾਉ ॥ ਜਬ ਤੇ ਸਾਧੂ ਸੰਗਿ ਭਇਆ ਤਉ ਛੋਡਿ ਗਏ ਨਿ-
ਗਹਾਰਾ ॥ ਜਿਸ ਕੀ ਅਟਕ ਤਿਸ ਤੇ ਛੁਟੀ ਤਉ ਕਹਾ ਕਰੈ ਕੋਟਵਾਰਾ ੨ ॥ ਚੂਕਾ ਭਾਰਾ ਭ
ਰਮ ਕਾ ਹੋਇ ਨਿਹਕਰਮਾ ॥ ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ ॥੩॥ ਸਚੁ ਥਾਨੁ ਸਚੁ ਬੈ
ਸਕਾ ਸਚੁ ਸੁਆਉ ਬਣਾਇਆ ॥ ਸਚੁ ਪੂੰਜੀ ਸਚੁ ਵਖਰੋ ਨਾਨਕ ਘਰਿ ਪਾਇਆ ॥
੪॥੧॥ ਏਹੁ ਸਬਦ ਸੁਣ ਕਰ ਕੌਡਾ ਰਾਕਸ ਗੁਰੂ ਨਾਨਕ ਜੀ ਦਿਆ ਪੈਰਾਂ ਤੇ ਢਹਿ-

ਪਾਇਆ ਅਰ ਉਨੇ ਨਾਹੀ ਅਤੇ ਆਖਨ ਲਗਾ ਗੁਰੂ ਨਾਨਕ ਜੀ ਮੈਂ ਵਡੇ ਵਡੇ ਪਾਪ ਕੀਤੇ ੧੯੩
ਹੈਨ ਹੁਨ ਮੈਨੂੰ ਤੁਸੀ ਬਖਸੀਏ ਜੀ ਤਾਂ ਗੁਰੂ ਨਾਨਕ ਜੀ ਨੇ ਕਹਿਆ ਸੁਣ ਕੌਡਾ ਰਾਕਸ ਤੇ
ਰਾ ਤਾਰਾਮਦਾਸ ਮਰਦਾਨਾ ਰਬਾਬੀ ਹਈ ਜੇ ਤੂੰ ਇਸ ਤਾਈ ਮੰਨੇਗਾ ਤਾ ਤੇਰੀ ਗਤਿ ਹੋਵੇ
ਗੀ ਤਾਂ ਕੌਡੇ ਰਾਕਸ ਨੇ ਆਖਿਆ ਗੁਰੂ ਜੀ ਇਹ ਭੀ ਮੇਰੇ ਸਿਰ ਉਤੇ ਅਤੇ ਕੋਈ ਹੋਰ ਭੀ
ਆਖੋ ਤਾਂ ਉਹੁ ਭੀ ਮੇਰੇ ਸਿਰ ਉਤੇ ਤਾਂ ਗੁਰੂ ਨਾਨਕ ਜੀ ਕਹਿਆ ਹੇ ਭਾਈ ਕੌਡਾ ਹੁਣ ਤੂੰ ਅ
ਸਾਨੂੰ ਕਿਆ ਆਖਦਾ ਹੈਂ ਤਾਂ ਕੌਡੇ ਰਾਕਸ ਨੇ ਆਖਿਆ ਗੁਰੂ ਜੀ ਜੇ ਤੁਸੀ ਮੈਨੂੰ ਕੁਛੁ ਹੁ



ਕਮ ਕਰੋ ਤਾਂ ਮੈਂ ਪ੍ਰਸਾਦਿ ਲਿਆਵਾ ਪਰ ਜੇ ਤੁਸੀ ਅਰੋਵੇ
ਤਾਂ ਗੁਰੂ ਨਾਨਕ ਜੀ ਆਖਿਆ ਹੇ ਕੌ ਡਾ ਰਾਕਸ ਤੂੰ ਕੁਛ ਮਰ
ਦਾਨੇ ਦੇ ਖਾਵਨ ਵਾਸਤੇ ਲੈ ਆਉ ਅ ਰ ਮਰਦਾਨਾ ਬਹੁਤ ਦਿ
ਨਾ ਦਾ ਭੁਖਾ ਹੈ ਤਾਂ ਕੌਡਾ ਰਾਕਸ ਜੰਗ ਲ ਨੂੰ ਦੌੜਿਆ ਜਾਇ ਕ
ਰ ਐਸੇ ਮੇਵੇ ਲਿਆਇਆ ਜੋ ਸਾਰੇ ਜ ਣੇ ਖੁਸੀ ਹੋਏ ਅਤੇ ਅ
ਇਕ ਰਮੇਵਾ ਗੁਰੂ ਜੀ ਦੇ ਅਗੇ ਰਖਿ ਆ ਤਾਂ ਗੁਰੂ ਜੀ ਨੇ ਕਹਿ
ਆ ਅਉ ਮਰਦਾਨਿਆ ਮੇਵਾ ਖਾਹੁ ਤਾਂ ਮਰਦਾਨੇ ਕਹਿਆ ਗੁ
ਰੂ ਜੀ ਮੈਂ ਸਭੁ ਕੁਝੁ ਖਾਧਾ ਹੈ ਪਰ ਹੁਣ ਤੁਸੀ ਮੈਨੂੰ ਖੁਸੀ ਕਰੋ ਜੀ ਜੋ ਮੈ ਤੁਹਾਡਾ ਹੁਕਮ
ਨਾਹੀ ਮੰਨਿਆ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆ ਅਸੀ ਤੇਰੇ ਤੇ ਬਹੁਤ ਰਾਜੀ
ਹਾਂ ਅਰ ਹੁਣ ਤੂੰ ਅਸਾਡੇ ਉਤੇ ਖੁਸੀ ਰਹੁ ਤਾਂ ਮਰਦਾਨੇ ਆਖਿਆ ਗੁਰੂ ਜੀ ਬਹੁਤ ਭੁਖ
ਜੇਹੜਾ ਬਾਟਾ ਮੈਨੂੰ ਆਵਦਾ ਹੈ ਤੇ ਹੋ ਜੇਹਾ ਮੈਨੂੰ ਦੇਹੁ ਜੀ ਤਾ ਗੁਰੂ ਜੀ ਕਹਿਆ ਭਾਈ ਬਾਲ਼
ਇਸ ਪ੍ਰਸਾਦਿ ਦੇ ਤਿੰਨ ਹਿਸੇ ਕਰੋ ਤਾਂ ਬਾਲੇ ਨੇ ਇਕੋ ਜੇਹੇ ਤਿੰਨ ਬਖਰੇ ਕੀਤੇ ਤਾਂ ਗੁਰੂ ਜੀ
ਨੇ ਇਕ ਹਿਸਾ ਮਰਦਾਨੇ ਨੂੰ ਦਿਤਾ ਤੇ ਇਕ ਬਾਲੇ ਨੂੰ ਦਿਤਾ ਤੇ ਇਕ ਆਪਣੇ ਅਗੇ ਰਖਿ
ਆ ਅਤੇ ਗੁਰੂ ਜੀ ਬਚਨ ਕੀਤਾ ਭਾਈ ਬਾਲਾ ਮਰਦਾਨਾ ਤੁਸੀ ਪ੍ਰਸਾਦਿ ਖਾਵੋ ਤਾਂ ਬਾਲ਼
ਤੇ ਮਰਦਾਨਾ ਲਗੇ ਦੋਵੇਂ ਪ੍ਰਸਾਦਿ ਖਾਵਨ ਅਤੇ ਗੁਰੂ ਜੀ ਨੇ ਆਪਨੇ ਅਗੇ ਦਾ ਪ੍ਰਸਾਦਿ
ਕੌਡੇ ਕੋ ਦੇ ਦਿਤਾ ਤਾਂ ਕੌਡੇ ਕਾਈ ਨਾਹ ਨਿੰਮਨਾ ਕੀਤੀ ਲੈਂਦਿਆ ਹੀ ਪ੍ਰਸਾਦਿ ਕੌਡੇ ਨੇ ਮੂਹਿ ਪ
ਇ ਲੀਤਾ ਤਾਂ ਕੌਡੇ ਦੇ ਕਪਾਟ ਖੁਲ ਗਏ ਤਾਂ ਕੌਡਾ ਤਾਂ ਕੋਈ ਹੋਰ ਹੀ ਸਰੂਪ ਬਣ ਬੈਠਾ ਤਾਂ
ਭਾਈ ਬਾਲੇ ਮਰਦਾਨੇ ਨੇ ਡਿਠਾ ਤਾਂ ਕੌਡੇ ਰਾਕਸ ਦਾ ਅਜਗੈਬੀ ਫਤੂਰ ਲਹਿ ਗਿਆ ਤਾਂ ਬ
ਲੇ ਹਥ ਜੋੜ ਕਰ ਕਹਿਆ ਹੇ ਗੁਰੂ ਜੀ ਇਹੁ ਕਿਆ ਹੋਇ ਗਿਆ ਤਾਂ ਗੁਰੂ ਨਾਨਕ ਜੀ ਕਹਿਆ
ਦੇਖ ਭਾਈ ਬਾਲਾ ਕਰਤਾਰ ਦੇ ਰੰਗ ਤਮਾਸੇ ਦੇਖ ਕਰਤਾਰ ਕਿਆ ਕਰਤਾ ਹੈ ਤਾਂ ਬਾਲੇ ਨੇ
ਪੁਛਿਆ ਗੁਰੂ ਜੀ ਅਸਾਨੂੰ ਵਡੀ ਹੈਰਾਨਗੀ ਲਗੀ ਹੈ ਤਾਂ ਗੁਰੂ ਨਾਨਕ ਜੀ ਕਹਿਆ ਸੁ

੧੯੪ ਣ ਭੁਾਈ ਬਾਲਾ ਸਾਨੂੰ ਕਰਤਾਰ ਨੇਇਸਧਰਤੀ ਜੋ ਆਂਦਾਹੈ ਸੋ ਏਹਨਾਹੀ ਬਲਾਈ ਆ
ਵਾਸਤੇ ਆਂਦਾਹੈ ਜੋ ਤੂੰ ਦੇਖਦਾ ਜਾਹੁ ਕਰਤਾਰ ਦੇ ਰੰਗਿਤਮਾਸੇ ਤਾਂ ਬਾਲੇ ਆਖਿਆ ਭਲਾ
ਗੁਰੂਜੀ ਜੋ ਕਰਤਾਰ ਦਿਖਾਵੇਗਾ ਸੋ ਦੇਖਾਂਗੇ ਇਤਨੇ ਚਿਰ ਜਦ ਕੌਡੇ ਨੇ ਪ੍ਰਸਾਦਿ ਛਕਲਿ
ਆ ਤਾਂ ਕੌਡਾ ਦੇਵਤਾਦਾ ਰੂਪ ਹੋਇਗਿਆ ਰਾਕਸਦੀ ਦੇਹ ਦੂਰ ਹੋਇਗਈ ਅਤੇ ਧੰਨ ਹੋ
ਇਕਰ ਗੁਰੂ ਜੀ ਕੀ ਉਸਤਤੀ ਕੀਤੀ ਮੇਰੀ ਨਿਮਸਕਾਰ ਹੈ ਦੇ ਤੁਮ ਨਿਰਗੁਣ ਰੂਪ ਹੋ ਮ
ਨ ਬਾਣੀ ਤੇ ਪਰੇ ਹੋ ਹੇ ਪਾਰਬ੍ਰਹਮ ਪਰਮੇਸਰ ਹੇ ਸੁਆਮੀ ਜੀ ਤੁਮ ਭਗਤ ਵਛਲ ਦੀ
ਨਾ ਦਿਆਲ ਹੋ ਹੇ ਗੁਰੂਜੀ ਮਹਾਰਾਜ ਤੇਰੀ ਜੈ ਹੋਵੈ ਮੁਨੀਸਰਾ ਕੇ ਮਨ ਕੋ ਪ੍ਰਸੰਨ ਕਰਤਾ ਹੋ-
ਸੰਤਾ ਕੇ ਵਿਰੋਧੀਆ ਕੋ ਦੂਰ ਕਰਨੇਵਾਲੇ ਹੋ ਧਰਮ ਰੂਪ ਹੋ ਸੰਤਾ ਕੇ ਜਗਤ ਮੇਂ ਪਾਲ
ਨੇਵਾਲੇ ਹੋ ਤੇ ਗੁਰੂਜੀ ਆਪਕੇ ਚਰਨ ਕਵਲਾ ਕੋ ਮੇਰੀ ਨਿਮਸਕਾਰ ਹੈ ਹੇ ਅੰਤਰਜਾ
ਮੀ ਤੁਮ ਸ੍ਰਬ ਕਲਾ ਕੇ ਜਾਣਨੇਵਾਲੇ ਹੋ ਭੂਤ ਭਵਿਖਤ ਕੇ ਗਿਆਤਾ ਹੋ ਬ੍ਰਹਮਣ ਕਾ
ਜਨਮ ਮੇਰਾ ਪੀਛੇ ਥਾ ਪਿਛਲੇ ਜਨਮ ਮੇਂ ਬਹੁਤ ਵਿਦਿਆ ਪੜੀ ਥੀ ਮੇਰੇ ਗੁਰੂ ਤਤਵੇ
ਤਾ ਥੇ ਮੇਰੇ ਘਰ ਮੇਂ ਸਹਜੇ ਹੀ ਆਏ ਮੈ ਬੜਾ ਅਭਿਮਾਨੀ ਤਿਨਾ ਨੂੰ ਉਠਕੇ ਚਰਨਬੰਦ
ਨਾ ਨਹੀ ਕਰੀ ਥੀ ਮੇਰੇ ਗੁਰੂਜੀ ਨੇ ਕਹਿਆ ਅਰੇ ਮੂਰਖ ਹਮਾਰਾ ਤੈਂ ਕੁਛ ਬਿਗਾੜਿਆ
ਨਹੀ ਪਰ ਵੇਦ ਮਾਰਗ ਦੂਰ ਹੋਤਾ ਹੈ ਇਸੀ ਤੇ ਜਾਹੁ ਤੂੰ ਰਾਕਸ ਕੀ ਦੇਹ ਪਾਵੇਗਾ ਬੜਾ
ਕੁਕਰਮੀ ਹੋਵੇਗਾ ਏਹੁ ਬਚਨ ਗੁਰੂ ਕਾ ਸੁਨਕੇ ਮੈ ਬੜਾ ਭੈ ਨੂੰ ਪ੍ਰਾਪਤ ਹੋਇਕਰ ਆ
ਤੁਰ ਹੋਇਕਰ ਪੂਛਾ ਹੇ ਗੁਰੋ ਇਸ ਸਰਾਪ ਕਾ ਅੰਤ ਕਬੋ ਤਬ ਗੁਰੂ ਸਹਜੇ ਹੀ ਦਿਆਲ
ਤਾ ਵਾਲੇ ਹੋਕਰ ਕਹਿਆ ਸੁਧ ਪਰਮੇਸਰ ਨਿਰਾਕਾਰ ੴ ਅਕਾਰ ਜੋ ਮਹਾਰਾਜ ਹੈ ਸੋ-
ਅਵਤਾਰ ਧਾਰਨਗੇ ਤਿਨੋ ਸਾਥ ਜੋ ਤੇਰਾ ਮਿਲਾਪ ਹੋਵੇਗਾ ਤਬ ਤੇਰਾ ਨਿਸਤਾਰਾ ਹੋਵੈ
ਗਾ ਤਬ ਮੈ ਨੇ ਕਹਿਆ ਗੁਰੂ ਜੀ ਮੈ ਕਿਸ ਪ੍ਰਕਾਰ ਜਾਣੇਗਾ ਏਹੁ ਸੁਣ ਕਰ ਗੁਰਾ ਨੇ
ਮੇਰੇ ਕੋ ਦਰਪਨ ਦੀਆ ਥਾ ਇਸਤੇ ਤੇਰੇ ਕੋ ਨਿਸਚਾ ਹੋਵੇਗਾ ਇਸ ਮੇ ਜਿਸ ਪੁਰਸ ਕ
ਤਾ ਨਿਮਾਨ ਸਕਾ ਦੇਖੇਗਾ ਤੂੰ ਤਬ ਜਾਣੀਓ ਇਸਤੇ ਮੇਰੀ ਕਾਲਿਆਣ ਹੋਵੇਗੀ ਅਤੇ ਜੋ
ਪੁਰਸ ਅਨੇਕ ਜਨਮਾ ਦੇ ਪਾਵਦਾ ਰਹਿਆ ਹੋਵੇਗਾ ਕਈ ਜੋਨ ਮੇ ਆਇਆ ਹੋਇ
ਗਾ ਤਿਸ ਪੁਰਸ ਕਾ ਮੁਖ ਇਸ ਦਰਪਨ ਮੇਂ ਮਾਨੁਖ ਕਾ ਨਹੀ ਨਿਗਾ ਆਵੇਗਾ ਗੁਰਾਂ
ਕੇ ਪਾਸ ਤੇ ਦਰਪਨ ਲੈ ਰਖਿਆ ਔਰ ਇਸ ਅਸਥਾਨ ਮੇਂ ਆਇ ਰਹਿਆ ਹੋਂ ਜਬ
ਕਿਸੀ ਮਾਨੁਖ ਕੋ ਪਕੜਤਾ ਹੋਂ ਪਹਿਲੇ ਇਸ ਕੇ ਬੀਰਤੇ ਦੇਖ ਲੇਤਾ ਹੋਂ ਜੋ ਕੋਈ ਸੂਕ
ਰ ਕੂਕਰ ਗਧਾ ਸੇਰ ਬਾਂਦਰ ਇਤਿਆਦਿਕ ਜੂਨ ਦੇਖਤਾ ਹੋਂ ਮਾਨੁਖ ਕਾ ਦੇਹ ਰਾਇ
ਕ ਆਪ ਕਾ ਹੀ ਮੈ ਨੇ ਦੇਖਾ ਹੈ ਅਰ ਮੇਰੀ ਦੇਹ ਭੀ ਬਦਲ ਗਈ ਹੈ ਆਪ ਕੋ ਦੀਦ

ਰਕੀਏ ਤੇ ਮੇਰਾ ਸ੍ਰਾਪ ਭੀ ਦੂਰ ਹੋਇਆ ਹੈ ਅਬ ਮੇਰੇ ਤੇ ਕ੍ਰਿਪਾ ਕਰੋ ਆਗਿਆ ਦਿਜੀਏ ਜੋ ਮੈਂ ੧੮੫
ਪਵਿਤ੍ਰ ਲੋਕ ਸ੍ਵਰਗ ਲੋਕ ਮੇ ਜਾਵਾਂ ਨਮਸਕਾਰ ਕਰ ਮਰਦਾਨੇ ਕੋ ਦੇਖਤੇ ਹੀ ਵਹੁ ਗੁਰੂ ਨਾਨਕ ਜੀ
ਕਾ ਜੈ ਜੈਕਾਰ ਕਰਤਾ ਹੂਆ ਪਰਮਧਾਮ ਕੋ ਗਿਆ ਤੋ ਮਰਦਾਨੇ ਕਹਿਆ ਹੇ ਮਹਾਰਾਜ ਏਹੁ
ਦਰਪਨ ਹਮ ਲੈ ਚਲੈਂ ਤਬ ਗੁਰੂ ਜੀ ਕਹਿਆ ਹੇ ਮਰਦਾਨਾ ਵਿਚਾਰ ਰੂਪ ਦਰਪਨ ਜੋ ਹਮਾਰੇ ਪਾਸ
ਹੈ ਸਭ ਪ੍ਰਕਾਸ ਜਿਸ ਕਰ ਕੇ ਹੋਤੇ ਹੈਂ ਸੋ ਵਿਚਾਰ ਰੂਪ ਦਰਪਨ ਆਪਨੇ ਪਾਸ ਰਖਹੁ ਤਬ ਗੁਰੂ
ਨਾਨਕ ਜੀ ਸਤ ਦਿਨ ਰਹੇ ਕੌਡੇ ਦੀ ਸਦਗਤੀ ਕਰਕੇ ਗੁਰੂ ਨਾਨਕ ਜੀ ਓਥੋਂ ਆਗੇ ਕਉ ਚਲਦੇ ਭਏ
ਕੌਡੇ ਦਾ ਪ੍ਰਸੰਗ ਗੁਰੂ ਅੰਗਦ ਜੀ ਸੁਣ ਕਰ ਬਡੇ ਆਨੰਦ ਦੇ ਘਰ ਆਏ ਸਤਾਈ ਪਹਿਰ ਇਕ
ਰਸ ਸਮਾਧ ਗੁਰੂ ਅੰਗਦ ਜੀ ਦੀ ਲਗੀ ਰਹੀ ਡਰਦਾ ਕੋਈ ਬੁਲਾਇ ਸਕੈ ਨਾਹੀ ਇਸਨਾਨ
ਖਾਨ ਪਾਨ ਕੁਛ ਭੀ ਨਹੀ ਕੀਆ ਜਬ ਅਠਾਈਵੇਂ ਪਹਰ ਸੁਧ ਆਈ ਤਬ ਗੁਰੂ ਸਾਹਿਬ ਜੀ ਇ
ਸਨਾਨ ਧਿਆਨ ਕਰਕੇ ਭਾਈ ਬਾਲੇ ਜੀ ਕੋ ਬੁਲਾਇਆ ਤਾਂ ਭਾਈ ਬਾਲਾ ਜੀ ਕਥਾ ਪ੍ਰਸੰਗ ਕਹ
ਤੇ ਹੈਂ।

## ਆਗੇ ਸਾਖੀ ਬਿਸੰਭਰ ਪੁਰ ਜਵਾਹਰੀ ਕੀ।



ਆਗੇ ਗੁਰੂ ਨਾਨਕ ਜੀ ਬਿਸੰ
ਭਰ ਪੁਰ ਕੋ ਚਲੇ ਉਥੋਂ ਸੈਤਾ
ਲੀ ਦਿਨ ਦਾ ਰਸਤਾ ਆਹਾ ਜਾਂ
ਦਿਆਂ ਜਾਂਦਿਆਂ ਇਕ ਦਿਨ
ਮਰਦਾਨੇ ਨੂੰ ਰਸਤੇ ਵਿਚ ਬਹੁ
ਤ ਭੁਖ ਲਗੀ ਤਾਂ ਮਰਦਾਨੇ ਆ
ਖਿਆ ਹੇ ਗੁਰੂ ਜੀ ਮੈਂ ਟੁਰ ਨ
ਹੀ ਸਕਦਾ ਤਾਂ ਗੁਰੂ ਜੀ ਨੇ ਕਹਿ
ਆ ਚਲ ਮਰਦਾਨਾ ਅਗੇ ਇ
ਕ ਵਡਾ ਸਹਿਰ ਆਂਵਦਾ ਹੈ ਓ
ਥੇ ਜੋ ਕੁਛ ਤੂੰ ਆਖੇਗਾ ਸੋ
ਕਰੀਏਗੇ ਤਾ ਮਰਦਾਨੇ ਕਹਿ
ਆ ਗੁਰੂ ਜੀ ਮੈਂ ਭੁਖਾ ਹਾਂ ਮੇਰੇ ਤੇ ਟੁਰਿਆ ਨਹੀ ਜਾਂਦਾ ਤਾਂ ਗੁਰੂ ਜੀ ਮਰਦਾਨੇ ਨੂੰ ਦਿਲਾਸਿਦੇ
ਦਿਲਾਸਿਦੇ ਮਸਾ ਮਸਾ ਸਹਿਰ ਨਜਰੀ ਆਇਆ ਪਰ ਤਿਨਾ ਕੋਹਾਂ ਉਪਰ ਤਾਂ ਗੁਰੂ ਜੀ ਕ
ਹਿਆ ਮਰਦਾਨਿਆ ਅਹੁ ਦੇਖ ਸਹਰ ਹਈ ਤਾਂ ਮਰਦਾਨੇ ਕਹਿਆ ਗੁਰੂ ਜੀ ਮੇਰੇ ਪਲੇ ਭੀ ਕੁ
ਛ ਨਹੀ ਜੀ ਤੇ ਗਿਰਾਉ ਭੀ ਕੋਈ ਨਾਹੀ ਜੀ ਅਤੇ ਤੁਹਾਨੂੰ ਕੋਈ ਸਹਿਰ ਨਜਰੀ ਆਂਵਦਾ ਹੋਵੇ
ਗਾ ਅਤੇ ਮੈਂ ਹੁਣ ਮਰਦਾ ਹਾਂ ਤੁਸੀ ਮੁਰਦੇ ਨੂੰ ਘਸੀਟ ਕੇ ਲੈ ਜਾਸੋ ਤੇ ਕੁਛ ਹਥ ਪਲੇ ਹੋਵੇ ਤਾਂ
ਭੀ ਧਰਵਾਸ ਹੋਵੇ ਜੋ ਸਹਿਰ ਵਿਚ ਚਲ ਕੇ ਕੁਛ ਲੈ ਖਾਵਾਂਗੇ ਨਾ ਕੁਛ ਹਥ ਪਲੇ ਹੋਵੈ ਨਾ ਸ
ਹਿਰ ਹੋਵੈ ਆਪੇ ਹੀ ਸਾਈ ਨੇ ਮਾਰੇ ਤਾਂ ਗੁਰੂ ਜੀ ਨੇ ਕਹਿਆ ਮਰਦਾਨਿਆ ਹੁਣ ਸਹਿਰ ਨੇੜੇ
ਹੈ ਤਾਂ ਮਰਦਾਨਾ ਬੋਲਿਆ ਹੇ ਗੁਰੂ ਜੀ ਮੇਰਾ ਸਰੀਰ ਤਾਂ ਬਲ ਤੇ ਹੀਨ ਹੋਇਆ ਹੈ ਮੋਇਆ ਆਪ
ਇਆ ਰਹਾ ਗਾ ਕਿਤੇ ਮੈਂ ਹਛੀ ਤਰਾਂ ਨਿਸਚਾ ਕੀਤਾ ਹੈ ਹੁਣੇ ਹੀ ਖੁਦਾਇ ਨੇ ਮਾਰਿਆ ਆਪ ਦੇ
ਚਰਨਾ ਤੇ ਮੈ ਵਿਛੜ ਜਾਵਾਂਗਾ ਸਹਰ ਆਇਆ ਹੈ ਤਾ ਕਿਆ ਹੋਇਆ ਮੇਰੇ ਪਲੇ ਤਾਂ ਕੁਛ

੧੯੬ ਕੀਤਿ ਫਿਰ ਬਧਾ ਹੋਇਆ ਭੀ ਨਹੀ ਬਿਨਾ ਲਏ ਤੇ ਕੁਛ ਦੇਂਦਾ ਨਹੀ ਕੋਈ ਸਹਿਰ ਵਿਚ ਕੀ
ਖਾਵਾਂਗਾ ਤਾ ਗੁਰੂ ਨਾਨਕ ਜੀ ਪੈਰਾ ਨਾਲ ਰੇਤ ਫੋਰੇਲੀ ਤਾ ਇਕ ਲਾਲ ਨਿਕਲ ਆਇ
ਆ ਗੁਰੂ ਜੀ ਨੇ ਕਹਿਆ ਮਰਦਾਨਿਆ ਇਸ ਨੂੰ ਤੂੰ ਉਠਾਇ ਲੈ ਤਾਂ ਮਰਦਾਨੇ ਆਖਿਆ
ਗੁਰੂ ਜੀ ਮੈਂ ਇਸ ਪਥਰ ਨੂੰ ਕਿਆ ਕਰਨਾ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆ
ਤੂੰ ਪਲੇ ਬੰਧਨ ਨੂੰ ਢੂੰਢਦਾ ਸੈਂ ਹੁਣ ਇਸ ਨੂੰ ਲੈਕੇ ਪਲੇ ਬੰਨ ਤਾਂ ਮਰਦਾਨੇ ਆਖਿਆ ਗੁ
ਰੂ ਜੀ ਪਲੇ ਬੰਨਿਆ ਤਾਂ ਭੁਖ ਨਹੀ ਜਾਂਦੀ ਬਿਨਾ ਕੁਛ ਪੇਟ ਪਾਏ ਤੇ ਤਾਂ ਗੁਰੂ ਜੀ ਕਹਿਆ
ਮਰਦਾਨਿਆ ਓਹੁ ਦੇਖ ਸਹਰ ਨਜਰੀ ਆਂਵਦਾ ਹਈ ਥੋੜਾ ਪੰਧ ਰਹਿਗਿਆ ਹੈ ਓਥੇ ਗ
ਇਆ ਇਸ ਦੀ ਕਦਰ ਮਲੂਮ ਹੋਸੀ ਤਾ ਮਰਦਾਨੇ ਆਖਿਆ ਭਲਾ ਗੁਰੂ ਜੀ ਤਾ ਮਰਦਾਨੇ
ਨੇ ਓਹੁ ਲਾਲ ਪਲੇ ਬੰਨ ਲੀਤਾ ਫੇਰ ਗੁਰੂ ਨਾਨਕ ਜੀ ਸਹਰ ਦੇ ਪਾਸ ਜਾਇ ਬੈਠੇ ਤਾਂ ਮਰ
ਦਾਨੇ ਆਖਿਆ ਗੁਰੂ ਜੀ ਜੋ ਕੁਛ ਤੁਸੀ ਹੁਣ ਆਖੋ ਸੋਈ ਕਰੀਏ ਜੀ ਤਾਂ ਗੁਰੂ ਨਾਨਕ ਜੀ
ਆਖਿਆ ਮਰਦਾਨਿਆ ਤੂੰ ਇਸ ਸਹਿਰ ਦਾ ਨਾਮ ਜਾਣਦਾ ਹੈ ਤਾਂ ਮਰਦਾਨੇ ਆਖਿਆ
ਗੁਰੂ ਜੀ ਮੈਂ ਕਿਆ ਜਾਣਾ ਸਹਰ ਦਾ ਨਾਉ ਜੀ ਹੁਣ ਤੂੰ ਮੈਨੂੰ ਕੁਛ ਖਾਵਣ ਦੇਵੇਂ ਗਾ ਕਿ ਨਹੀ
ਦੇਵੇਂਗਾ ਤਾਂ ਗੁਰੂ ਨਾਨਕ ਜੀ ਅੰਤਰਜਾਮੀ ਆਹਾ ਅਰ ਘਟ ਘਟ ਜੀ ਕੇ ਜਾਨਣਹਾਰ
ਥਾਂ ਸੀ ਗੁਰੂ ਜੀ ਆਖਿਆ ਮਰਦਾਨਿਆ ਸਹਿਰ ਦਾ ਨਾਮ ਬਿਸੰਭਰ ਪੁਰ ਹਈ ਤਾ ਮਰ
ਦਾਨੇ ਆਖਿਆ ਗੁਰੂ ਜੀ ਨਾਉ ਭਾਵੈ ਕੁਛ ਹੋਵੈ ਪਰ ਮੈਨੂੰ ਭੁਖ ਖਾਇ ਗਈ ਹੈ ਕਲੇਜਾ ਤੂੰ
ਲਈ ਜਾਂਦੀ ਹੈ ਤਾਂ ਗੁਰੂ ਨਾਨਕ ਸਾਹਿਬ ਜੀ ਹਸ ਕਰ ਕਹਿਆ ਜਾਹੁ ਮਰਦਾਨਾ ਕੋਈ
ਜਵਾਹਰੀ ਨੂੰ ਟੋਲ ਏਹੁ ਲਾਲ ਵੇਚ ਲਿਆਓ ਮਰਦਾਨੇ ਕਹਿਆ ਗੁਰੂ ਜੀ ਇਸ ਲਾਲ
ਦਾ ਮੁਲ ਕੁਛ ਆਖ ਛਡੋ ਤਾਂ ਗੁਰੂ ਜੀ ਕਹਿਆ ਜੋ ਕੋਈ ਇਸ ਦਾ ਮੁਲ ਆਖੀਗਾ ਸੋ
ਮੈਨੂੰ ਆਇ ਆਖੀ ਤਾ ਮਰਦਾਨਾ ਸਹਿਰ ਵਿਚ ਰਿਸਾ ਜਾਇ ਕਰ ਇਕ ਜਵਾਹਰੀ ਨੂੰ
ਲਾਲ ਵਿਖਾਇਆ ਤਾਂ ਉਸ ਜਵਾਰੀ ਨੈ ਆਖਿਆ ਭਾਈ ਇਸ ਲਾਲ ਦਾ ਮੁਲ ਤਿੰਨ
ਪੈਸੇ ਹੈਨ ਤਾਂ ਮਰਦਾਨੇ ਮਨ ਵਿਚ ਵਿਚਾਰ ਕੀਤਾ ਤੇ ਕਹਿਆ ਸੁਣ ਭਾਈ ਲਾਲ ਦਾ ਮੁ
ਲ ਤਾਂ ਬਹੁਤ ਆਖਦੇ ਹੈਨ ਤਾਂ ਫੇਰ ਮਰਦਾਨੇ ਉਸ ਜਵਾਹਰੀ ਨੂੰ ਆਖਿਆ ਭਾਈ ਮੈਂ
ਖਾਵੰਦ ਪਾਸੋ ਪੁਛ ਆਵਾਂ ਤਾਂ ਜਵਾਹਰੀ ਨੇ ਕਹਿਆ ਜਾਹੁ ਭਾਈ ਤੂੰ ਪੁਛ ਆ ਤਾ ਮਰ
ਦਾਨੇ ਗੁਰੂ ਜੀ ਨੂੰ ਆਇ ਆਖਿਆ ਜੋ ਗੁਰੂ ਜੀ ਲਾਲ ਦੇ ਤਾਂ ਤਿੰਨ ਪੈਸੇ ਮੁਲ ਮਿਲਦੇ
ਹੈਨ ਤਾ ਗੁਰੂ ਨਾਨਕ ਜੀ ਆਖਿਆ ਹੇ ਮਰਦਾਨਾ ਹੁਣ ਤੂੰ ਕਿਸੇ ਵਡੇ ਜਵਾਹਰੀ ਦੇ ਪ
ਸ ਏਹੁ ਲਾਲ ਲੈ ਜਾਹੁ ਤਾਂ ਮਰਦਾਨੇ ਕਹਿਆ ਗੁਰੂ ਜੀ ਮੈ ਵਡਾ ਛੋਟਾ ਜਵਾਹਰੀ ਕੋ
ਈ ਨਹੀ ਜਾਣਦਾ ਤੁਸੀ ਮੈਨੂੰ ਦਸੋ ਜੀ ਤਾਂ ਮੈਂ ਜਾਵਾਂ ਜੀ ਤਾਂ ਗੁਰੂ ਨਾਨਕ ਜੀ ਕਹਿਆ

੩੫੪ ਰਾਜੇਰਾਇਸਿੰਘਕਾ ਪੁਤ੍ਰ ਅਤੇ ਰਾਜੇ ਸਿਵਨਾਭ ਕਾ ਪੋਤਾ ਰਾਜ ਲਗਾ ਕਰਨ ਤਿਸਕਾ
ਨਾਮ ਮਾਇਆਦੇ ਨੀਬਾ ਅਤੇ ਅਗੇ ਸੰਗਤ ਫਿਰ ਮਸਟ ਭੀ ਰਹੀ ਸੀ ਅਤੇ ਉਸਦੇ
ਧਰਮਸਾਲ ਭੀ ਬੀ ਅਰ ਸੰਗਤ ਬਹੁਤ ਜੁੜਦੀ ਸੀ ਨਾਲੇ ਕੀਰਤਨ ਹੁੰਦਾ ਸੀ ਅਤੇ
ਲੰਗਰ ਭੀ ਚਲਦਾ ਸੀ ਅਰ ਭਾਟਿਆ ਕੇ ਘਰ ਤੇ ਪਰੇ ਅਸੀ ਕੋਹ ਕਦਲੀ ਬਨ ਹੈ
ਉਥੇ ਕ੍ਰਿਆ ਰਾਜ ਹੈ ਉਥੇ ਭੀ ਸੰਗਤ ਹੈ ਅਰ ਸ੍ਰੀ ਗੁਰੂ ਜੀ ਕਾ ਦੇਹੁਰਾ ਹੈ ਉਥੇ ਭਾਟਨ੍ਹੇ ਮਸੰ
ਦ ਹੈਨ ਅਰ ਉਥੇ ਭੀ ਸਿਧਾਨਾਲ ਗੋਸਟ ਹੋਈ ਸੀ ਅਰ ਉਸ ਅਸਥਾਨ ਵਿਚੇ ਭੀ ਉਨ੍ਹ
ਦੀ ਪੂਜਾ ਖੋਹ ਲੀਤੀ ਸੀ ਤਦੋ ਰਾਜਾ ਸਿਵਨਾਭ ਗੁਰੂ ਜੀ ਦੇ ਨਾਲ ਸੀ ਤਾਂ ਸਿਧ ਆਪਨਾ ਜੋ
ਰ ਬਲ ਲਾਇ ਥਕੇ ਥੇ ਪਰ ਹੋਵੈ ਕੁਛ ਨਾਹੀ ਤਾਂ ਸਭ ਸਿਧਾ ਨੇ ਜਾਤਾ ਜੋ ਗੁਰੂ ਜੀ ਪੂਰਨ
ਪੁਰਖ ਹੈਨ ਅਰ ਕਰਨ ਕਾਰਨ ਸਾਮਰਥ ਹੈਨ ਤਾਂ ਸਰਬਾ ਸਿਧ ਗੁਰੂ ਜੀ ਕੀ ਪੈਰੀ ਆਇ
ਪਏ ਤੇ ਕਹਿਓਨੇ ਹੇ ਮਹਾਰਾਜ ਜੀ ਅਸਾਨੂੰ ਬਖਸੀਏ ਆਪਣਾ ਆਪ ਸਿਧਾਂ ਨੇ ਬ
ਖਸਾਇਆ ਗੁਰੂ ਜੀ ਉਥੋਂ ਵਿਦਿਆ ਹੋਏ ਇਕ ਤ੍ਰਿਰੀਆ ਰਾਜ ਨੂੰ ਚਲੇ ਅਤੇ ਕਈ ਸਿ
ਖਾਂ ਕਾ ਉਧਾਰ ਕੀਤਾ॥ ਸਾਖੀ ਸੰਪੂਰਨ ਹੋਈ॥

## ਆਗੇ ਸਾਖੀ ਤ੍ਰਿਆ ਰਾਜ ਕੀ ਚਲੀ

ਗੁਰੂ ਜੀ ਜਾਂਦੇ ਜਾਂਦੇ ਕਾਰੂ ਦੇਸ ਜਾਇ ਨਿਕਲੇ ਇਕ ਦਿਨ ਮਰਦਾਨੇ ਨੂੰ ਤ੍ਰਾਢੀ ਭੁੱਖ ਲ
ਗੀ ਉਥੇ ਇਕ ਦੋਇ ਦਿਨ ਕੁਛ ਨਹੀ ਪਹੁੰਚਿਆ ਮਰਦਾਨੇ ਕਹਿਆ ਗੁਰੂ ਜੀ ਤੁਸੀ ਤਾਂ
ਪਉਣ ਅਹਾਰੀ ਹੋਇ ਰਹੇ ਹੋ ਅਤੇ ਮੇਰਾ ਕੋਈ ਇਲਾਜ ਕਰਹੁ ਜੀ ਤਾਂ ਗੁਰੂ ਨਾਨਕ ਜੀ
ਨੇ ਦੇਖਿਆ ਮਰਦਾਨਾ ਬਹੁਤ ਭੁਖਾ ਹੈ ਅਤੇ ਅਸਾਡਾ ਇਸਦੇ ਨਾਲ ਕੰਮ ਬਹੁਤ ਹੈ ਤਾਂ ਗੁ
ਰੂ ਨਾਨਕ ਜੀ ਨੇ ਪੁਛਿਆ ਕਿਉਂ ਮਰਦਾਨਾ ਕੀ ਖਬਰ ਹੈ ਆਤਮੇ ਦੀ ਤਾਂ ਮਰਦਾਨੇ ਆ
ਖਿਆ ਭੁੱਖਾ ਹਾਂ ਮੈਨੂੰ ਭੁਖ ਖਾਇ ਗਈ ਹੈ ਫੇਰ ਮਰਦਾਨੇ ਆਖਿਆ ਗੁਰੂ ਜੀ ਏਹੁ ਸ
ਹਿਰ ਹਛਾ ਹੈ ਜੇ ਕਹੋ ਤਾਂ ਮੈਂ ਇਥੋਂ ਕੁਛ ਖਾਇ ਆਵਾਂ ਤਾਂ ਗੁਰੂ ਜੀ ਨੇ ਆਖਿਆ ਮਰ
ਦਾਨਿਆ ਏਹੁ ਸਹਿਰ ਵੜਨ ਦਾ ਨਾਹੀ ਤਾਂ ਮਰਦਾਨੇ ਕਹਿਆ ਗੁਰੂ ਜੀ ਜਿਥੇ ਵਸਤੀ
ਆਂਵਦੀ ਹੈ ਤਿਥੇ ਤਾਂ ਆਖਦੇ ਹੋ ਜੋ ਜਾਹੁ ਨਾਹੀ ਅਤੇ ਉਜਾੜਾਂ ਵਿਚ ਲੀਤੇ ਫਿਰਦੇ ਹੋ-
ਤਾਂ ਗੁਰੂ ਜੀ ਕਹਿਆ ਮਰਦਾਨਿਆ ਤੂੰ ਜਾਣ ਤਾਂ ਮਰਦਾਨਾ ਵਸਤੀ ਵਿਚ ਜਾਇ ਵੜਿਆ
ਅਰ ਗਲੀ ਕੂਚੇ ਵਿਚ ਜੋ ਵੜਿਆ ਤਾਂ ਚਾਰ ਔਰਤਾਂ ਆਪਨੀ ਬੋਲੀ ਵਿਚ ਪਈਆ ਹਸ
ਦੀਆ ਆਈਆ ਜਾ ਮਰਦਾਨੇ ਨੂੰ ਡਿਠੋ ਨੇ ਤਾਂ ਲਗੀਆ ਆਪਸ ਵਿਚ ਵੰਡੀਆ ਪਾ
ਵਨ ਓਹੁ ਆਖੇ ਮੈਂ ਲੈਨੀ ਹਾਂ ਓਹ ਆਖੇ ਮੈਂ ਲੈਨੀ ਹਾਂ ਇਕ ਰੰਨ ਜੋ ਪਈ ਉਸ ਨੇ ਮਰ
ਦਾਨੇ ਨੂੰ ਬੁਲਾਇਆ ਮਰਦਾਨੇ ਜਾਤਾ ਜੋ ਮੈਨੂੰ ਕੁਝ ਦੇਵਨ ਲਗੀ ਹੈ ਮਰਦਾਨਾ ਉਸਦੇ

ਅੰਦਰ ਨੂੰ ਜੋ ਵੜਨ ਲਗਾ ਤਾਂ ਮਰਦਾਨੇ ਦੇ ਗਲ ਧਾਗਾ ਚਾਇ ਪਾਇਆ ਅਤੇ ਮਰਦਾ ੩੫੫
ਨੇ ਨੂੰ ਛੜਾ ਕਰ ਬਹਾਇਆ ਆਪਨੇ ਅੰਦਰ ਬੰਨ੍ਹ ਕੇ ਅਤੇ ਆਪ ਪਾਣੀ ਭਰਨ ਵਾਸਤੇ ਚ
ਲੀ ਆ ਗਈਆਂ ਤਾਂ ਮਰਦਾਨਾ ਅੰਦਰ ਬਧਾ ਹੋਇਆ ਬੈਠਾ ਦਲੀਲਾਂ ਕਰੇ ਕਿ ਮੈਂ ਕਿਥੇ
ਆਣ ਫਥਾ ਹਾਂ ਤਾਂ ਬਾਲੇ ਆਖਿਆ ਗੁਰੂ ਜੀ ਮਰਦਾਨੇ ਨੂੰ ਗਇਆ ਹੋਇਆ ਇਕ ਪ
ਹਿਰ ਗੁਜਰ ਗਿਆ ਹੈ ਆਇਓ ਨਹੀ ਤਾਂ ਗੁਰੂ ਨਾਨਕ ਜੀ ਕਹਿਆ ਬਾਲਾ ਸਾਨੂੰ ਮਰਦ
ਨਾ ਤਾਰ ਸੁਣਾਂਵਦਾ ਸੀ ਇਹੁ ਨਗਰੀ ਬੜੀ ਨਿਗੁਰੀ ਹੈ ਕਿਆ ਜਾਣੀਏ ਮਰਦਾਨੇ ਨੂੰ
ਕਿਸੇ ਛੜਾ ਬਨਾਇ ਬਹਾਇਆ ਹੋਵੇ ਇਤਨਾ ਆਖ ਕਰ ਗੁਰੂ ਜੀ ਉਠ ਖੜ੍ਹੋ ਹੋਏ ਤੇ
ਕਹਿਆ ਚਲ ਭਾਈ ਬਾਲਾ ਮਰਦਾਨੇ ਨੂੰ ਲੈ ਆਵੀਏ ਤਾਂ ਬਾਲੇ ਕਹਿਆ ਗੁਰੂ ਜੀ ਮ
ਰਦਾਨਾ ਕਿਥੇ ਹੋਵੇਗਾ ਤਾਂ ਗੁਰੂ ਜੀ ਕਹਿਆ ਭਾਈ ਬਾਲਾ ਮਦਾਨੇ ਕਉ ਛੜਾ ਕਰ ਕੇ
ਬੰਨ੍ਹ ਬਹਾਇਆ ਹੈ ਨੇ ਤਾਂ ਬਾਲੇ ਨੇ ਕਹਿਆ ਗੁਰੂ ਜੀ ਕਿਉ ਨ ਹੋਵੇ ਤੁਸੀ ਮਨਾ ਕਰੋ
ਅਤੇ ਓਹੁ ਰਹੇ ਨਾਹੀ ਤੁਸੀ ਕਿਆ ਕਰੋ ਜੀ ਤਾਂ ਬਾਲਾ ਭੀ ਅਤੇ ਗੁਰੂ ਨਾਨਕ ਜੀ ਮਰ
ਦਾਨੇ ਨੂੰ ਲੈਣ ਵਾਸਤੇ ਚਲੇ ਜਾਂ ਵਸਤੀ ਵਿਚ ਗਏ ਜਾਇ ਕਰ ਪੁਛਿਆ ਇਕ ਆਦ
ਮੀ ਅਸਾਡਾ ਇਸ ਵਸਤੀ ਵਿਚ ਆਇਆ ਹੈ ਓਹ ਔਰਤਾਂ ਸਾਨੂੰ ਭੀ ਵੇਖ ਕੇ ਚਾ
ਮਲ ਆਈਆਂ ਅਤੇ ਆਖਿਓਨੇ ਏਥੇ ਤਾਂ ਕੋਈ ਨਹੀ ਆਇਆ ਅਤੇ ਇਕ ਰੰ
ਨ ਬਾਲੇ ਦੇ ਗਲ ਭੀ ਧਾਗਾ ਲਗੀ ਘਤਣ ਤਾਂ ਓਹੁ ਕੂਤੀ ਹੋਇ ਗਈ ਤਾਂ ਗੁਰੂ ਬਾ
ਬਾ ਜੀ ਨੇ ਸਲੋਕੁ ਕਹਿਆ ਕਲਰ ਕੀਆ ਵਣਜਾਰੀ ਆ ਤੂੰ ਠੇ ਮੁਸਕ ਮੰਗੇਨ
॥ ਅਮਲਾ ਬਾਝੋਂ ਨਾਨਕਾ ਕਿਉਕਰ ਕੰਤ ਮਿਲੇਨਾ ॥ ੧ ॥ ਏਸ ਬਚਨ ਦੇ ਕਹਿਣ
ਨਾਲ ਜਿਸ ਨੇ ਮਰਦਾਨੇ ਨੂੰ ਛੜਾ ਬਣਾਇਆ ਸੀ ਉਸ ਦੇ ਸਿਰ ਪੁਰ ਪਾਣੀ ਦਾ ਘ
ੜਾ ਜੁੜ ਰਿਹਾ ਅਤੇ ਇਕ ਰੰਨ ਗੁਰੂ ਨਾਨਕ ਜੀ ਦੇ ਗਲ ਧਾਗਾ ਲਗੀ ਘਤਣ
ਪਿਛੋਂ ਦੀ ਆਇ ਕੇ ਓਹੁ ਛੜੀ ਹੋਇ ਗਈ ਤਾਂ ਗੁਰੂ ਨਾਨਕ ਜੀ ਕਹਿਆ ਡਿਠੋ ਭਾ
ਈ ਬਾਲਾ ਤਾਂ ਬਾਲੇ ਨੇ ਕਹਿਆ ਗੁਰੂ ਜੀ ਜੋ ਕੁਛ ਤੁਸਾ ਦਿਖਾਇਆ ਹੈ ਸੋ ਮੈਂ
ਵੇਖਿਆ ਹੈ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਬਾਲਾ ਜਾਇ ਕਰ ਮਰਦਾਨੇ ਦੇ ਗ
ਲੋ ਧਾਗਾ ਖੋਲ ਦੇਹੁ ਤਾਂ ਬਾਲੇ ਨੇ ਬਚਨ ਪਾਇ ਕਰ ਗੁਰੂ ਕਾ ਜਾਂਦਿਆ ਹੀ ਧਾਗਾ
ਖੋਲ ਦਿਤਾ ਛੜੇ ਦੇ ਗਲੋਂ ਤਾਂ ਮਰਦਾਨਾ ਆਦਮੀ ਬਣ ਬੈਠਾ ਤਾਂ ਗੁਰੂ ਨਾਨਕ
ਜੀ ਕਹਿਆ ਮਰਦਾਨਿਆ ਕਹੁ ਕੀ ਖਬਰ ਹੈ ਤਾਂ ਮਰਦਾਨੇ ਆਖਿਆ ਤੁਸਾਂ ਜੀ
ਤੁਸਾਂ ਅਸਾਨੂੰ ਭਲੀ ਆ ਬਲਾਈ ਵਿਚ ਲੀਤੀ ਫਿਰਨਾ ਹੈ ਤਾਂ ਗੁਰੂ ਜੀ ਕਹਿਆ
ਮਰਦਾਨਿਆ ਤੂੰ ਆਪੇ ਆਇ ਫਾਥੋ ਅਸਾਂ ਤਾਂ ਤੈਨੂੰ ਮਨੇ ਕੀਤਾ ਸੀ ਜੋ ਤੂੰ ਜਾਹੁ

੩੫੬ ਨਹੀਇਚਰਜਾਨੂੰ ਓਨਾਂਦੇ ਖਸਮਘਰੀਆਏ ਆਇਕਰਵੇਖਨ ਤਾਂ ਰੰਨ ਛੜੀਆ ਕੂ
ਤੀਆ ਹੋਇ ਬੈਠੀਆ ਹੈਨ ਅਤੇ ਇਕਰੰਨਦੇ ਸਿਰਤੇ ਘੜਾਪਾਣੀਦਾ ਭਰਿਆ ਹੋਇ
ਆ ਲਗਾਹੋਇਆਹੈ ਬਹੁਤੇਰਾਯਤਨਕਰਰਹੇ ਉਤਰੇ ਨਹੀ ਪਰ ਜੂਠਦਾ ਸਦਕਾਓ
ਹ ਘੜਾ ਸਾਰੇ ਹੀ ਲਈ ਫਿਰੈ ਅਤੇ ਓਥੇਂਦੀ ਸਰਦਾਰ ਨੂਰਸਾਹੁਨਾਮੇਂ ਔਰਤ ਸੀਸਭ
ਜਾਦੂਗਰਾਂ ਦੇ ਸਿਰਜਾਦੂਗਰਨੀ ਸੀ ਉਸਨੂੰ ਖਬਰ ਹੋਈ ਜੋ ਇਕਤੀਮਤ ਹੈ ਉਸਦੇ ਸਿ
ਰਪਰ ਘੜਾਪਾਣੀਦਾ ਲਗਾਹੈ ਜੁੜਿਆ ਹੋਇਆ ਉਤਰਦਾਨਹੀ ਤਾਂ ਨੂਰਸਾਹਨੇਕ
ਹਿਆ ਅਰਹੁਕਮਕੀਤਾ ਜਹਾਂਤਕਕੋਈ ਜਾਦੂਗਰਹੈਨ ਸਭ ਆਪੋ ਆਪਨੀਵਿਦਿ
ਆਦਾਜੋਰ ਲਗਾਓ ਸਭਮੰਤ੍ਰ ਵਾਲੀਆ ਆਈਆ ਆਪੋਆਪਨੀਵਿਦਿਆ ਕੀਤੀ
ਪਰਹੋਵੈਕੁਛਨਾਹੀ ਤਾਂ ਹੋਰ ਆਸ ਪਾਸ ਤੇ ਆਈਆ ਕੋਈ ਮਿਰਗ ਕੀ ਛਾਲਾਪਰ
ਰਨਾ ਆਈਆ ਕੋਈ ਢੋਲਕੀ ਆਹੀ ਵਜਾਂਵਦੀਆ ਆਈਆ ਓਹੁਭੀ ਆਪੋ ਆਪ
ਨੇ ਜੰਤ੍ਰ ਮੰਤ੍ਰ ਕਰ ਰਹੀਆ ਉਸਦੇਸਿਰੋਂ ਘੜਾ ਨ ਉਤਰਿਆ ਅਤੇ ਓਹ ਕੂਤੀਆ ਛਡੀ
ਆਹੀ ਰਹੀਆ ਤਾਂ ਗੁਰੂਨਾਨਕਜੀ ਹਸਕਰ ਰਹਿਆ ਮਰਦਾਨਿਆ ਤੂੰ ਵਾਹਿਗੁਰੂ ਅ
ਖਕੇ ਰਬਾਬ ਲੈ ਆਉ ਤਾਂ ਮਰਦਾਨੇ ਗੁਰੂਜੀ ਅਗੇ ਮਥਾਟੇਕਿਆ ਅਤੇ ਰਬਾਬ ਲੈ
ਕਰ ਗੁਰੂਜੀਦੇ ਸਾਮਨੇ ਲਗਾ ਵਜਾਵਣ ਰਬਾਬਨੂੰ ਤਾਂ ਰਾਗ ਵਡਹੰਸ ਵਿਚ ਗੁਰੂਜੀ
ਸਬਦ ਕਹਿਆ॥ ਰਾਗੁਵਡਹੰਸਮਹਲਾ੧ ਗੁਣਵੰਤੀ ਸਹੁ ਰਾਵਿਆ ਨਿ
ਰਗੁਣਿ ਕੂਕੇ ਕਾਇ॥ ਜੇ ਗੁਣਵੰਤੀ ਥੀ ਰਹੈ ਤਾਂ ਭੀ ਸਹੁ ਰਾਵਣ ਜਾਇ॥੧॥ ਮੇਰਾ ਕੰ
ਤੁ ਰੀਸਾਲੂ ਕੀ ਧਨ ਅਵਰਾ ਰਾਵੇ ਜੀਉ॥੧॥ ਰਹਾਉ॥ ਕਰਣੀ ਕਾਮਣ ਜੇ ਥੀਐ ਜੇ
ਮਨ ਧਾਗਾ ਹੋਇ॥ ਮਾਣਕੁ ਮੁਲਿ ਨ ਪਾਈਐ ਲੀਜੈ ਚਿਤਿ ਪਰੋਇ॥੨॥ ਰਾਹੁ ਦਸ
ਈ ਨ ਜੁਲਾ ਆਖਾ ਅੰਬੜੀਆਸਾ॥ ਤੈ ਸਹ ਨਾਲਿ ਅਕੂਅਣਾ ਕਿਉ ਥੀਵੈ ਘਰ
ਵਾਸਾ॥੩॥ ਨਾਨਕ ਏਕੀ ਬਾਹਰਾ ਦੂਜਾ ਨਾਹੀ ਕੋਇ॥ ਤੈ ਸਹਿ ਲਗੀ ਜੇ ਰਹੈ ਭੀ ਸਹੁ
ਰਾਵੈ ਸੋਇ॥੪॥੧॥ ਸਾਹਿਬ ਗੁਰੂਨਾਨਕਜੀਦਾ ਏਹੁ ਸਬਦ ਕਹਿਣਾ ਓਨਾ ਔਰਤ
ਾਂ ਜੋ ਜੰਤ੍ਰ ਮੰਤ੍ਰ ਕੂੜਾਂ ਨਾ ਹੋਵੈ ਤਾਂ ਨੂਰਸਾਹ ਨੂੰ ਖਬਰ ਹੋਈ ਜੋ ਮੰਤ੍ਰ ਜੰਤ੍ਰ ਕਿਸੇਦਾ ਕੁ
ਛ ਨਹੀ ਚਲਦਾ ਤਾਂ ਨੂਰਸਾਹ ਆਪ ਆਈ ਲਖ ਅਡੰਬਰ ਕਰ ਗਲਿ ਆਈ ਓਹ ਭੀ
ਆਪਨਾ ਲਗੀ ਜੋਰ ਲਗਾਵਣ ਪਰ ਉਸ ਤੇ ਭੀ ਕੁਛ ਹੋਵੈ ਨਾਹੀ ਤਾਂ ਗੁਰੂਜੀ ਨੇ ਏ
ਹੁ ਸਬਦ ਕਹਿਆ ॥ ਰਾਗ ਸੂਹੀ ਮਹਲਾ੧ ॥ ਮੰਞੁ ਕੁਚਜੀ ਅੰਮਾਵ
ਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ॥ ਇਕ ਦੂ ਇਕਿ ਚੜੰਦੀਆ ਕਉਣੁ ਜਾ
ਣੈ ਮੇਰਾ ਨਾਉ ਜੀਉ॥ ਜਿਨੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹ ਜੀਉ॥

ਸੋਗੁਣਮੰਞਿਨਾਆਵਨੀਹਉਕੈਜੀਉਦੇਸਧਰੇਉਜੀਉ॥ਕਿਆਗੁਣਤੇਰੇਵਿਥਰਾ ੩੫੧
ਹਉਕਿਆਕਿਆਘਿਨਾਤੇਰਾਨਾਉਜੀਉ॥ਇਕਤੁਟੋਲਨਅਪੁਜਾਹਉਸਦਕੁਰਬਾ
ਣੈਤੇਰੈਜਾਉਜੀਉ॥ਸੁਇਨਾਰੁਪਾਰੰਗੁਲਾਮੋਤੀਤੈਮਾਣਿਕੁਜੀਉ॥ਸੇਵਸਤੂਸਹੁ
ਦਿਤੀਆਮੈਂਤਿਨਾਸਿਉਲਾਇਆਚਿਤੁਜੀਉ॥ਮੰਦਰਮਿਟੀਸੰਦੜੇਪਥਰਕੀਤੇਰ
ਸਜੀਉ॥ਹਉਏਨੀਟੋਲੀਭੁਲੀਅਸਾਤਿਸਕੰਤਨਾਬੈਠੀਪਾਸਜੀਉ॥ਅੰਬਰਿਕੂੰਜ
ਕੁਰਲੀਆਬਗਬਹਿਠੇਆਇਜੀਉ॥ਸਾਧਨਚਲੀਸਾਹੁਰੈਕਿਆਮੁਹਦੇਸੀਅ
ਗੇਜਾਇਜੀਉ॥ਸੁਤੀਸੁਤੀਝਾਲੁਥੀਆਭੁਲੀਵਾਟੜੀਆਸਜੀਉ॥ਤੈਸਹਿਨਾ
ਲੇਮੁਠੀਅਸਦੁਖਾਕੂਧਰੀਆਸਜੀਉ॥ਤੁਧਗੁਣਮੈਂਸਭਔਗਣਾਇਕਨਾਨਕ
ਕੀਅਰਦਾਸਜੀਉ॥ਸਭਰਾਤੀਸੋਹਾਗਣੀਮੈਡੋਹਾਗਣਿਕਾਈਰਾਤਿਜੀਉ॥੧
ਤਾਂਨੂਰਸਾਹਭੀਸਭਜੰਤ੍ਰਮੰਤ੍ਰਕਰਥਕੀਪਰਹੋਵੈਕੁਛਨਾਹੀਤਾਂਫੇਰਸਭਇਕਠੀ
ਆਂਹੋਇਕੇਢੋਲਕੀਆਂਲਗੀਆਵਜਾਵਣਤਾਂਗੁਰੂਨਾਨਕਜੀ੧ਸਬਦਕਹਿ
ਆ॥ ਆਸਾਮਹਲਾ੧ ਤਾਲਮਦੀਰੇਘਟਕੇਘਾਟਾਦੋਲਕਦੁਨੀਆਵ
ਜਹਿਵਾਜਾ॥ਨਾਰਦੁਨਾਚੈਕਲਿਕਾਭਾਉ॥ਜਤੀਸਤੀਕਹਿਰਾਖੇਪਾਉ॥੧॥ਨਾਨਕ
ਨਾਮਵਿਟਹੁਕੁਰਬਾਣੁ॥ਅੰਧੀਦੁਨੀਆਸਾਹਿਬੁਜਾਣੁ॥੧॥ਰਹਾਉ॥ਗੁਰੂਪਾਸ
ਹੁਫਿਰਿਚੇਲਾਖਾਇ॥ਤਾਮਿਪਰੀਤਿਵਸੈਘਰਿਆਇ॥ਜੇਸਉਵਰਿਆਜੀਵਣ
ਖਾਣੁ॥ਖਸਮਪਛਾਣੈਸੋਦਿਨੁਪਰਵਾਣੁ॥੨॥ਦਰਸਨਿਦੇਖਿਐਦਇਆਨਹੋਇ
॥ਲਏਦਿਤੇਵਿਣੁਰਹੈਨਕੋਇ॥ਰਾਜਾਨਿਆਉਕਰੇਹਥਿਹੋਇ॥ਕਹੈਖੁਦਾਇਨਮਾ
ਨੈਕੋਇ॥੩॥ਮਾਣਸਮੂਰਤਿਨਾਨਕੁਨਾਮੁ॥ਕਰਣੀਕੁਤਾਦਰਿਫੁਰਮਾਨੁ॥ਗੁਰ
ਪ੍ਰਸਾਦਿਜਾਣੈਮਿਹਮਾਣਾ॥ਤਾਂਕਿਛੁਦਰਗਹਿਪਾਵੈਮਾਨਾ॥੪॥੧॥
ਤਾਂਇਕਸਲੋਕੁਗੁਰੂਜੀਨੇਹੋਰਕਹਿਆ॥ ਗਲੀਅਸੀਚੰਗੀਆਆਚ
ਰੀਬੁਰੀਆਹਾ॥ਮਨਹੁਕੁਸੁਧਾਕਾਲੀਆਬਾਹਰਿਚਿਟਵੀਆਹਾ॥ਰੀਸਾਕਰਹਿ
ਤਿਨਾੜੀਆਜੋਸੇਵਹਿਦਰੁਖੜੀਆਹਾ॥ਨਾਲਿਖਸਮੈਰਤੀਆਮਾਣਹਿਸੁਖਰ
ਲੀਆਹਾ॥ਹੋਦੈਤਾਣਿਨਿਤਾਣੀਆਰਹਹਿਨਿਮਾਣੜੀਆਹਾ॥ਨਾਨਕਜਨਮਸਕ
ਰਥਾਜੇਤਿਨਕੈਸੰਗਿਮਿਲਾਹਾ॥੧ ਜਦਏਹੁਸਲੋਕਗੁਰੂਜੀਨੇਕਹਿਆਤਉ
ਨੂਰਸਾਹਨੇਏਹੁਵਿਚਾਰਿਆਜੋਇਸਨੂੰਮਾਯਾਦਾਜਾਲਪਾਈਏਮਾਇਆਦਾ
ਮੋਹਇਸਨੂੰਪਵੇਗਾਤਉਏਹੁਸਾਡੇਅਧੀਨਹੋਇਜਾਵੇਗਾਸਭਅਨੇਕਪ੍ਰਕਾਰ
ਕੇਜਵਾਹਰਅਤੇਪਦਾਰਥਲੈਕਰਆਨਭੇਟਾਰਖੀਅਤੇਕੁਤੀਛੜੀਕੇਭਰਤੇ

੩੫੮ ਆਇ ਚਰਨੀ ਲਗੇ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਇਸ ਪਦਾਰਥ ਕੋ ਖਰਚ ਕ
ਰਕੇ ਧਰਮਸਾਲਾ ਬਨਾਵਹੁ ਆਏ ਗਏ ਕੀ ਸੇਵਾ ਕਰਨੀ ਤਬ ਤੁਹਾਡਾ ਭਲਾ ਹੋਵੇ
ਗਾ ਅਤੇ ਸਤਨਾਮ ਕਾ ਸਿਮਰਨ ਕਰਨਾ ਮਨਨੀ ਵਾ ਕਰੋ ਨਿਰ ਅਭਿਮਾਨ ਹੋਵੇ ਤਾਂ
ਓਨ ਔਰਤਾਂ ਦੇ ਘਰ ਵਾਲੇ ਭਾਈ ਬਾਲੇ ਦੀ ਚਰਨੀ ਆਇ ਲਗੇ ਕਹਿਓਨੇ ਮਹਾ
ਰਾਜ ਤੁਸੀ ਸਤਿ ਦਿਆਲ ਮੂਰਤਿ ਹੋ ਕਿਰਪਾ ਕਰੋ ਸਾਨੂੰ ਬਖਸਵਾਓ ਭਾਈ ਬਾਲੇ
ਨੇ ਕਹਿਆ ਭਾਈ ਸੰਤ ਨਰਮ ਚਿਤ ਹੈਨ ਤੁਸੀ ਓਨਾ ਅਗੇ ਪ੍ਰਾਰਥਨਾ ਕਰੋ ਤੁਮਾਰਾ
ਭਲਾ ਹੋਇਗਾ ਤਾਂ ਗੁਰੂ ਨਾਨਕ ਜੀ ਨੇ ਕਹਾ ਭਾਈ ਸਿਖ ਹੋਵਹੁ ਓਨਾ ਨੇ ਮਨਜੂਰ
ਕੀਤਾ ਗੁਰੂ ਨਾਨਕ ਜੀ ਨੇ ਕਹਿਆ ਭਾਈ ਬਾਲਾ ਵਾਹਗੁਰੂ ਆਖਕੇ ਇਸ ਕੇ ਘੜੇ
ਕੋ ਉਤਾਰ ਲੇਵੋ ਅਰ ਵਾਹਿਗੁਰੂ ਆਖਕੇ ਏਨਾ ਪਰ ਜਲ ਕਾ ਛਟਾ ਮਾਰੋ ਭਾਈ
ਬਾਲੇ ਨੇ ਜਿਸ ਤਰਾਂ ਗੁਰੂ ਜੀ ਕਹਾ ਬਾ ਤਿਸੀ ਤਰਾਂ ਕੀਤਾ ਉਨਕੀ ਮਾਨੁਖ ਕੀ ਦੇਹ
ਹੋਇ ਆਈ ਅਰ ਓਨਾਨੂੰ ਸਿਖ ਕੀਤਾ ਸਭੇ ਵਾਹਗੁਰੂ ਵਾਹਗੁਰੂ ਜਪਣ ਲਗੇ
ਗੁਰੂ ਕੇ ਸਿਖ ਹੋਏ ਤਾਂ ਨੂਰਸਾਹ ਭੀ ਗੁਰੂ ਕੀ ਸਿਖ ਹੋਈ ਗੁਰੂ ਕੇ ਬਚਨਾ ਪਰਪਤੀ
ਤ ਕਰਕੇ ਓਨਾ ਦੇ ਚਿਤ ਨੂੰ ਸਾਂਤਿ ਆਈ ਧਰਮਸਾਲ ਅਸਬਾਪਨ ਕੀਤੀ ਲਗੀ
ਆ ਗੁਰੂ ਗੁਰੂ ਜਪਣ ਅਰ ਸ੍ਰੀ ਗੁਰੂ ਜੀ ਓਥੋ ਚਲਦੇ ਰਹੇ ਸਾਖੀ ਪੂਰੀ ਹੋਈ॥

## ਅਗੇ ਸਾਖੀ ਜਿਮੀਦਾਰ ਭੂਮੀਏ ਨਾਲ॥

ਇਕ ਜਿਮੀਦਾਰ ਸੀ ਅਤੇ ਭੂਮੀਆ ਨਾਮ ਸੀ ਉਸ ਨੇ ਆਪਨੀ ਵਸਤੀ ਵਿਚ ਜੇਤ੍ਰੇ
ਲੋਕ ਵਸਦੇ ਸਾਨ ਓਨ ਲੋਕਾ ਨੂੰ ਕਹਿ ਛਡਿਆ ਸੀ ਜੋ ਭਾਈ ਇਸ ਨਗੀ ਵਿਚ ਸਾਧ
ਫਕੀਰ ਆਵੇ ਤਿਸ ਨੂੰ ਤੁਸਾਂ ਐਥੇ ਰਹਿਣ ਨਹੀ ਦੇਣਾ ਜੇਕਰ ਤੁਸੀ ਰਹਿਣ ਦੇਵੋਗੇ
ਤਾਂ ਮੈਂ ਤੁਹਾਡਾ ਘਰ ਬਾਰ ਸਭ ਲੁਟ ਲੇਵਾਂਗਾ ਤਾਂ ਓਨਾ ਲੋਕਾ ਨੇ ਕਹਿਆ ਜੀ ਜੇ ਕੋ
ਈ ਈਹਾਂ ਆਵਦਾ ਹੈ ਸੋ ਤਾਂ ਵਸਤੀ ਦੇਖ ਕਰ ਆਵਤਾ ਹੈ ਜੀ ਜੇ ਤਾਂ ਕੋਈ ਏਥੇ
ਆਵੇ ਤਾਂ ਅਸੀ ਉਸਨੂੰ ਕਿਥੇ ਭੇਜੀਏ ਜੀ ਤਾਂ ਉਸ ਨੇ ਕਹਿਆ ਭਾਈ ਜੋ ਕੋਈ
ਇਸ ਵਸਤੀ ਵਿਚ ਆਵੇ ਤਿਸ ਨੂੰ ਮੇਰੇ ਘਰ ਭੇਜ ਦਿਆ ਕਰੋ ਤਾਂ ਓਹ ਜਿਮੀਦਾ
ਰ ਭੂਮੀਆ ਕਿਆ ਕੰਮ ਕਰਦਾ ਸੀ ਦਿਨ ਨੂੰ ਰਾਹ ਮਾਰਿਆ ਕਰੇ ਅਤੇ ਰਾਤ ਨੂੰ ਚੋਰ
ਚਲਾਂਵਦਾ ਸੀ ਲੋਕਾਂ ਦੇ ਘਰ ਮੁਹਾਇ ਮੰਗਾਂਵਦਾ ਸੀ ਓਹੁ ਐਸੇ ਬੁਰੇ ਕੰਮ ਕਰਦ
ਹੇਂਦਾ ਸੀ ਅਰ ਉਸ ਦੇ ਘਰ ਧਰਮਸਾਲ ਭੀ ਬਨਾਈ ਹੋਈ ਸੀ ਅਠਪਹਿਰ
ਲੰਗਰ ਪਕਿਆ ਕਰੇ ਜੋ ਕੋਈ ਆਵੇ ਤਿਸ ਨੂੰ ਪ੍ਰਸਾਦਿ ਖਵਾਏ ਬਿਨਾ ਨਹੀ ਜਾ
ਵਣ ਦੇਵੇ। ਗੁਰੂ ਜੀ ਜਾਂਦੇ ਜਾਂਦੇ ਉਸ ਦੀ ਵਸਤੀ ਵਿਚ ਜਾਇ ਪਹੁੰਚੇ ਇਕ

ਭੁਲੇ ਆਦਮੀ ਦੇ ਅਸਥਾਨ ਪਰ ਜਾਇ ਬੈਠੇ ਤਾਂ ਲੋਕਾਂ ਨੇ ਦੇਖਕੇ ਗੁਰੂ ਬਾਬੇ ਜੀ ਦੇ ਅ ਤੁਪ੫੯
ਗੇ ਮਥਾ ਟੇਕਿਆ ਅਤੇ ਹਥ ਜੋੜਕੇ ਆਖਿਆ ਸੰਤ ਜੀ ਮਿਹਰਵਾਨਗੀ ਕਰੋ ਤੁਸੀ
ਏਥੇ ਨਾ ਬੈਠੋ ਤਾਂ ਗੁਰੂ ਜੀ ਨੇ ਕਹਿਆ ਭਾਈ ਵਸਤੀ ਦੇਖਕਰ ਹਰ ਕੋਈ ਆਇ
ਬੈਠਦਾ ਹੈ ਸੋ ਅਸੀ ਭੀ ਆਇ ਬੈਠੇ ਹਾਂ ਅਤੇ ਉਜਾੜ ਵਿਚ ਕੋਈ ਨਹੀ ਆਇ ਬੈ
ਠਦਾ ਤਾਂ ਉਹਨਾ ਲੋਕਾਂ ਨੇ ਕਹਿਆ ਹੇ ਸਾਧ ਜੀ ਇਸ ਧਰਤੀ ਦਾ ਜੋ ਸਰਦਾਰ ਹੈ ਤਿ
ਸਦਾ ਸਾਨੂੰ ਹੁਕਮ ਹੈ ਜੋ ਕੋਈ ਆਵੇ ਤੁਸੀ ਮੇਰੇ ਘਰ ਭੇਜਿਆ ਕਰੋ ਅਤੇ ਤੁਸਾਂ
ਕਿਸੇ ਨੂੰ ਆਪਨੇ ਪਾਸ ਨਹੀ ਬੈਠਣ ਦੇਵਣਾ ਤਾਂ ਗੁਰੂ ਜੀ ਕਹਿਆ ਚਲੋ ਭਾਈ
ਬਾਲਾ ਅਤੇ ਮਰਦਾਨਾ ਉਸਦੇ ਡੇਰੇ ਹੀ ਅਸੀ ਚਲੀਏ ਅਤੇ ਤਾਂ ਭਾਈ ਬਾਲੇ ਤੇ
ਮਰਦਾਨੇ ਉਠਕਰ ਕਹਿਆ ਚਲੋ ਗੁਰੂ ਜੀ ਤਾਂ ਸ੍ਰੀ ਗੁਰੂ ਜੀ ਉਸਦੇ ਡੇਰੇ ਜਾਇ
ਬੈਠੇ ਤਾਂ ਉਸ ਜਿਮੀਦਾਰ ਨੂੰ ਖਬਰ ਹੋਈ ਜੋ ਏਥੇ ਕੋਈ ਸਾਧੂ ਸਾਈ ਦੇ ਪਿਆਰੇ
ਆਏ ਹੈਨ ਉਸ ਨੇ ਸੁਣਦਿਆਂ ਹੀ ਗੁਰੂ ਜੀ ਦੀ ਚਰਨੀ ਆਇ ਪਾਇਆ ਗੁਰੂ ਜੀ ਬ
ਰਨ ਕੀਤਾ ਆਉ ਭਾਈ ਸਿਖਾ ਗੁਰ ਪਰਮੇਸਰ ਤੇਰਾ ਭਲਾ ਕਰੇਗਾ ਉਸ ਭੂਮੀਏ
ਹਥ ਜੋੜਕਰ ਕਹਿਆ ਪਰਸਾਦਿ ਤਿਆਰ ਹੈ ਸੰਤ ਜੀ ਛਕੀਏ ਤਾਂ ਸ੍ਰੀ ਗੁਰੂ ਜੀ ਕ
ਹਿਆ ਭਲਾ ਭਾਈ ਪਰਸਾਦਿ ਭੀ ਕਰ ਲੇਵਾਂਗੇ ਤਾਂ ਸ੍ਰੀ ਗੁਰੂ ਬਾਬਾ ਨਾਨਕ ਜੀ ਘ
ਟ ਘਟ ਜੀਆਂ ਕੇ ਜਾਣਨਹਾਰੇ ਪਰ ਬਾਹਰਲੇ ਦਿਲੋ ਉਸ ਤੇ ਕਹਾਇਆ ਤਾਂ ਸ੍ਰੀ
ਗੁਰੂ ਜੀ ਨੇ ਕਹਿਆ ਸੁਣ ਭਾਈ ਸਿਖਾ ਤੇਰੇ ਘਰ ਅਠੇ ਪਹਿਰ ਲੰਗਰ ਜੋ ਲ
ਗਿਆ ਰਹਿੰਦਾ ਹੈ ਸੋ ਤੂੰ ਕ੍ਰਿਤ ਕਿਆ ਕਰਦਾ ਹੈ ਤਾਂ ਉਸ ਭੂਮੀਏ ਨੇ ਸ੍ਰੀ ਗੁਰੂ ਜੀ ਕਾ
ਦਰਸਨ ਕੀਤਾ ਸੀ ਤਾਂ ਉਸ ਕੀ ਬੁਧ ਨਿਰਮਲ ਹੋਇ ਆਇ ਤਾਂ ਉਸ ਨੇ ਆਪਨਾ
ਸਰੋ ਹੀ ਸਚ ਦਸਿਆ ਅਰ ਕਹਿਣੇ ਲਗਾ ਹੇ ਮਿਹਰਵਾਨ ਜੀ ਮੇਰੀ ਤਾਂ ਏਹ
ਕ੍ਰਿਤ ਹੈ ਜੋ ਦਿਨ ਨੂੰ ਤਾਂ ਮੈਂ ਰਾਹ ਮਾਰਦਾ ਹਾਂ ਤੇ ਰਾਤ ਨੂੰ ਚੋਰ ਮਾਰਦਾ ਹਾਂ ਤੇ ਰਾਤ ਨੂੰ ਚੋ
ਰ ਲਾਵਦਾ ਹਾਂ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਏਹ ਪ੍ਰਸਾਦਿ ਤਾਂ ਅਸੀ ਨਹੀ
ਖਾਂਦੇ ਤਾਂ ਅਗੋ ਉਸ ਭੂਮੀਏ ਕਹਿਆ ਹੇ ਮਿਹਰਵਾਨ ਜੀ ਤੁਸੀ ਕੁਛ ਮੂਹਿ ਵਿ
ਚਨ ਪਾਇਆ ਤਾਂ ਮੇਰਾ ਭਲਾ ਕਿਉਂਕਰ ਹੋਵੈਗਾ ਤਾਂ ਸ੍ਰੀ ਗੁਰੂ ਨਾਨਕ ਜੀ ਕ
ਹਿਆ ਭਾਈ ਜਾਂ ਤੂੰ ਏਹੁ ਕਿਰਤ ਛਡੇਂਗਾ ਔਰ ਕੋਈ ਸੁਧਰਮ ਕੀ ਕਿਰਤ ਕ
ਰੇਂਗਾ ਅਸੀ ਪ੍ਰਸਾਦਿ ਪਾਵਾਂਗੇ ਅਤੇ ਭੂਮੀਏ ਦੇਵਣਾ ਦਵਾ ਤਾਂ ਸ੍ਰੀ ਪਰਮੇਸ
ਰ ਜੀ ਹੈ ਤਾਂ ਉਸ ਨੇ ਕਹਿਆ ਹੋਰ ਜੋ ਕੁਛ ਤੁਸੀ ਕਹੋਗੇ ਸੋਈ ਮੈ ਮੰਨਾਂਗਾ ਪਰ
ਜੀ ਏਹ ਕਿਰਤ ਮੈ ਥੀ ਛੁਟਦੀ ਨਹੀ ਅਰ ਪਿਛੇ ਭੀ ਏਹੋ ਕਿਰਤ ਮੇਰੇ ਪਿਉ ਦ

੩੬੦ ਦੇ ਤੇ ਲੈਕਰ ਹੋਂਦੀ ਆਈ ਹੈ ਤਾਂ ਗੁਰੂ ਜੀ ਏਹੁ ਗਲ ਸੁਣਕਰ ਬਹੁਤ ਖੁਸੀ ਹੋਏ ਅ
ਰ ਕਹਿਣ ਲਗੇ ਜੋ ਇਨੇ ਆਪਨਾ ਸਚੋ ਹੀ ਸਚ ਕਹਿਆ ॥ ਤਾਂ ਸ੍ਰੀ ਗੁਰੂ ਬ
ਬਾ ਨਾਨਕ ਜੀ ਏਹੁ ਤੁਕ ਆਖੀ ਏਹੁ ਸਚ ਸਭਨਾ ਕਾ ਖਸਮ ਹੈ ਜਿਸ ਬਖਸੇ ਤਿਸ
ਦੇਇ ॥ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਸਿਖਾ ਹੁਣ ਤੂੰ ਅਸਾਡੇ ਤਿਨ ਬ
ਚਨ ਮੰਨੇ ਤਾਂ ਅਸੀ ਪ੍ਰਸਾਦਿ ਕਰੈਂਗੇ ਉਸ ਨੇ ਕਹਿਆ ਗਰੀਬ ਨਿਵਾਜ ਹੋਰ ਜੋ ਕੁ
ਛ ਤੁਸੀ ਕਹੋਗੇ ਸੋ ਮੈ ਸਭੁ ਮੰਨਾਗਾ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਭਾਈ
ਸਿਖਾ ਇਕ ਤਾਂ ਤੂੰ ਸਚ ਬੋਲਿਆ ਕਰ ਦੂਜਾ ਜਿਸ ਦਾ ਲੂਣ ਖਾਣਾ ਤਿਸ ਦਾ ਬੁ
ਰਾ ਨਹੀ ਮੰਗਣਾ ਅਤੇ ਤੀਜੇ ਗਰੀਬ ਮਾਰ ਨਹੀ ਕਰਨੀ ਉਸ ਨੇ ਗੁਰੂ ਨਾਨਕ ਜੀ ਅ
ਗੇ ਮਥਾ ਟੇਕਿਆ ਅਰ ਕਹਿਓਸ ਹੇ ਗੁਰੂ ਜੀ ਏਹੁ ਤਿਨੇ ਬਚਨ ਮੰਨੇ ਤਾਂ ਗੁਰੂ ਜੀ
ਨੇ ਸਰਕੇ ਪ੍ਰਭਾਇ ਇਕ ਪਉੜੀ ਆਖੀ ਸਚਾ ਸਾਹਿਬ ਏਕ ਤੂੰ ਜਿਨ ਸਚੋ ਸਚ
ਵਰਤਾਇਆ ॥ ਜਿਸ ਤੂੰ ਦੇਹਿ ਤਿਸ ਮਿਲੈ ਸਚ ਤਾ ਤਿਨੀ ਸਚ ਕਮਾਇਆ ॥ ਸ
ਤਿਗੁਰ ਮਿਲਿਐ ਸਚ ਪਾਇਆ ॥ ਜਿਨ ਕੈ ਹਿਰਦੈ ਸਚ ਵਸਾਇਆ ॥ ਮੂਰਖ
ਸਚ ਨ ਜਾਣਨੀ ਮਨਮੁਖੀ ਜਨਮ ਗਵਾਇਆ ॥ ਵਿਚ ਦੁਨੀਆ ਕਾਹੇ ਆਇਆ
॥ ਤਾਂ ਗੁਰੂ ਨਾਨਕ ਜੀ ਕਹਿਆ ਹੇ ਭੂਮੀਏ ਏਹੁ ਸਚ ਬੋਲਣਾ ਤਾਂ ਪਰਵਾਨ ਹੁੰਦਾ ਹੈ ॥
ਜਾਂ ਏਹੁ ਰਹਿਤ ਧਾਰੇ ਤਾਂ ਭੂਮੀਏ ਕਹਿਆ ਕੇਹੜੀਆ ਰਹਿਤਾ ਸੋ ਕਹੋ ॥ ਮ: ੧
ਸਚ ਤਾਂ ਪਰ ਜਾਣੀਏ ਜਾਂ ਰਿਦੈ ਸਚਾ ਹੋਇ ॥ ਕੂੜ ਕੀ ਮਲ ਉਤਰੈ ਤਨ ਕਰੈ ਹਛਾ ਧੋਇ
॥ ਸਚ ਤਾਂ ਪਰ ਜਾਣੀਏ ਜਾ ਸਚ ਧਰੇ ਪਿਆਰ ॥ ਨਾਉ ਸੁਣ ਮਨ ਰਹਸੀਐ ਤਾਂ ਪ
ਾਏ ਮੋਖ ਦੁਆਰ ॥ ਸਚ ਤਾਂ ਪਰ ਜਾਣੀਏ ਜਾ ਜੁਗਤ ਜਾਣੈ ਜੀਉ ॥ ਧਰਤਿ ਕਾਇ
ਆ ਸਧ ਕੈ ਵਿਚ ਦੇਇ ਕਰਤਾ ਬੀਉ ॥ ਸਚ ਤਾਂ ਪਰ ਜਾਣੀਐ ਜਾ ਸਿਖ ਸਚੀ ਲੇ
ਇ ॥ ਦਇਆ ਜਾਣੈ ਜੀਅ ਕੀ ਕਿਛੁ ਪੁੰਨ ਦਾਨ ਕਰੇਇ ॥ ਸਚ ਤਾਂ ਪਰ ਜਾਣੀਏ ਜਾਂ
ਆਤਮ ਤੀਰਥ ਕਰੇ ਨਿਵਾਸ ॥ ਸਤਿਗੁਰੂ ਨੋ ਪੁਛ ਕੈ ਬਹਿ ਰਹੈ ਕਰੇ ਨਿਵਾਸ ॥ ਸਚ ਸਭਨਾ
ਹੋਇ ਦਾਰੂ ਪਾਪ ਕਢੈ ਧੋਇ ॥ ਨਾਨਕ ਵਖਾਣੈ ਬੇਨਤੀ ਜਿਨ ਸਚ ਪਲੈ ਹੋਇ ॥ ੧ ॥
ਏਹੁ ਸਲੋਕ ਗੁਰੂ ਨਾਨਕ ਜੀ ਦੇ ਰਸਨਾ ਤੇ ਸ੍ਰਵਣ ਕਰਕੇ ਭੂਮੀਏ ਨੇ ਕਹਿਆ ਹੇ
ਸਤਿ ਜੀ ਆਪ ਕੇ ਬਚਨ ਮੈ ਮੰਨੇ ਜੀ ਤਾਂ ਗੁਰੂ ਜੀ ਨੇ ਬਹੁਤ ਤਾਗੀਦ ਕੀਤੀ ਭੂਮੀ
ਏ ਨੇ ਬਚਨ ਦਿਤੇ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਸਿਖਾ ਜੋ ਤੂੰ ਪਿਛੇ ਕੀਮੇ ਕ
ਰੇ ਹੈਨ ਸੋ ਤੇਰੇ ਤਾਈ ਬਖਸੇ ਹੈਨ ਅਤੇ ਹੁਣ ਭੀ ਜੋ ਕਰਮ ਕਰਦਾ ਹੈਂ ਸੋ ਭੀ ਬ
ਖਸੇ ਹੈਨ ਅਰ ਪਰਮੇਸਰ ਜੀ ਕੀ ਦਰਗਾਹ ਵਿਚ ਅਸੀ ਤੇਰਿਆ ਅਮਲਾਂ

ਦੇ ਜਾਮਨਹੋਏਵੰਗੇ ਪਰਤੂੰਤਿਨੇਬਚਨਜਰੂਰਮੰਨਣੇ ਤਾਂਉਸ ਸਿਖਨੇਮਥਾਟੇਕਿਆ ੩੬੧
ਤਾਂਸ੍ਰੀਗੁਰੂਜੀਨੇਉਸਦੇਓੜੂੰਰੇ ਪ੍ਰਸਾਦਿ ਪਾਇਆ ਤਾਂ ਸ੍ਰੀ ਗੁਰੂਜੀ ਪੰਜਾਦਿਨ ਉਸਸਿ
ਖਦੇ ਡੇਰੇਰਹੇਉਸ ਸਿਖਨੇ ਸ੍ਰੀਗੁਰੂਜੀਦੀ ਸੇਵਾਬਹੁਤਕੀਤੀ ਤਾਂਗੁਰੂ ਨਾਨਕਜੀ
ਓਥੋਂਚਲਦੇਰਹੇ ਤਾਂਪਿਛੋਂ ਓਹਸਿਖਚਿੰਤਾਵਾਨਹੋਇਆ ਅਰਲਗਾਕਹਿਣ ਜੋ
ਭਾਈਮੈ ਹੁਣਕਿਸਜੀਵਣੇ ਨੂੰਪਾਪਕਰਦਾਹਾਂਹੁਣਤਾਂਮੈਨੂੰ ਸਾਧੂਕਾਸੰਗ ਅ
ਤੇ ਸੰਤਾਕਾਦਰਸਨਹੋਇਆਹੈ ਪਰਹੁਣ ਮੈ ਇਕ ਬਾਰਕਿਸੇਰਾਜੇਦਾਭੰਡਾਰਾ
ਭੰਨਲਿਆਵਾਂ ਤਾਂਫੇਰਮੈਂਭੀ ਖਾਵਾਂਗਾ ਅਰਲੋਕਾਂਨੂੰਭੀ ਖਵਾਵਾਂਗਾਤਾਂਉਸ
ਸਿਖਨੇਉਠਕਰ ਹਛੇਕਪੜੇ ਪਹਿਦੇ ਅਰਮੋਤੀ ਤੇ ਸੁਇਨਾਭੀ ਪਹਿਨਿਆਂਜਦ
ਚਾਰਘੜੀਆਂਰਾਤਗਈ ਤਉਇਕਰਾਜਾਦੇ ਦਰਵਾਜੇਉਪਰ ਜਾਇਖੜੋਹੋ
ਇਆ ਅਰਜਬ ਅੰਦਰਨੂੰਚਲਿਆ ਤਾਂਦਰਵਾਨਨੇਪੁਛਿਆ ਭਾਈਤੂੰਕੌਣਹੈ
ਜੋਇਸਵੇਲੇਰਾਜੇਦੇ ਅੰਦਰਚਲਿਆਤਾਂ ਉਸਭੂਮੀਏਨੇ ਮਨਮੈ ਸੋਚਿਆ ਭਾਈ
ਮੈਨੂੰਤਾਂ ਸਾਧੂਕਾਬਚਨਹੈਜੋ ਤੂੰ ਸਚਕਹੀ ਹੁਣ ਤਾਂਮੈ ਸਚਹੀਕਹਾਂਗਾਭਾਵੇਂਮੈਂਮ
ਰਿਆਹੀਜਾਵਾਂ ਭਾਵੇਂਮੈਂ ਬਚਰਹਾਤਾਂ ਏਹੁ ਸੋਚਕਰਭੂਮੀਏਕਹਿਆ ਦਰਵਾਨਾ
ਨੂੰ ਭਾਈਮੈਂਚੋਰਹਾਂ ਦਰਵਾਨਨੇਸੁਣਕੇਕਹਿਆ ਭਾਈਤੂੰ ਕੋਈ ਆਪਣਾਹੀ
ਹੈਂ ਅਸਾਨੂੰਹਸਦਾਹੈਂ ਤਾਂਦਰਵਾਨਕਹਾਜੇਕਰ ਏਹੁ ਚੋਰਹੁੰਦਾਤਾਂਆਪਨੇਮੂੰਹ
ਤੇ ਕਿਉਂ ਏਹ ਕਹਿਦਾਜੋ ਮੈਂ ਚੋਰਹਾਂ ਤਾਂਦਰਵਾਨਨੇ ਸਿਖਨੂੰਕਹਿਆ ਜਾਹੁਭਾਈ
ਤੂੰ ਕੋਈ ਆਪਣਾਹੀਹੈਤਾਂ ਓਹਸਿਖਰਾਜੇਦੇ ਅੰਦਰ ਜਾਇ ਵੜਿਆ ਅਰਤੋਸੇ
ਖਾਨੇਦੀਕੋਠੜੀ ਵਿਚਜਾਇਬੈਠ ਜਾਇਕੇ ਮੋਤੀ ਹੀਰੇਜਵਾਹਰ ਮਾਇਆ
ਬਨੀ ਇਕਠੀ ਕਰਕੇ ਪੰਡਬਧੀ ਜਾਂਫੇਰਲਗਾਵੇਖਨ ਤਾਂਇਕ ਆਲੇਵਿਚ
ਬਾਸਨ ਪਾਇਆ ਹੈ ਤਾਂਉਸਚੋਰਨੇਉਸ ਬਾਸਣ ਵਿਚ ਹਥਪਾਇਆ ਓਹੁ
ਥਆਪਨੇਮੂੰਹਵਿਚ ਪਾਇਆ ਤਾਂਉਸਨੂੰ ਲੂਨਕਾ ਸੁਆਦ ਆਇਆ ਅ
ਰ ਓਹ ਜੋ ਸੀ ਚੂਰਨਰਾਜੇਕੇ ਖਾਣ ਵਾਸਤੇ ਸੀ ਉਸਵਿਚ ਲੂਣ ਪਾਇਆ ਹੋ
ਇਆਸੀ ਤਾਂਉਸ ਸਿਖਨੇਕਹਿਆ ਮੈਨੂੰ ਸਾਧੂਕਾ ਬਚਨਹੈ ਜਿਸਲੂਣ ਖਾ
ਵਣਾਤਿਸਕਾ ਬੁਰਾਨਹੀ ਮੰਗਣਾ ਅਤੇਹੁਣਤਾਂ ਇਸਕਾ ਲੂਨ ਮੇਰੇਮੂੰਹਪੈ
ਗਿਆਹੈ ਸੋਹੁਨ ਮੈਂ ਖਾਲੀ ਹੀ ਘਰਉਠਜਾਵਾਂ ਓਹੁਸਿਖਖਾਲੀ ਘਰ ਉਠ
ਆਇਆ ਜਾਂਸਵੇਰਹੋਈ ਤਾਂ ਏਹ ਖਬਰ ਸਾਰੇਪ੍ਰਸਿਧਹੋਈ ਜੋ ਰਾਜੇਕਾਭੰ
ਡਾਰਾ ਭੰਨਿਆਹੈ ਰਾਜੇਨੇਜਾਇਕਰਦੇਖਿਆ ਮਾਇਆਦੀ ਪੰਡਬਧੀ ਪ

੩੬੨ ਈਹੈ ਪਰਗਾਇਆ ਕੂਛਨਾਹੀ ਇਕਰਤੀ ਕੂ ਚੂਰਨ ਲੀਤਾਹੈ ਰਾਜੇਕੇ ਮਨਮੇ ਚਿ
ਤਾ ਉਪਜੀ ਜੋਹੇ ਪਰਮੇਸਰਜੀ ਏਹੁ ਕਿਆ ਹੋਇਆ ਹੋਇਆਹੈ ਚੋਰਮੇਰੇ ਘਰ
ਤੇ ਖਾਲੀ ਹੀ ਉਠਗਿਆਹੈ ਰਾਜਾਨੇ ਦਰਵਾਨਾਨੂੰ ਪੁਛਿਆ ਦਰਵਾਨਾਨੇ ਰਾਜਾਨੂੰ
ਕਹਿਆ ਰਾਜਾ ਜੀ ਰਾਤਨੂੰ ਇਕ ਆਦਮੀ ਇਥੋਂ ਆਇਆਸੀ ਅਸਾ ਉਸਨੂੰ
ਪੁਛਿਆ ਤੂ ਕੌਨ ਹੈਂ ਇਸਵੇਲੇ ਅੰਦਰ ਜਾਂਦਾਹੈਂ ਅਗੋਂ ਉਸਨੇ ਕਹਿਆ ਭਾਈ
ਮੈਂ ਤਾਂ ਚੋਰ ਹਾਂ ਅਸਾ ਉਸਨੂੰ ਕਹਿਆ ਭਾਈ ਤੂ ਹਸਦਾਹੈਂ ਤੂੰ ਕੋਈ ਆਪਨ
ਹੀਹੈਂ ਤੂੰ ਜਾਹੁ ਭਾਈ ਅੰਦਰੂੰ ਰਾਜੇ ਪਾਸ ਤਾਂ ਰਾਜੇ ਕਹਿਆ ਤੁਸੀ ਉਸਨੂੰ ਢੂ
ਢੋ ਤਾਂ ਦਰਵਾਨ ਉਸਨੂੰ ਢੂੰਢਰਹੇ ਬਹੁਤੇਰਾਹੀ ਪਰ ਓਹੁ ਚੋਰ ਹਥ ਲਗੋਨਾਹੀ
ਤਾਂ ਰਾਜੇਨੇ ਹੁਕਮ ਦੀਯਾਂ ਢੰਢੋਰਾ ਫੇਰੋ ਅਰ ਕਹੋ ਰਾਜੇਦਾ ਹੁਕਮਹੈ ਜੋ ਚੋਰਰਾ
ਜੇਨੂੰ ਆਇ ਮਿਲੇ ਅਤੇ ਰਾਜੇ ਦੀ ਨਿਸਾ ਕਰੇ ਜੋ ਮੇਰੇ ਘਰਤੇ ਖਾਲੀ ਗਇਆ
ਕੋਹਨੀ ਗਲੇ ਗਇਆਹੈ ਰਾਜਾ ਕਹਿੰਦਾਹੈ ਮੈ ਉਸਨੂੰ ਵਜੀਰੀ ਤੇ ਸਰਦਾਰ
ਦੀ ਜਾਗਾਰਖਾਗਾ ਖਨ੍ਹਾ ਰਾਜ ਉਸਦਾਤੇ ਬੈਠਾ ਰਾਜਮੇਰਾ ਤਾਂ ਓਨਾ ਦਰਵਾਨਾ
ਸਾਰੇ ਢੰਢੋਰਾ ਫੇਰਿਆ ਅਰ ਕਹਿਆ ਰਾਜੇਦਾ ਹੁਕਮਹੈ ਖਨ੍ਹੀ ਪਾਤਸਾਹੀ
ਉਸਨੂੰ ਦੇਵਾਂਗਾ ਜੋ ਮੇਰੇ ਘਰਤੇ ਖਾਲੀ ਕਿਉਂ ਗਿਆ ਤਿੰਨਾ ਦਿਨ ਢੰਢੋਰਾ ਫਿਰਦਾ
ਰਿਹਾ ਚੋਰ ਰਾਜੇਨੂੰ ਨਾ ਜਾਇਕੇ ਮਿਲਿਆ ਜਾਂ ਚੌਥਾ ਦਿਨ ਹੋਇਆ ਤਾਂ ਰਾਜੇਦੀ
ਖਫਗੀ ਹੋਈ ਜੁ ਲੋਕੋ ਨੂੰ ਮਾਰੇ ਬੰਨੇ ਤਾਂ ਲੋਕਾਨੂੰ ਮਾਰ ਲਗੀ ਹੋਵਨ ਤਾਂ ਉਸਸਿ
ਖਨੇ ਕਹਿਆ ਭਾਈ ਮੈਨੂੰ ਸਤਿਕਾ ਬਚਨਹੈ ਜੋ ਤੂੰ ਗੀਬਮਾਰ ਨਹੀ ਕਰਨੀ ਅਤੇ
ਹੁਨ ਮੇਰੇ ਪਿਛੇ ਗੀਬਮਾਰੀ ਦੇਹੈਨ ਸੋ ਹੁਨ ਮੈ ਰਾਜਾਨੂੰ ਮਿਲਦਾਹਾਂ ਅਗੇ ਮੈਂ
ਭਾਵੇ ਤੇ ਬਰਾਂ ਭਾਵੇਂ ਨਾ ਬਚਿਆ ਤੌ ਚੋਰ ਨੇ ਜਾਇਕਰ ਰਾਜੇਨੂੰ ਕਹਿਆ ਹੇ ਰਾਜਾਜੀ ਏ
ਹਨਾ ਆਦਮੀ ਆਨੂੰ ਛੋਡ ਦੇਹ ਚੋਰ ਤੇ ਤੇਰਾ ਮੈ ਹਾਂ ਜੋ ਪੂਛ ਤੂੰ ਪੁਛੇਗਾ ਮੈ ਉਸਦਾ
ਉਤਰ ਦੇਵਾਗਾ ਤਾਂ ਰਾਜੇਨੇ ਸਭ ਲੋਕ ਛਡਾਦਿਤੇ ਤਾਂ ਰਾਜੇਨੇ ਕਹਿਆ ਸੁਣ ਭਾ
ਈ ਸਿਖਾ ਤੂੰ ਮੇਰੇ ਘਰ ਤੇ ਖਾਲੀ ਕਿਉਂ ਗਿਆ ਉਤ ਸਮੇ ਤੇਰੇ ਆਤਮੇ ਕਿਆ
ਆਈ ਸੀ ਤਾਂ ਉਸ ਸਿਖਨੇ ਆਪਨੀ ਪਿਛਲੀ ਹਕੀਕਤ ਆਖ ਸੁਣਾਈ ਸ੍ਰੀ
ਗੁਰੂ ਨਾਨਕ ਜੀ ਕੇ ਮਿਲਨੇ ਕੀ ਤਾਂ ਰਾਜਾ ਉਸ ਸਿਖਦੀ ਹਕੀਕਤ ਸੁਣਕਰ
ਬਹੁਤ ਖੁਸੀ ਹੋਇਆ ਅਤੇ ਬਡ਼ਾ ਬਿਗਸਿਆ ਅਤੇ ਕਹਾ ਸਿਖਾ ਧੰਨ ਤੇਰਾ
ਗੁਰੂ ਜਿਸਨੇ ਤੈਨੂੰ ਏਹੁ ਉਪਦੇਸ ਦਿਤਾ ਅਤੇ ਧੰਨ ਤੇਰੀ ਪਰਤੀਤ ਹੈ ਜੋ ਤੈਂ
ਸਾਧ ਕੇ ਬਚਨ ਉਪਰ ਪਰਤੀਤ ਰਖੀ ਹੈ ਹੁਨ ਤੂੰ ਮੇਰਾ ਸਿਰ ਵਜੀਰਾਂ ਵਿਚ

ਜੀ ਰਹੇ ਤਾਂ ਰਾਜੇ ਨੇ ਉਸ ਸਿਖ ਨੂੰ ਸਿਰੋਪਾਉ ਦੇ ਕਰ ਵਜੀਰ ਆਪਨਾ ਕੀਤਾ ਜਾਂ ਕਿ
ਤਨੇਕ ਦਿਨ ਬੀਤੇ ਤਾਂ ਰਾਜੇ ਨੇ ਕਹਿਆ ਹੇ ਗੁਰ ਸਿਖਾ ਤੂੰ ਆਪਨਾ ਮੈਨੂੰ ਸਿਖ ਕ
ਰ ਜੀ ਤਾਂ ਸਿਖ ਨੇ ਕਹਿਆ ਹੇ ਰਾਜਾ ਮੈਂ ਤੋ ਅਜੇ ਆਪ ਹੀ ਨਹੀ ਸਿਖ ਹੋਇਆ
ਤੇ ਮੈ ਆਪ ਗੁਰੂ ਕਿਸ ਕੋ ਹੋਵਊ ਅਤੇ ਤੂੰ ਗੁਰੂ ਨਾਨਕ ਜੀ ਕੇ ਨਾਮ ਕੀ ਇਕ ਧ
ਰਮਸਾਲਾ ਬਨਾਉ ਪਰਭਾਵਨੀ ਸਹਿਤ ਆਇ ਸੰਤ ਸਾਧ ਦੀ ਸੇਵਾ ਕਰਾਇ
ਸ ਕਰਨੀ ਤੇ ਤੇਰਾ ਭਲਾ ਹੋਵੇਗਾ ਅਤੇ ਗੁਰੂ ਨਾਨਕ ਜੀ ਤੈਨੂੰ ਦਰਸਨ ਦੇਵੇਗਾ
ਓਹ ਸਤਿਗੁਰੂ ਸੁਆਮੀ ਅੰਤਰਜਾਮੀ ਹੈ ਜਿਥੇ ਉਸ ਦੀ ਆਰਾਧਨਾ ਕਰੀ
ਏ ਤਿਥੇ ਹੀ ਹਾਜਰ ਹੋਇ ਆਵਦਾ ਹੈ ਤਾਂ ਰਾਜੇ ਨੇ ਧਰਮਸਾਲਾ ਬਨਵਾਈ ਅ
ਠੇ ਪਹਿਰ ਲੰਗਰ ਲਗਾ ਰਹੇ ਬਿਰਥਾ ਕੋਈ ਨਾ ਜਾਵੈ ਤਿਨ ਪਹਿਰ ਨਿਤ ਕੀਰਤ
ਨ ਹੋਵੈ ਰਾਣਾ ਰਾਣੀ ਨਿਤ ਕੀਰਤਨ ਬੈਠ ਕੇ ਸੁਣਿਆ ਕਰਨ ਕੀਰਤਨ ਕਾ
ਭੋਗ ਪਵੈ ਤਾ ਸੰਗਤ ਆਪਨੇ ਆਪਨੇ ਅਸਥਾਨ ਨੂੰ ਚਲੀ ਜਾਵੇ ਇਕ ਦਿਨ
ਰਾਣੀ ਨੇ ਰਾਜਾ ਨੂੰ ਕਹਿਆ ਹੇ ਰਾਜਾ ਜੀ ਅਸਾਡੇ ਘਰ ਸੰਤਾਨ ਨਹੀ ਅਤੇ ਤੁ
ਸੀ ਗੁਰੂ ਜੀ ਦੀ ਸੰਗਤ ਅਗੇ ਹਥ ਜੋੜੋ ਜੋ ਅਸਾਡੇ ਘਰ ਸ੍ਰੀ ਗੁਰੂ ਜੀ ਕੋਈ
ਫਲ ਦੇਵੈ ਤਾਂ ਰਾਜੇ ਕਹਿਆ ਭਲਾ ਰਾਣੀ ਜਾ ਸਵੇਰ ਹੋਈ ਤਾਂ ਰਾਜੇ ਰਾਨੀ ਦੋਨੋ ਨੇ
ਹਥ ਜੋੜੇ ਅਤੇ ਗੁਰੂ ਜੀ ਕੀ ਸੰਗਤ ਅਗੇ ਖੜੇ ਹੋ ਕਰ ਅਰਦਾਸ ਕੀਤੀ ਜੋ ਹੇ
ਗੀਬਨਿਵਾਜ ਜੀ ਤੁਸੀ ਸ੍ਰੀ ਗੁਰੂ ਨਾਨਕ ਜੀ ਕਾ ਦੀਵਾਨ ਹੋ ਅਰ ਬੀਸ ਬਿਸ
ਵੇ ਗੁਰੂ ਹੈ ਅਤੇ ਇਕੀ ਸਾਬਿਸਵੇਂ ਗੁਰੂ ਕੀ ਸੰਗਤ ਹੈ ਅਤੇ ਤੁਸਾਡੇ ਹਥ ਜੋੜੇ
ਆਤੇ ਖੰਡ ਬ੍ਰਹਮੰਡ ਬਖਸੇ ਜਾਂਦੇ ਹੈਨ ਸੋ ਤੁਸੀ ਗੁਰੂ ਜੀ ਕੇ ਅਗੇ ਹਥ ਜੋੜੋ ਜੀ
ਜੋ ਸ੍ਰੀ ਗੁਰੂ ਨਾਨਕ ਜੀ ਅਸਾਡੇ ਘਰ ਪੁਤ੍ਰ ਦੇਵੈ ਗੁਰੂ ਕਾ ਭੀ ਬਚਨ ਹੈ ਪੁਤੀ ਗੰ
ਢ ਪਵੈ ਸੰਸਾਰ ਪੁਤ੍ਰ ਹੋਵਨ ਤਾਂ ਸੰਸਾਰ ਨਾਲ ਸਾਂਝ ਹੁੰਦੀ ਹੈ ਗੁਰੂ ਜੀ ਕੀ ਸੰਗ
ਤ ਦਾ ਵਾਧਾ ਹੈ ਪਰਮੇਸਰ ਦੀ ਸ੍ਰਿਸਟ ਭੀ ਵਧਦੀ ਹੈ ਤਾਂ ਸੰਗਤ ਦੇ ਵਿਚੋ ਆਵਾ
ਜ ਆਈ ਸੁਬਤ ਨੇ ਗੁਰੂ ਜੀ ਕੇ ਅਰਦਾਸ ਕਰਕੇ ਕਹਾ ਹੇ ਗੁਰੂ ਜੀ ਤੁਸੀ ਹਾ
ਜਰ ਹਜੂਰ ਹੋ ਅਰ ਜੋ ਵਸਤ ਆਪ ਦੇ ਘਰੋ ਮੰਗੀਦੀ ਹੈ ਸੋਈ ਮਿਲਦੀ ਹੈ-
ਆਪ ਦੇ ਏਹ ਰਾਜਾ ਰਾਣੀ ਸਿਖ ਹੈਨ ਸੰਗਤ ਵਿਚ ਆਇ ਸੰਤਾ ਦੀ ਸੇਵਾ ਕਰ
ਦੇ ਹੈਨ ਅਤੇ ਸੰਤ ਸਿਖ ਆਪ ਪਿਆਰੇ ਹੈਨ ਸੋ ਆਪ ਦੀ ਕਿਰਪਾ ਕਰਕੇ ਰਾਜ
ਦੇ ਘਰ ਬੇਟਾ ਹੋਵੈ ਏਹ ਅਰਦਾਸ ਗੁਰੂ ਜੀ ਦੇ ਚਰਨਾ ਵਿਚ ਕੀਤੀ ਅਤੇ ਰਾ
ਜੇ ਰਾਣੀ ਨੂੰ ਕਹਿਆ ਤੁਹਾਡੇ ਘਰ ਗੁਰੂ ਜੀ ਲੜਕਾ ਦੇਵੇਂਗੇ ਹੇ ਰਾਜਾ ਤੇਰੇ ਘਰ

੩੬੪ ਫਲੋਹੋਵੇਗਾ ਤੁਸਾ ਪਰਤੀਤ ਰਖਨੀ ਤਾਂ ਰਜਾ ਰਾਣੀ ਮਥਾ ਟੇਕ ਕਰ ਆਪਨੇ-
ਅਸਥਾਨ ਜਾਇ ਬੈਠੇ ਦਸ ਮਹੀਨੇ ਗੁਜਰੇ ਤਿਸ ਰਜਾਦੇ ਘਰ ਕੰਨਿਆ ਹੋਈ
ਰਾਜਾ ਨੂੰ ਘਰੋਂ ਖਬਰ ਆਈ ਹੇ ਰਾਜਾ ਜੀ ਕੰਨਿਆ ਹੋਈ ਹੈ ਤਾਂ ਰਾਜੇ ਮਨ ਵਿਚ ਵਿ
ਚਾਰ ਕੀਤਾ ਜੋ ਮੈਨੂੰ ਤਾਂ ਸੰਗਤ ਵਿਚੋਂ ਆਵਾਜ ਆਈ ਸੀ ਤੇਰੇ ਘਰ ਬਾਲਕ ਹੋਵੇਗਾ
ਅਤੇ ਹੁਣ ਕੰਨਿਆ ਹੋਈ ਹੈ ਏਹੁ ਕਿਆ ਅਸਚਰਜ ਹੈ ਤਾਂ ਰਾਜੇ ਨੇ ਕਹਾ ਪਰਤੀ
ਤ ਰਖਨੀ ਲੋੜੀਦੀ ਹੈ ਮੇਰੇ ਭਾਣੇ ਏਹੋ ਪੁਤ੍ਰ ਹੈ ਤਾਂ ਰਾਜਾ ਨੇ ਪੁਤ੍ਰ ਜਾਨ ਕੇ ਸਭ ਵਧ
ਈਆ ਪੁਤ੍ਰ ਦੀਆ ਹੀ ਕੀਤੀਆ ਜਾਂ ਓਹ ਕੰਨਿਆ ਵਡੀ ਹੋਈ ਤਾਂ ਇਕ ਦਿਨ ਰਾ
ਣੀ ਨੇ ਕਹਿਆ ਹੇ ਰਾਜਾ ਜੀ ਏਹੁ ਕੰਨਿਆ ਵਰ ਪਰਾਪਤੀ ਹੋਈ ਹੈ ਇਸਦੇ ਵਾਸ
ਤੇ ਕੋਈ ਵਰ ਘਰ ਢੂੰਢਣਾ ਚਾਹੀਏ ਤਾਂ ਰਾਜਾ ਨੇ ਕਹਾ··········ਹੇ ਰਾਣੀਅ
ਮਕੇ ਰਾਜਾ ਦੇ ਘਰ ਕੰਨਿਆ ਹੈ ਮੈਂ ਆਪਨੇ ਪੁਤ੍ਰ ਨੂੰ ਉਥੇ ਬਿਆਹਵਣਾ ਤਾਂ
ਰਾਣੀ ਨੇ ਕਹਿਆ ਹੇ ਰਜਾ ਏਡਾ ਅਪਰਾਧ ਕਰਦੇ ਹੋ ਅਗੇ ਕਦੀ ਕਿਸੇ ਕੰਨਿਆ
ਨਾਲ ਬਿਆਹੀ ਨਹੀ ਕੰਨਿਆ ਰਾਜੇ ਕਹਿਆ ਹੇ ਰਾਨੀ ਤੈਨੂੰ ਏਹ ਕੰਨਿਆ ਨ-
ਜਰੀ ਆਵਦੀ ਹੈ ਤੇ ਮੇਰੇ ਭਾਣੇ ਪੁਤ੍ਰ ਹੈ ਤਾ ਰਾਣੀ ਚੁਪ ਕਰ ਰਹੀ ਇਕ ਦਿਨ ਰਾਜਾ
ਨੇ ਪਰੋਹਤ ਨੂੰ ਕਹਿਆ ਜੋ ਹੇ ਮਿਸਰ ਜੀ ਤੂੰ ਫਲਾਨੇ ਰਾਜਾ ਦੇ ਘਰ ਮੇਰੇ ਪੁਤ੍ਰ
ਕੀ ਸਗਾਈ ਕਰ ਆਉ ਤਾਂ ਪਰੋਹਤ ਨੇ ਕਹਿਆ ਹੇ ਰਾਜਾ ਜੀ ਮੇਰੇ ਪਾਸੋ ਏਡਾ
ਅਪਰਾਧ ਨਹੀ ਹੁੰਦਾ ਜੋ ਕਦੇ ਕਿਸੇ ਕੰਨਿਯਾ ਨਾਲ ਕੰਨਿਯਾ ਭੀ ਬਿਵਾਹੀ ਹੈ
ਅਰ ਇਕ ਆਪਨੀ ਪੁਤ੍ਰੀ ਕੋ ਗਾਲਦਾ ਹੈ ਦੂਜਾ ਅਗਲੇ ਕੀ ਪੁਤ੍ਰੀ ਭੀ ਗਾ
ਲਦਾ ਹੈ ਤਾਂ ਰਜਾ ਨੇ ਕਹਾ ਹੇ ਮਿਸਰ ਤੁਹਾਨੂੰ ਕੰਨਿਆ ਨਜਰ ਆਵਦੀ ਹੈ ਮੇਰੇ
ਭਾਣੇ ਏਹੁ ਪੁਤ੍ਰ ਹੈ ਤਾਂ ਪਰੋਹਤ ਰਾਜਾ ਦੇ ਡਰ ਕਰ ਕਾਗਦ ਲੈਕਰ ਦੂਸਰੇ ਰਾਜਾ
ਕੇ ਪਾਸ ਜਾ ਰਿਆ ਤਾਂ ਰਾਜਾ ਨੇ ਲੈਕਰ ਸਿਰ ਤੇ ਧਰ ਲਿਆ ਰਾਜਾ ਨੇ ਬ੍ਰਹਮਣ ਬੁ
ਲਾਇਕਰ ਸਾਹਾ ਕਢਵਾਇਆ ਸਾਹ ਲਿਖਕਰ ਪਰੋਹਤ ਨੂੰ ਵਿਦਿਆ ਕੀਤ
ਤਾ ਪਰੋਹਤ ਰਾਜਾ ਨੂੰ ਆਇ ਮਿਲਿਆ ਤਾਂ ਰਾਜਾ ਬਿਆਹੁਦਾ ਸਮਿਆਨ ਲਗ
ਕਰਨ ਤਾਂ ਸਾਹ ਸਾਹਾ ਦੇ ਵਕਤ ਪਰ ਲੜਕੀ ਨੂੰ ਸੂਹਾ ਜੋੜਾ ਪਹਿਨਾਇਕੇ ਜਨੇ
ਤ ਨੂੰ ਲਗਾ ਰਾਜਾ ਬਿਦਿਆ ਕਰਨ ਤਾਂ ਲੋਕਾਂ ਨੇ ਰਾਜਾ ਨੂੰ ਕਹਿਆ ਅਸੀ ਤਾ
ਨਹੀ ਜਾਂਦੇ ਅਸਾਡੀ ਪਤ ਜਾਂਦੀ ਹੈ ਤਾਂ ਰਾਜੇ ਕਹਿਆ ਚਲੋ ਜੋ ਚਲੀਏ ਮੈ ਆ
ਪਨੀ ਪੁਤ੍ਰ ਨੂੰ ਬਿਆਹੁ ਲਿਆਵਾਂ ਲੋਕਾਂ ਕਹਿਆ ਰਾਜਾ ਕਮਲਾ ਹੋਇ ਗਇ
ਆ ਹੈ ਜੋ ਕੰਨਿਆ ਨਾਲ ਕੰਨਿਆ ਬਿਆਹੁਣ ਚਲਿਆ ਹੈ ਏਹੁ ਬਡਾ ਅਪ

ਰਾਧਕਰਦਾਹੈ ਤਾਂ ਰਾਜੇ ਕਹਿਆ ਤੁਹਾਡੇ ਭਾਣੇ ਕੰਨਿਆ ਹੈ ਮੇਰੇ ਭਾਣੇ ਤਾਂ ਬਾਲਕ ੩੬੫
ਹੈ ਤਾਂ ਰਾਜਾ ਜਨੇਤ ਲੈਕਰ ਚਲਿਆ ਤਾਂ ਲੋਕਾਂ ਨੇ ਕਹਿਆ ਚਲੋ ਅਸੀ ਭੀ ਚਲਦੇ
ਹਾਂ ਜੋ ਦੇਖਾਂ ਓਥੇ ਕਿਆ ਕ ਮੁਸਾਹਿਦਾ ਹੋਵੈਗਾ ਤਾਂ ਸਭ ਚਲੇ ਤਾਂ ਜਾਂਦਿਆਂ ਕ ਰਾਹੁ
ਵਿਚ ਇਕ ਹਰਨ ਮਿਲ ਗਿਆ ਤਾਂ ਉਸ ਕੰਨਿਆ ਨੇ ਕਹਿਆ ਹੇ ਪਿਤਾ ਜੀ ਇਸ
ਹਰਨ ਕੋ ਮੈਂ ਮਾਰਾਂਗੀ ਤਾਂ ਜਿਤਨੇ ਲੋਕ ਆਹੇ ਪਿਛਾਹਾਂ ਨੂੰ ਹਟ ਖੜ੍ਹੇ ਹੋਏ ਤਾਂ ਕੰਨਿਆ
ਨੇ ਘੋੜਾ ਉਸ ਹਰਨ ਦੇ ਪਿਛੇ ਛਡਿਆ ਜਾਂਦੀ ਜਾਂਦੀ ਕੰਨਿਆ ਬੜੀ ਉਜਾੜ ਵਿਚ
ਜਾਇ ਪਈ ਤਾਂ ਅਗੇ ਜਾਇਕਰ ਹਰਨ ਛਪ ਗਿਆ ਅਤੇ ਕੰਨਿਆ ਦੇਖੇ ਤਾਂ ਇ
ਕ ਚਾਰ ਦਵਾਲੀ ਪਕੀ ਬਣੀ ਹੋਈ ਹੈ ਅਤੇ ਹਰਨ ਉਸ ਚਾਰ ਦਵਾਲੀ ਦੇ ਅੰਦਰ
ਜਾਇ ਵੜਿਆ ਤੇ ਕੰਨਿਆ ਭੀ ਮਗਰੇ ਜਾਇ ਵੜੀ ਜਾਂ ਅੰਦਰ ਜਾਇਕਰ ਦੇਖੇ ਤ
ਇਕ ਚਾਰ ਮੰਜਲ ਬੰਗਲਾ ਹੈ ਉਸ ਦੇ ਚਾਰ ਚੁਫੇਰੇ ਸੰਗਤ ਬੈਠੀ ਹੈ ਅਰ ਕੀਰਤ
ਨ ਹੁੰਦਾ ਹੈ ਅਤੇ ਕੜਾਹ ਪ੍ਰਸਾਦਿ ਵੰਡੀਦਾ ਹੈ ਤਾਂ ਉਸ ਕੰਨਿਆ ਜਾਇਕੇ ਉਸ
ਬੰਗਲੇ ਅਗੇ ਮਥਾ ਟੇਕਿਆ ਸਿਰ ਉਠਾਇਕਰ ਦੇਖੇ ਤਾਂ ਇਕ ਸਾਧੂ ਬੈਠਾ ਹੈ ਅ
ਤੇ ਸੰਗਤ ਵਿਚੋਂ ਆਵਾਜ ਆਈ ਆਉ ਭਾਈ ਸਿਖਾ ਗੁਰੂ ਤੇਰਾ ਭਲਾ ਕਰੇ ਜਬ ਬਾਬੇ
ਹ ਆਵਾਜ ਸੁਣੀ ਤਾਂ ਉਸ ਕੰਨਿਆ ਕੇ ਚਿਹਨ ਚਕ੍ਰ ਮਰਦ ਕੇ ਸੇ ਹੋਇ ਗਏ ਤਾਂ ਕੰ
ਨਿਆ ਨੇ ਗੌਰ ਕਰਕੇ ਦੇਖਾ ਜੋ ਸ੍ਰੀ ਗੁਰੂ ਨਾਨਕ ਜੀ ਬੈਠੇ ਹੈਨ ਇਤਨੇ ਚਿਰ ਵਿਚ ਪਿ
ਛੋਂ ਰਾਜਾ ਭੀ ਆਇਆ ਦੇਖੇ ਤੋ ਕੰਨਿਆ ਕਾ ਘੋੜਾ ਚਾਰ ਦਵਾਲੀ ਕੇ ਅੰਦਰ ਖੜਾ
ਹੈ ਤਾਂ ਰਾਜਾ ਭੀ ਅੰਦਰ ਚਲਿਆ ਗਿਆ ਦੇਖੇ ਤੋ ਕੰਨਿਆ ਬੰਗਲੇ ਕੇ ਅਗੇ ਖੜੀ
ਹੈ ਅਰ ਸੰਗਤ ਬਹੁਤ ਬੈਠੀ ਹੈ ਕੀਰਤਨ ਹੁੰਦਾ ਹੈ ਤਾਂ ਓਹੁ ਕੰਨਿਆ ਤੇ ਜੋ ਬਾਲਕ ਹੋ
ਇਆ ਥਾ ਸੋ ਬੋਲਿਆ ਆਉ ਪਿਤਾ ਜੀ ਏਹੁ ਗੁਰੂ ਨਾਨਕ ਜੀ ਬੈਠੇ ਹੈਨ ਤੁਮ ਭੀ
ਦਰਸਨ ਕਰ ਲੇਵੋ ਜੀ ਤਾਂ ਰਾਜੇ ਨੇ ਜਾਇਕੇ ਮਥਾ ਟੇਕਿਆ ਤਾਂ ਸੰਗਤ ਸੇ ਆਵਾਜ
ਹੋਈ ਆਉ ਸਿਖਾ ਤੇਰਾ ਗੁਰੂ ਭਲਾ ਕਰੇਗਾ ਤਾਂ ਰਾਜਾ ਨੇ ਮਥਾ ਉਠਾਇਕੇ ਦੇਖਾ ਤਾਂ
ਬਾਬਾ ਨਾਨਕ ਜੀ ਹੈਨ ਸੰਗਤ ਹੈ ਓਹੁ ਚਾਰ ਦਵਾਲੀ ਦੇਖਕਰ ਜੰਗਲ ਵਿਚ ਏਹੁ
ਕੁਦਰਤ ਦੇਖਕਰ ਬਹੁਤ ਹੈਰਾਨ ਹੋਇਆ ਅਤੇ ਕਹੇ ਓ ਸੁਹੇ ਸ੍ਰੀ ਪਰਮੇਸਰ ਜੀ
ਏਹ ਕਿਆ ਕੁਦਰਤ ਸੁਪਨੇ ਕੀ ਸੰਪਦਾ ਤੇ ਦਿਖਾਈ ਹੈ ਜਾਂ ਇਕ ਘੜੀ ਗੁਜਰੀ ਤ
ਜਨੇਤ ਭੀ ਪਿਛੇ ਤੇ ਆਇ ਮਿਲੀ ਪਰਚਿਤ ਵਿਚ ਪਰਮੇਸਰ ਕੀ ਕੁਦਰਤ ਕੋ ਵਿ
ਚਾਰੇ ਅਰ ਧੰਨ ਵਾਦ ਬਾਬਾ ਨਾਨਕ ਜੀ ਕਾ ਕਰੈ ਧੰਨ ਗੁਰੂ ਨਾਨਕ ਜੀ ਹੈਨ ਜੋ ਪਲ
ਕ ਵਿਚ ਨਿਹਾਲ ਕਰਦੇ ਹੈਨ ਅਤੇ ਮੇਰੇ ਪਰ ਕਿਰਪਾ ਕੀਤੀ ਹੈ ਨੇ ਪਰ ਰਾਜਾ ਨੇ ਏ

੩੬੬ ਦੁਬਤਕਿਸੇਪਾਸਕਹੀ ਨਹੀ ਸਭਜਨੇਤ ਉਸ ਸਹਿਰ ਵਿਚਜਾਇ ਵੜੀ ਅਗੇਉਸ
ਭੀ ਸੁਣਪਾ ਇਆਸੀਜੋ ਏਹੁ ਰਾਜਾਕੀਕੰਨਿਆਹੈ ਕੰਨਿਆਂਕੇ ਕੰਨਿਆਂਕੇਸਾਥ
ਬਿਆਹੁਨਆਇਆਹੈ ਤਾਂਉਸਰਾਣੀਨੇ ਕਹਿਆਹੇਰਾਜਾਜੀ ਅਸੀ ਆਪਨੀਲ
ੜਕੀ ਉਸਕੰਨਿਆ ਕੇ ਸਾਥ ਬਿਆਹੈਂਗੇ ਨਹੀ ਤਾਂਰਾਜੇਨੇਕਹਿਆਭੋਲੀਏ ਰਾਣੀ
ਏ ਏਹੁ ਗਲਕਦੀ ਹੋਈਹੈਜੋਕਿਸੀਨੇ ਕੰਨਿਆਂਕੇ ਕੰਨਿਆ ਨਾਲ ਬਿਆਹਿਆ
ਹੈ ਤਾਂਰਾਣੀ ਨੇਇਕ ਨਾਇਣਕੋਸਿਖਾਇਆ ਅਰਭੇਜਿਆਜੋ ਪਕੀ ਖਬਰ ਜਾਇ
ਕੇ ਲੈਆਉਜੇ ਓਹੁ ਕੰਨਿਆਹੈਕਿ ਲੜਕਾਹੈ ਮੈਂ ਤੇਰੇਕੋ ਬਹੁਤਕੁਛ ਦੇਵਾਂਗੀਅ
ਤੇਜੇਕਰ ਝੂਠਆਇ ਕਹਹੈਂਗੀ ਤਾਂ ਮੈਂ ਤੁਝਕੋ ਮਰਵਾਇਦੇਵਾਂਗੀ ਤਾਂ ਓਹ ਨਾਇ
ਣ ਰਾਜਾਂਪਾਸ ਆਈ ਅਰ ਆਇਕਰਕਹਿਓਸ ਹੇਰਾਜਾਜੀ ਅਸਾਡੀ ਏਹਰੀ
ਤਹੈਜੋਪਹਿਲੇਲੜਕੇਨੂੰ ਮੈਂ ਆਪਨੇਘਰ ਲੈਜਾਵਾਂਗੀ ਪਿਛੋਤੋਬਿਆਹੁ ਕਰੈ-
ਗੇ ਤਾਂਰਾਜਾਨੇਕਹਾਤੂੰਜਾਂਣ ਲੈਜਾਹੁ ਜਾਂਏਹੁਗਲ ਰਾਜਾ ਨੇ ਕਹੀਤਾਂ ਸਭ ਜਨੇਤ
ਕੇ ਲੋਕ ਉਠਗਏ ਆਪਸਮੇਂਕਹਿਨਲਗੇ ਜੁਹੁਣ ਅਸਾਡਾ ਪੜਦਾਪਾਟੇਗਾ-
ਸਰਮਿੰਦੇ ਹੋਵੈਗੇ ਤਾਂ ਨਾਇਣ ਬਾਲਕ ਕੋ ਆਪਨੇਘਰ ਲੈਗਈ ਅਰ ਲੜਕੇ
ਕੋ ਮਹੀਨਜਾਮਾਪਹਿਨਾਇਆ ਉਪਰ ਤੇ ਪਾਣੀ ਵਾਰਿਆ ਅਤੇਉਸ ਰਾਨੀਨੂੰ
ਚੁਪਾਤੇ ਹੀ ਕਹਿਭੇਜਿਆ ਹੇ ਰਾਣੀ ਬਾਰਾਬਰਸ ਕਾ ਗੰਧਰਬਹੈ ਏਹੁ ਕੁਵਰਤੇਸ
ਭ ਅੰਗ ਨਾਇਣ ਨੇ ਦੇਖਲੀਏ ਅਤੇ ਜਾਇ ਰਾਣੀਨੂੰਕਹਿਆਹੇਰਾਣੀ ਧੰਨਤੇਰੇ
ਭਾਗਹੈ ਅਤੇਤੂੰ ਭੀ ਧੰਨਹੈਜੋਜਿ ਸਦਾਏਹਮਿਹਮਾਨਹੈ ਅਰਧੰਨ ਓਹੁਕੰਨਿਆਹੈ
ਜਿ ਸਦਾਏਹ ਭਰਤਾਹੈ ਰਾਣੀਏਹੁ ਬਾਰਤਾਸੁਣਕਰ ਬਹੁਤ ਪਸੰਨਹੋਈ ਬਡਾ
ਸੁੰਦਰ ਬਿਵਾਹੁ ਹੂਆ ਗੁਰੂ ਨਾਨਕਜੀਕਾਜਸਕਰਤਾਹੂਆ ਓਹੁਰਾਜਾ ਪੁਤ੍ਰਕੋ
ਬਿਵਾਹਕੇਘਰਲੈਆਇਆ ਪਰਰਾਜੇਕੀ ਪਰਤੀਤਕਾ ਸਦਕਾ ਕੰਨਿਆਤੇ
ਕਵਰਹੂਆ ਅਤੇ ਸਭਸਿਖੋਕੋ ਗੁਰੂ ਨਾਨਕਜੀ ਪਰਐਸੀ ਪਰਤੀਤਕਰਨੀ
ਚਾਹੀਏ ਧੰਨ ਗੁਰੂਕੀ ਸਾਧਸੰਗਤ ਹੈ ਧੰਨ ਗੁਰੂ ਨਾਨਕਜੀ ਹੈ ਜੈਸੀ ਭਾਵਨੀਕ
ਰਕੇ ਕੋਈ ਆਰਾਧੇਗਾ ਸ੍ਰੀ ਸਤਿਗੁਰੂਜੀ ਐਸੀਹੀ ਆਸਾਪੂਰੀਕਰੈਗੇ ਜੋਕੋ
ਈ ਸਿਖਸੇਵਕ ਗੁਰੂ ਨਾਨਕਜੀ ਕੇ ਬਚਨਉਪਰ ਪਰਤੀਤਕਰੇਗਾ ਤਿਸਕੇ ਸ-
ਭ ਕਾਜ ਸੰਵਰਨਗੇ ਪਹਿਲੇ ਉਸ ਜਿਮੀਦਾਰ ਭੂਮੀਏ ਨੇ ਪਰਤੀਤ ਕੀਤੀ ਗੁਰੂ
ਜੀ ਕੇ ਬਚਨ ਕਮਾਏ ਉਸਕਾ ਏਹੁ ਮਰਾਤਬਾ ਹੋਇਆ ਜੋਰਾਜਾਕਾ ਸਿਰਮੌੜ
ਭਇਆ ਅਰਰਾਜਾਕੋ ਪਰਤੀਤ ਭਈਤੋ ਕੰਨਿਆ ਤੇ ਪੁਤ੍ਰ ਭਇਆ ਅਤੇਐ

ਕੋ ਸ੍ਰੀ ਸਤਿਗੁਰੂ ਕੀ ਪੁਰੀ ਕੋ ਪ੍ਰਾਪਤ ਭਏ ਏਹੁ ਬਚਨ ਸੁਨ ਕਰ ਸਭ ਸੰਗਤ ਨੇ ੩੬੧
ਸ੍ਰੀ ਗੁਰੂ ਅੰਗਦ ਜੀ ਕੇ ਅਗੇ ਮਥਾ ਟੇਕਿਆ ਅਤੇ ਸ੍ਰੀ ਸਤਿਗੁਰੂ ਜੀ ਸੰਗਤ ਕੋ
ਖੁਸੀ ਕਰ ਆਪ ਮਹਾਰਾਜ ਜੀ ਕੇ ਧਿਆਨ ਮੈਂ ਹੋਏ॥

## ਅਗੇ ਸਾਖੀ ਕਲਜੁਗ ਨਾਲ ਹੋਈ

ਭਾਈ ਬਾਲਾ ਜੀ ਕਹੈ ਹੈ ਗੁਰੂ ਜੀ ਏਕ ਵਾਰੀ ਗੁਰੂ ਨਾਨਕ ਜੀ ਸੇਤਬੰਦ ਰਾਮੇਸੁ
ਰ ਕੀ ਧਰਤੀ ਸਮੁੰਦਰ ਕੀ ਛਾਲ ਵਿਚ ਕਿਤੇ ਕਿਤੂੰ ਟੁਟ ਜਾਇ ਨਿਕਲੇ ਅਗੇ ਦੇ
ਖਨ ਤਾ ਸ੍ਰੀ ਪ੍ਰਮਸਰ ਜੀ ਕੀ ਆਗਿਆ ਨਾਲ ਬੜੀ ਅੰਧੇਰੀ ਉਠੀ ਕਾਲੀ ਪੀਲੀ
ਬੜਾ ਝੂਲਨ ਲਗੇ ਬ੍ਰਿਖ ਉਡਨ ਤਾਂ ਮਰਦਾਨਾ ਡਰਦਾ ਮਾਰਿਆ ਮੂਹਿ ਢਕ ਕੇ
ਲੰਮਾ ਪੈ ਰਿਹਾ ਖਰਾ ਭੈ ਮਾਨ ਹੋਕਰ ਕਹਿਣ ਲਗਾ ਹੇ ਗੁਰੂ ਜੀ ਅਸੀ ਵਡੀ ਉ
ਜਾੜ ਵਿਚ ਆਇ ਪਏ ਹਾਂ ਜੀ ਤਾਂ ਗੁਰੂ ਜੀ ਬਚਨ ਕੀਤਾ ਮਰਦਾਨਿਆ ਕਾਹ
ਲਾ ਨ ਹੋਹੁ ਤਾਂ ਮਰਦਾਨੇ ਕਹਿਆ ਗੁਰੂ ਜੀ ਅਜ ਜੇਹਾ ਪਾਲਾ ਕਦੇ ਨਹੀ ਦੇਖਿ
ਆ ਅਤੇ ਏਹੁ ਅੰਧੇਰੀ ਸਾਡੇ ਜੀਅ ਨੂੰ ਲੈਨ ਆਈ ਹੈ ਤਾਂ ਸ੍ਰੀ ਗੁਰੂ ਜੀ ਕਹਿ
ਆ ਮਰਦਾਨਾ ਵਾਹੁਗੁਰੂ ਵਾਹੁਗੁਰੂ ਕਹੁ ਅਤੇ ਡਰ ਨਾਹੀ ਤਾਂ ਫੇਰ ਕਲਜੁਗ ਨੇ
ਦੈਂਤ ਕਾ ਰੂਪ ਧਾਰ ਲੀਤਾ ਜੈਸਾ ਬਡਾ ਕੋਈ ਪਹਾੜ ਹੁੰਦਾ ਹੈ ਅਸਮਾਨ ਚੋਟੀ ਪੈ
ਰ ਪਾਤਾਲ ਅਰ ਬਡੇ ਦੰਦ ਤਾਂ ਮਰਦਾਨੇ ਕਹਿਆ ਗੁਰੂ ਜੀ ਅੰਧੇਰੀ ਤੇ ਬਚੇ
ਸੀ ਪਰ ਇਸ ਬਲਾਇ ਤੇ ਤਾਂ ਨਹੀ ਬਚਦੇ ਤਾਂ ਗੁਰੂ ਜੀ ਬਚਨ ਕੀਤਾ ਮਰ
ਦਾਨਿਆ ਏਹੁ ਭੀ ਕੁਛ ਨਹੀ ਤੂੰ ਡਰ ਨਾ ਜਾਹੁ ਪਰ ਤੂੰ ਵਾਹੁਗੁਰ ਜਾਪ ਜਪ
ਦਾ ਰਹੁ ਤੇਰੇ ਨੇੜੇ ਕੁਛ ਨਹੀ ਅਉਂਦਾ ਤਾਂ ਫੇਰ ਕਲਜੁਗ ਨੇ ਕਿਆ ਕੀਤਾ ਜੋ-
ਅਗਨ ਦਾ ਰੂਪ ਬਨਾਇ ਕਰ ਆਣ ਵਿਖਾਈ ਦਿਤੀ ਚਾਰੇ ਕੂੰਟਾ ਤੇ ਧੂਆ ਹੀ ਉ
ਠਦਾ ਹੈ ਫੇਰ ਮਰਦਾਨਾ ਡਰਦਾ ਮਾਰਿਆ ਮੂਹਿ ਢਕ ਕੇ ਲੰਮਾ ਪੈ ਰਿਹਾ ਅਤੇ ਬਹੁ
ਤ ਡਰਦਾ ਜਾਵੇ ਤਾਂ ਮਰਦਾਨੇ ਕਹਿਆ ਗੁਰੂ ਜੀ ਹੁਣ ਤਾਂ ਨਹੀ ਅਸੀ ਬਚਦੇ
ਸਾਡਾ ਜੀਵਣਾ ਰਹਿ ਚੁਕਾ ਹੈ ਤਾਂ ਬਚਨ ਹੋਇਆ ਮਰਦਾਨਿਆ ਏਹ ਭੀ ਕੁਛ ਨਾ
ਹੀ ਫੇਰ ਕਲਜੁਗ ਨੇ ਚਾਰੇ ਤਰਫ ਤੇ ਘਟਾ ਕਾਲੀਆ ਪੀਲੀਆ ਉਠਾਈਆ ਅ
ਤੇ ਕੰਕਰ ਲਗੇ ਬਰਸਨ ਅਰ ਬਿਜਲੀ ਚਮਕੇ ਬੜਾ ਸਬਦ ਹੋਵੇ ਪਰ ਕੰਕਰ
ਗੁਰੂ ਜੀ ਦੇ ਦੂਰ ਦੂਰ ਹੀ ਬਰਸਨ ਮਰਦਾਨੇ ਕਹਿਆ ਗੁਰੂ ਜੀ ਕਿਥੇ ਲਿਆਇ ਮ
ਰਿਓ ਰੋਟੀ ਖਾਵਨ ਭੀ ਏਥੇ ਨਹੀ ਮਿਲਣਾ ਐਵੇਂ ਅਜਾਈ ਮਰ ਵੈਸਾਂ ਤਾਂ ਗੁਰੂ
ਨਾਨਕ ਜੀ ਨੇ ਬਚਨ ਕੀਤਾ ਮਰਦਾਨਿਆ ਏਹ ਭੀ ਦੂਰ ਹੋਵੈਸੀ ਪਰ ਤੂੰ ਸਬ

੩੬੮ ਵਾਪਤ ਤਾਂ ਗੁਰੂ ਜੀ ਨੇ ਸਬਦ ਰਾਗ ਗਉੜੀ ਵਿਚ ਕਹਿਆ ਗਉੜੀ ਮਹਲਾ ੧
ਡਰਿ ਘਰਿ ਘਰਿ ਡਰਿ ਡਰਿ ਡਰੁ ਰਜਾਇ ॥ ਸੋ ਡਰੁ ਕੇਹਾ ਜਿਤੁ ਡਰਿ ਡਰੁ ਪਾਇ ॥ ਤੁਧ
ਬਿਨ ਦੂਜੀ ਨਾਹੀ ਜਾਇ ॥ ਜੋ ਕਿਛੁ ਵਰਤੈ ਸਭ ਤੇਰੀ ਰਜਾਇ ॥੧॥ ਡਰੀਐ ਜੇ ਡਰੁ
ਹੋਵੈ ਹੋਰ ॥ ਡਰਿ ਡਰਿ ਮਰਣਾ ਮਨ ਕਾ ਸੋਰ ॥੧॥ ਰਹਾਉ ॥ ਨਾ ਜੀਉ ਮਰੈ ਨਾ ਡੂਬੈ ਤਰੈ
॥ ਜਿਨ ਕਿਛੁ ਕੀਆ ਸੋ ਕਿਛੁ ਕਰੈ ॥ ਹੁਕਮੇ ਆਵੈ ਹੁਕਮੇ ਜਾਇ ॥ ਆਗੈ ਪਾਛੈ
ਹੁਕਮ ਸਮਾਇ ॥ ਹੰਹਿ ਸਹੇਤ ॰॰॰॰ ਆਸਾ ਅਸਮਾਨ ॥ ਤਿਸ ਵਿਚ ਭੁਖ ਬ
ਹੁਤ ਨੀਸਾਨ ॥ ਭਉ ਖਾਣਾ ਪੀਣਾ ਆਧਾਰ ॥ ॥ ਬਿਨ ਖਾਧੇ ਮਰ ਹੋਹਿ ਗਵਾ
ਰ ॥੩॥ ਜਿਸ ਕਾ ਕੋਇ ਕੋਈ ਕੋਇ ਕੋਇ ॥ ਸਭ ਕੋ ਤੇਰਾ ਤੂੰ ਸਭਨਾ ਕਾ ਸੋਇ ॥ ਜਾ
ਕੇ ਜੀਅ ਜੰਤ ਧਨ ਮਾਲ ॥ ਨਾਨਕ ਆਖਣ ਬ੍ਰਿਖਮ ਬੀਚਾਰ ॥੪॥ ਤਿਸ ਕਾ
ਪਰਮਾਰਥ ॥ ਗੁਰਮੁਖਾ ਦਾ ਡਰ ਹਿਰਦੇ ਵਿਚ ਘਰ ਹੈ ਜੇਹੜੇ ਮਨਮੁਖ ਪਰਮੇਸ
ਰ ਥੀਂ ਨਹੀ ਡਰਦੇ ਅਤੇ ਜੀਆਂ ਨੂੰ ਦੁਖ ਦੇਂਦੇ ਹੈਨ ਉਨਾ ਜਮ ਕਾ ਡਰ ਹੁੰਦਾ ਹੈ ਗੁਰਮੁ
ਖ ਏਹੁ ਆਖਦੇ ਹੈਨ ਜੋ ਵਾਹਗੁਰੂ ਦੀ ਰਜਾਇ ਥੋਂ ਬਿਨਾ ਹੋਰ ਜੀਵਾਲਨੇ ਵਾ
ਲਾ ਅਤੇ ਮਾਰਨੇ ਵਾਲਾ ਕੋਈ ਨਹੀਂ ਹੁਕਮ ਵਿਚ ਹੀ ਆਂਵਦਾ ਹੈ ਅਤੇ ਹੁਕਮ
ਵਿਚ ਜਾਂਦਾ ਹੈ ਅਤੇ ਜੇਹੜੇ ਜੀਆਂ ਨੂੰ ਮਾਰਕੇ ਖਾਂਦੇ ਹੈਨ ਤਿਨਾ ਦੀ ਭੁਖ ਸਗੋਂ ਵ
ਧਦੀ ਹੈ ਜੈਸੇ ਅਗਨ ਵਿਚ ਈਧਨ ਪਾਇਆ ਅਗਨ ਵਧਦੀ ਹੈ ਜੇਹੜੇ ਵਾਹ
ਗੁਰੂ ਦਾ ਭੈ ਕਰਦੇ ਹੈਨ ਸੋਈ ਤ੍ਰਿਪਤ ਹੋਂਵਦੇ ਹੈਨ ਕੋਈ ਕਿਸੇ ਕਾ ਆਸਰਾ ਕਰਤ
ਹੈ ਕੋਈ ਕਿਸੇ ਕਾ ਆਸਰਾ ਲੈਤਾ ਹੈ ਸੰਤਾਂ ਕੋ ਇਕ ਪਰਮੇਸਰ ਕਾ ਆਸਰਾ ਹੈ
ਜਿਸ ਨੇ ਸਭ ਜੀਅ ਜੰਤ ਕੀਤੇ ਹੈਨ ਸੋਈ ਸੰਤਾਂ ਕਾ ਰਾਖਾ ਹੈ ਗੁਰੂ ਨਾਨਕ ਜੀ ਕ
ਹਿੰਦੇ ਹੈਨ ਜੇ ਤੂੰ ਪਰਮੇਸਰ ਕਾ ਭਉ ਰਖੇਗਾ ਤੇ ਮਨੁਖਾਂ ਨੂੰ ਦੁਖ ਨਾ ਦੇਵੇਗਾ ਅਤੇ
ਨਾਮ ਜਪੇਂਗਾ ਤਾਂ ਧਣੇਰਾ ਉਧਾਰ ਹੋਵੇਗਾ ਸੁਣ ਮਰਦਾਨਾ ਤੂੰ ਵਾਹਿਗੁਰੂ ਵਾਹਿ
ਗੁਰੂ ਆਖਦਾ ਰਹੁ ਵਾਹਗੁਰੂ ਦਾ ਨਾਮ ਅਬਿਨਾਸੀ ਪੁਰਖ ਹੈ ਉਸ ਨੂੰ ਕਾਲ ਭੀ
ਨਹੀਂ ਪੋਹ ਸਕਦਾ ਏਹੁ ਬਾਰਤਾ ਕਲਜੁਗ ਨੇ ਸੁਨਕੇ ਮਾਨੁਖ ਦਾ ਰੂਪ ਧਾਰਿਆ
ਅਤੇ ਗੁਰੂ ਜੀ ਨੂੰ ਆਇ ਮਿਲਿਆ ਅਰ ਹਥ ਵਿਚ ਅਗ ਅਤੇ ਮੂੰਹ ਵਿਚ ਮਾਂ
ਸ ਹੈ ਅਤੇ ਸਾਰੀ ਦੇਹੀ ਕਾਲੀ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆ ਉ
ਠ ਅਤੇ ਮੂੰਹ ਉਘਾੜ ਅਤੇ ਰਬਾਬ ਵਜਾਉ ਤਾਂ ਮਰਦਾਨਾ ਉਠ ਬੈਠਾ ਅਤੇ ਰ
ਬਾਬ ਵਜਾਇਆ ਤਾਂ ਸੀ ਗੁਰੂ ਜੀ ਨੇ ਰਾਗ ਮਾਰੂ ਵਿਚ ਇਕ ਸਬਦ ਕਹਿਆ
ਰਾਗ ਮਾਰੂ ਮਹਲਾ ੧ ਡਰ ਘਰ ਧਰਤਿ ਆਕਾਸ ਲਿਖਣਾ ਸਿਰ ਊਪਰ ਆਮਰ

ਕਰਾਰਾ॥ਪਉਣ ਪਾਣੀ ਥੈਸੰਤਰ ਡਰਪੈ ਡਰਪੈ ਇੰਦ੍ਰ ਬਿਚਾਰਾ॥੧॥ਏਕਾ ਨਿਰ
ਭਉ ਬਾਤ ਸੁਨੀ॥ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲ ਗਾਇ ਗੁਨੀ॥੧
॥ਰਹਾਉ॥ਦੇਹਧਾਰ ਅਰ ਦੇਵਾ ਡਰਪੈ ਸਿਧ ਸਾਧਿਕ ਡਰ ਮੁਇਆ॥ਲਖ ਚਉ
ਰਾਸੀ ਮਰਿ ਮਰਿ ਜਨਮੇ ਫਿਰ ਫਿਰ ਜੋਨੀ ਜੋਇਆ॥੨॥ਰਾਜਸ ਸਾਤਕ ਤਾਮ
ਸ ਡਰਪਹਿ ਕੇਤੇ ਰੂਪ ਉਪਾਇਆ॥ਛਲਬਪੁਰੀ ਇਹੁ ਕੌਲਾ ਡਰਪੈ ਅਤ ਡ
ਰਪੈ ਧਰਮਰਾਇਆ॥੩॥ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈ
ਹਾਰਾ॥ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ॥੪॥੧॥
ਤਾਂ ਫੇਰ ਗੁਰੂ ਜੀ ਨੇ ਕਹਿਆ ਹੇ ਸ੍ਰੀ ਪਰਮੇਸਰ ਜੀ ਕੇ ਪਿਆਰੇ ਤੂੰ ਕੌਣ ਹੈਂ ਤਾਂ ਫੇ
ਰ ਕਲਜੁਗ ਨੇ ਇਕ ਹਥ ਵਿਚ ਜਿਹਬਾ ਪਕੜੀ ਹੈ ਅਤੇ ਦੂਸਰੇ ਹਥ ਵਿਚ ਲਿੰ
ਗ ਇੰਦ੍ਰੀ ਪਕੜੀ ਹੈ ਅਤੇ ਸਰੀਰ ਨਗਨ ਹੈ ਐਸਾ ਰੂਪ ਧਾਰਨ ਕਰ ਸ੍ਰੀ ਗੁਰੂ
ਜੀ ਅਗੇ ਮਥਾ ਟੇਕਿਆ ਅਰ ਕਹਿਣ ਲਗਾ ਹੇ ਗੁਰੂ ਜੀ ਮੈਂ ਆਪ ਕਾ ਦਰ
ਸਨ ਕਰਨ ਆਇਆ ਹਾਂ ਅਤੇ ਕਹਿਓਸ ਹੇ ਗੁਰੂ ਨਾਨਕ ਜੀ ਮੈਂ ਆਪ ਦੀ ਮ
ਹਿਮਾ ਨਹੀ ਜਾਣਦਾ ਸਾ ਮੇਰੀ ਬੇਅਦਬੀ ਮਾਫ ਕਰਨੀ ਇਸ ਸਮੇ ਵਿਚ ਪਰਮੇ
ਸਰ ਕੀ ਦਰਗਾਹ ਸੇ ਮੇਰੇ ਕੋ ਸਿਕਦਾਰੀ ਮਿਲੀ ਹੋਈ ਹੈ ਅਰ ਆਪ ਭੀ ਮੇਰੇ
ਉਪਰ ਕਿਰਪਾ ਰਖਨੀ ਇਸ ਸਮੇ ਵਿਚ ਏਹੁ ਲਛਨ ਮਨੁਖਾਂ ਦੇ ਵਰਤਨ ਵਿਚ
ਆਵਨਗੇ ਏਹੁ ਵੇਸ ਮੈ ਆਪ ਨੂੰ ਜੇਹੜਾ ਦਿਖਾਇਆ ਹੈ ਦੈਵੀ ਸੰਪਦਾ ਦੇ ਗੁ
ਣ ਤਿਆਗਣਗੇ ਅਰ ਏਹ ਲੋਕ ਲੋਭ ਇੰਦ੍ਰੀਆਂ ਦੇ ਸੁਆਦਾਂ ਵਿਚ ਲਗੇ ਰਹਿਣ
ਗੇ ਜਾਂ ਖਾਵਨੇ ਦੇ ਸੁਆਦ ਵਿਚ ਅਤੇ ਜਾਂ ਮੈਥੁਨ ਦੇ ਸੁਆਦ ਵਿਚ ਮਾਤਾ ਪਿ
ਤਾ ਗੁਰ ਗੁਸਾਈ ਲਜਾ ਇਨਾਂ ਦੀ ਤਿਆਗ ਦੇਵਨਗੇ ਅਰ ਮੈਨੇ ਏਹੁ ਛਲਿਆਂ
ਪਜੇ ਕੀਤੇ ਹੈਨ ਇਨਾਂ ਦੇ ਬਦਲੇ ਆਪ ਨੇ ਮੈਨੂੰ ਬਖਸ ਲੈਣਾ ਆਪ ਸਤ-
ਅਵਤਾਰ ਹੋ ਖਿਮਾ ਕਰਨੀ ਆਪ ਦਾ ਬਿਰਦ ਹੈ ਮਹਾਂ ਪੁਰਖ ਹੋ ਬਡੇ ਉਦਾਰ
ਹੋ ਅਰ ਅਗੇ ਕਹਾਂ ਜਾਵੇਗੇ ਤਾਂ ਗੁਰੂ ਜੀ ਨੇ ਕਹਿਆ ਹੇ ਕਲਜੁਗ ਮੈ ਸ੍ਰੀ ਪ
ਰਮੇਸਰ ਜੀ ਕੋ ਦੇਖਦਾ ਫਿਰਦਾ ਹੋ ਤਾਂ ਕਲਜੁਗ ਨੇ ਹਥ ਜੋੜ ਕੇ ਅਰਜ ਕੀਤੀ
ਹੇ ਪਰਮ ਪੁਰਖ ਜੀ ਤੇਰੇ ਬਿਨਾ ਹੋਰ ਭੀ ਕੋਈ ਸ੍ਰੀ ਪਰਮੇਸਰ ਜੀ ਹੈ ਤਾਂ ਗੁਰੂ
ਜੀ ਨੇ ਕਹਿਆ ਹੇ ਕਲਜੁਗ ਤੇਰਾ ਤੋ ਅਮਲ ਸੰਸਾਰ ਮੈਂ ਇਹੁ ਵਰਤ ਰਿਹਾ
ਹੈ ਅਰ ਤੂੰ ਈਹਾਂ ਕਿਸ ਕਾਰਜ ਵਾਸਤੇ ਆਇਆ ਹੈ ਇਹੁ ਕਪਟ ਕਰਕੇ ਕਿ
ਉਂ ਛਲ ਕਰਦੇ ਹੋ ਤਾਂ ਕਲਜੁਗ ਨੇ ਕਹਿਆ ਹੇ ਸਤਿਗੁਰੂ ਜੀ ਮੇਰਾ ਨਾਮ ਕ

੩੭੦ ਲਗਏਸੇਵਾਸਤੈਂ ਅਰਮੈ ਆਪਕੇਦਰਸਨਵਾਸਤੇ ਆਇਆਹੋਂ ਆਪਕੋ
ਨਮਸਕਾਰਹੈ ਮੇਰੀ ਆਪਦੀ ਪਰੀਖਿਆ ਕੇ ਲੀਏ ਏਹੁਕਪਟ ਛਲਕੀਏ
ਥੇ ਤੌ ਮਹਾਰਾਜਨੇਹੁਕਮਦੀਆ ਹੇਕਲਜੁਗ ਆਪਨੇਲਛਨਕਹੋ ਅਤੇਨ
ਲ ਸੈਰੀ ਸੈਨਾਕੇਹੜੀਹੈ ਕਿਸਤਰਾਂਕੀ ਤੂ ਸਿਕਦਾਰੀ ਕਰਦਾਹੈ ਏਹੁਸੁਣਕੇ
ਕਲਜੁਗ ਨੇਕਹਿਆ ਹੇ ਸੁਆਮੀ ਸਤਿਗੁਰੂਜੀ ਵਡਾਸੂਰਬੀਰਮੇਰਾਝੂਠਹੈ
ਜੋ ਸਭਕੇ ਅਗੇਚਲਣੇਵਾਲਾ ਹੈ ਵਡੀ ਧੁਜਾਲੈਕਰਕੇ ਅਤਮੋਹਜੇਹੇ ਸੂਰਮੇ
ਹੈ ਮੇਰੀ ਸੈਨਾਕਾ ਅਤੇ ਸੈਨਾਪਤੀ ਹਿੰਸਾਹੈ ਅਤੇ ਕਾਮਕ੍ਰੋਧ ਲੋਭ ਹੰਕਾਰ ਏਹੁ
ਜੋਧੇਹੈ ਬਡੇ ਬਡੇ ਹਸਤੀਆਂਕੇ ਸਵਾਰਹੈ ਅਤੇ ਮਤਸਰ ਨਿੰਦਾ ਬਾਦ ਪਾਰਤ੍ਰਿ
ਸਨਾ ਏਹੁ ਰਥਾਂਕੇ ਸਵਾਰਹੈ ਅਤੇ ਆਲਸਜੂਆਮਦਪਾਨਦੁਰਾਚਾਰ ਏ
ਹ ਘੋੜਿਆਂਕੇਸਵਾਰਹੈ ਜੇਹੜੀ ਵਿਸਿਆਵਿਖੇ ਮਮਤਾਕਰਨੀ ਅਤੇ ਆ
ਸਾਜੋਵਿਸਿਆਕੀ ਅਤੇ ਚੋਰੀ ਏਹੁ ਪੈਦਲ ਸੈਨਾਹੈ ਹੋਰ ਕਿਥੋਤੇ ਨ੍ਰੀ ਗਿਣਾਜੇ
ਹਨੀ ਚਤੁਰੰਗਨੀ ਸੈਨਾਹੈ ਜਿਸਪਾਸੇ ਏਹੁ ਚੜ੍ਹਾਈ ਕਰਦੇ ਹੈਨ ਤਿਸਕੋ ਮਾਰਲੈ
ਤੇ ਹੈਨ ਇਨਾਂਦੇ ਅਗੇ ਅਟਕਦਾ ਕੋਈ ਨਹੀ ਕਿਸੇਦਾ ਧੀਰਜ ਨਹੀ ਰਹਿੰਦਾ
ਇਨਾਦੇ ਅਗੇ ਵਡੇ ਵਡੇ ਕੋਟ ਚੜ੍ਹਕੇ ਮਾਰਲੀਏਹੈਂ ਅਰ ਦੰਭ ਜੋ ਮੇਰਾ ਜੋਧਾਹੈ
ਉਸਨੇ ਤੋ ਦਿਗਬਿਜੈ ਹੀ ਕਰਲਈਹੈਂ ਇਸਪਾਸੋਂ ਤਾਂ ਕੋਈ ਬਾਰਿਆਹੀ ਨਹੀ
ਇਹੁ ਮੇਰੀ ਸਰਦਾਰੀ ਹੈ ਤੇ ਗੁਰੂਜੀ ਇਕਸਤੀ ਪੁਰਖ ਹੋਵਹਿਗੇ ਅਤੇ ਪਾਪ
ਲਮਕਰੈਂਗੇ ਅਤੇ ਗੁਰੂ ਜੀ ਜੇਹੜੇ ਹੋਵਹਿਗੇ ਲੋਕਾਂਦੇ ਘਰ ਸਿਖਿਆਦੇਨਿਤ
ਵਹਿਗੇ ਸਾਸਤ੍ਰਬੇਦ ਨਹੀ ਕੋਈ ਮੰਨੇਗਾ ਆਪਨੀ ਪੂਜਾ ਕਰਾਵੈਗੇ ਅਤੇ
ਜੇਹੜੇ ਕਾਜੀ ਹੋਵਨਗੇ ਤ ਸਬੀਆ ਫੇਰਨਗੇ ਖੁਦਾਇ ਕਹਣਗੇ ਅਤੇ ਵਢੀ
ਲੈਕੇ ਹਕ ਗਵਾਵਨਗੇ ਜੇਕੋਈ ਪੁਛੇ ਤਾਂ ਪੜ੍ਹਕੇ ਸੁਣਾਇਦੇਣਗੇ ਅਤੇ ਤੁਰਕ
ਦੇ ਮੜ੍ਹਕਨੀ ਸੁਣਨਗੇ ਲੋਕਾਂਦੇ ਮੋਹਣ ਵਾਲੀਆ ਅਤੇ ਖੋਹਣ ਵਾਲੀਆ
ਗਲਾ ਕਰਨਗੇ ਅਤੇ ਹਿੰਦੂ ਐਸੇ ਹੋਵਨਗੇ ਚੌਕਾ ਪਾਵਨਗੇ ਤੇ ਸੁਰੇ ਬਣਨਗੇ
ਜੋਗੀ ਹੋਵਨਗੇ ਗ੍ਰਹਸਤੀਆ ਵਰਗੇ ਜਟਾਂ ਵਾ ਸਿਰ ਤੇ ਸਰੀਰ ਤੇ ਬਿਭੂਤ ਲ
ਵਨਗੇ ਅਤੇ ਅਗੇ ਪਿਛੇ ਲਕੜਕੇ ਰੋਂਵਦੇ ਫਿਰਦੇ ਹੈਨ ਤੇ ਜੋਗ ਤਿਨਾਂਨੇ ਪਾਇ-
ਆਨਹੀ ਅਤੇ ਜੋਗਦੀ ਜੁਗਤ ਗਵਾਇ ਬੈਠੇ ਹੈਨ ਵਿਅਰਥ ਹੀ ਸਿਰ ਤੇ ਛ
ਈ ਪਾਵਨਗੇ ਤਾ ਗੁਰੂ ਨਾਨਕ ਜੀ ਏਹੁ ਵਚਨ ਸੁਣਕੇ ਕਹਿਆ ਹੇ ਕਲਜੁਗ
ਇਸ ਸਿਕਦਾਰੀ ਦੇ ਕਮਾਈ ਦਾ ਲੇਖਾ ਤੈਨੂੰ ਦੇਵਣ ਤੈਨੂੰ ਪਵੈਗਾ ਸੀਮੁਖਦ

ਕਾ ॥ ਜਿਨ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ॥ ਜਾਂ ਸਿਕਦਾਰੀ ਪਵਹਿ 
ਜੰਜੀਰਾ ਤਾਂ ਚਾਕਰ ਹਥਹੁ ਮਰਣਾ ॥੧॥ ਤੂੰ ਸਭਨਾ ਵਿਚ ਸਿਕਦਾਰ ਹੈ ਅਸੀ ਚਾਕਰ ਹਾਂ
ਕਰਤਾਰ ਦੇ ਜਿਸ ਵੇਲੇ ਲੇਖਾ ਦੇਣਾ ਤੈਨੂੰ ਪਵੈਗਾ ਉਸ ਵੇਲੇ ਹਿਸਾਬ ਅਸਾਹੀ ਤੇਰੇ ਪਾ
ਸੋ ਲੈਣਾ ਹੈ ਏਹੁ ਬਾਤ ਸੁਣ ਕਰ ਕਲਜੁਗ ਡਰ ਗਿਆ ਅਤੇ ਹਥ ਜੋੜ ਕਰ ਗੁਰੂ
ਜੀ ਕੀ ਚਰਨੀ ਪਾਇਆ ਅਰ ਕਹਿਣ ਲਗਾ ਗੁਰੂ ਜੀ ਇਕ ਮੇਰੀ ਅਰਦਾਸ ਹੈ ਤਾਂ
ਗੁਰੂ ਜੀ ਕਹਿਆ ਕਹੁ ਭਾਈ ਤੂੰ ਕਿਆ ਕਹਿੰਦਾ ਹੈ ਤਾਂ ਕਲਜੁਗ ਨੇ ਕਹਿਆ ਹੇ ਮਹਾ
ਪੁਰਖੋ ਮੈਂ ਆਪ ਦੇ ਚਰਨਾ ਪਾਸ ਇਤ ਨਮਿਤ ਆਇਆ ਹਾਂ ਜੋ ਤੂੰ ਕਰਤੇ ਪੁਰਖ ਕਾ
ਖਾਸਗੀ ਵਜੀਰ ਹੈਂ ਅਤੇ ਮੈਂ ਭੀ ਤੇਰੇ ਵਸ ਪਉਣਾ ਹੈ ਤੁਸਾਂ ਉਸ ਵੇਲੇ ਮੇਰਾ ਖਸਮਾਨਾ
ਕਰਨਾ ਜੀ ਤਾਂ ਗੁਰੂ ਜੀ ਕਹਿਆ ਸੁਣ ਭਾਈ ਤੂੰ ਖਾਤਰ ਜਮਾ ਰਖ ਮੈ ਤੇਰਾ ਖਸਮਾ
ਨਾ ਕਰਾਂਗਾ ਤਾਂ ਕਲਜੁਗ ਨੇ ਕਹਿਆ ਹੇ ਮਹਾਰਾਜ ਜੀ ਤੇਰੇ ਵਿਚ ਅਤੇ ਕਰਤਾਰ ਵਿ
ਚ ਭੇਦ ਕੋਈ ਨਾਹੀ ਸੋ ਮੇਰੇ ਤਾਈ ਪਰਤੀਤ ਤਾਂ ਆਵੈ ਜਾ ਕੁਛ ਭੇਟਾ ਮੇਰੇ ਬੀ ਲਵੇਂ ਤਾਂ
ਮੈ ਜਾਣਾਗਾ ਜੋ ਤੁਸੀ ਮੇਰਾ ਖਸਮਾਨਾ ਕਰੋਗੇ ਤਾਂ ਗੁਰੂ ਜੀ ਕਹਿਆ ਹੇ ਭਾਈ ਅਸ
ਸੁਖ ਛਡ ਕੇ ਦੁਖ ਲੀਤੇ ਹੈਂ ਸੋ ਕੁਛ ਪਦਾਰਥਾ ਦੇ ਲਾਲਚ ਕਰਕੇ ਨਹੀ ਆਏ ਅਸ
ਤੇਰੀ ਭੇਟਾ ਲੈਕੇ ਕਿਆ ਕਰਨੀ ਹੈ ਤਾਂ ਕਲਜੁਗ ਕਹਿਆ ਹੇ ਦੇਵਤਿਆ ਕੇ ਦੇਵ
ਮੇਰੀ ਲਿਜਾ ਕਿਉਂ ਕਰਦੇ ਹੈਂ ਤਾਂ ਗੁਰੂ ਜੀ ਕਹਿਆ ਜੋ ਭਾਈ ਤੇਰੇ ਪਾਸ ਕਿਆ ਕ
ਭੇਟਾ ਹੈ ਤਾਂ ਕਲਜੁਗ ਨੇ ਕਹਿਆ ਹੇ ਗਰੀਬ ਨਿਵਾਜ ਜੀ ਮੇਰੇ ਪਾਸ ਮੋਤੀ ਹੀਰੇ ਲਾ
ਲ ਜਵਾਹਰ ਸੁਇਨਾ ਰੁਪਾ ਅਤੇ ਮੰਦਰ ਹੈਨ ਬਣੇ ਹੋਏ ਬਣੇ ਹੋਏ ਉਗਵਣ ਤੇ ਆਥ
ਨ ਤਾਈ ਪਾਤਸਾਹੀ ਅਰ ਭੁਲੀਆ ਕ ਇਸਤ੍ਰੀਆ ਅਤੇ ਨਉ ਨਿਧੀ ਅਠਾਰਾਂ
ਸਿਧੀ ਏਹੁ ਸਭ ਮੇਰੇ ਹਵਾਲੇ ਜੀ ਹੈਨ ਜੇ ਤੁਸੀ ਕਹੋ ਤਾਂ ਮੈਂ ਸਭ ਕਿਛ ਤੁਹਾਡੇ ਅ
ਗੇ ਆਨ ਰਖਾਂ ਜੀ ਇਤਨੀਆ ਵਸਤੂ ਵਿਚੋਂ ਜੋ ਤੁਸੀ ਚਾਹੋ ਸੋ ਲੈ ਲੀਜੀਏ ਤਾਂ ਮੈਨੂੰ ਸੰਤੋ
ਖ ਆਵੈ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਭਾਈ ਅਸਾਂ ਨੂੰ ਤਾਂ ਕੁਛ ਨਹੀ ਚਾਹੀਦਾ ਤਾਂ
ਸ੍ਰੀ ਗੁਰੂ ਜੀ ਨੇ ਸ੍ਰੀ ਰਾਗ ਮੇ ਸਬਦ ਕਹਿਆ ॥ ਸ੍ਰੀਰਾਗੁ ਮਹਲਾ ੧ ॥ ਮੋਤੀ
ਤ ਮੰਦਰ ਊਸਰਹਿ ਰਤਨੀ ਤ ਹੋਇ ਜੜਾਉ ॥ ਕਸਤੂਰਿ ਕੁੰਗੂ ਅਗਰ ਚੰਦਨ ਲੀਪ ਆ
ਵੈ ਚਾਉ ॥ ਮਤ ਦੇਖ ਭੂਲਾ ਵੀਸਰੈ ਤੇਰਾ ਚਿਤ ਨ ਆਵਹਿ ਨਾਉ ॥੧॥ ਹਰਿ ਬਿਨ ਜੀਉ ਜ
ਲਿ ਬਲਿ ਜਾਉ ॥ ਮੈ ਆਪਣਾ ਗੁਰ ਪੂਛ ਦੇਖਿਆ ਅਵਰ ਨਾਹੀ ਥਾਉ ॥੧॥ ਰਹਾਉ ॥
ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ ॥ ਮੋਹਣੀ ਮੁਖ ਮਣੀ ਸੋਹੈ ਕਰੇ
ਰੰਗ ਪਸਾਉ ॥ ਮਤ ਦੇਖ ਭੂਲਾ ਵੀਸਰੈ ਤੇਰਾ ਚਿਤ ਨ ਆਵੈ ਨਾਉ ॥੨॥ ਸਿਧ ਹੋਵਾਂ ਸਿ

੩੭੨ ਖਿਲਾਈਰਿਧਿਆਖਾਆਉ ਗੁਪਤਪ੍ਰਗਟਹੋਇਬੈਸਾਲੋਕਰਾਖੈਭਾਉਅਭਦੇਖਭੂ
ਲਾਵੀਸਰੈਤੇਰਾਚਿਤਨਆਵੈਨਾਉ ॥੩॥ ਸੁਲਤਾਨਹੋਵਾਮੇਲਲਸਕਰਤਖਤਰਾਖਾ
ਪਾਉ ਹੁਕਮਹਾਸਲਕਰੀਬੈਠਾਨਾਨਕਾਸਭਵਾਉ ਮਤਿਦੇਖਭੂਲਾਵੀਸਰੈਤੇਰ
ਚਿਤਨਆਵੈਨਾਉ ॥੪॥੧॥ ਤਾਂਕਲਜੁਗਕਹਿਆਮੈ ਤੇਰਾਂਸਿਖਹੋਵਨਾਆ
ਇਆਹਾਂ ਜੇਤੁਮ ਆਗਿਆਕਰੋਤਾਂ ਤੁਹਾਡੇਬੈਠਣਵਾਸਤੇਮੋਤੀਆਂਦੇਮੰਦਰ ਬਨਾ
ਇਦੇਵਾਂ ਰਤਨਾਂਕਰਜੜਾਇਦੇਵਾਂਕਸਤੂਰੀ ਅਗਰਚੰਦਨਕਾਲੇਪਨਕਰਾਇਦੇਵਾਂ
ਅਤੇਜੇਏਥੇਟਿਕਾਣਾਹੋਵੇਤਾਂ ਧਰਤੀਂਰਤਨਾਂਦੀਜੜਾਇਕਰਕੇਦਿਆਂਜੇਪਲੰਘ
ਤੇਬੈਠਣਾਹੋਵੇਤਾਂ ਲਾਲਾਂਨਾਲਜੜਾਇਦੇਵਾਂ ਅਤੇਮੋਹਣੀਆਂਐਸੀਆਂਲਿਆ
ਇਦੇਵਾਂ ਜਿਨਾਂਦਾਮੁਖਮਣੀਆਂਦੀਨਿਆਈਂਚਮਕਦਾਹੋਵੇ ਵੇਖਣੇਹੀਨਾਲਜੀਅ
ਕੋਮੋਹਲੈਵੈ ਅਤੇਜੇਬਚਨਹੋਵੇਤਾਂ ਰਿਧਾਂਸਿਧਾਂਭੇਟਕਰੋਂ ਤਾਂਬਾਬੇਜੀਕਹਿਆਇਹ
ਸਿਧਾਂਦੇਖਕਰਮੈਂਭੁਲਜਾਵਾਂ ਸਿਧਬਣਬੈਠਲੋਕਾਂਨੂੰਸਿਧਤਾਦਿਖਾਵੇ ਲੋਕਮੇ
ਰਾਭਾਉ ਰਖੈਹੁਕਮਹਾਸਲਜਗਤਦਾਕਰੇ ਏਹੁਸਭਪਵਣਕੀਨਿਆਈ ਅਨਿ
ਤਹੈਨ ਇਨਾਂਨੂੰਦੇਖਕੇਪਰਮੇਸਰਭੁਲਜਾਂਦਾਹੋਵੈ ॥ ਅਤੇਜੇਕਹੋਤਾਂ ਨਉਖੰਡਪ੍ਰਿ
ਥਮੀਦਾਰਾਜਲੈਦੇਵਾਂ ਸਭਹੁਕਮਹਾਸਲਬੈਠੇਕਰੋ ਤਾਂਬਾਬੇਜੀਕਹਿਆਮੈ ਰਾਜ
ਦੇਮਦਾਵਿਚ ਪਇਆਹੋਇਆ ਤੇਮੈਨੂੰਮਹਾਰਾਜਦਾਨਾਮਭੁਲਜਾਵੇ ਏਹਵਸਤ
ਮੇਰੇਤਾਈਂਮੂਲੋਨਹੀਚਾਹੀਦੀਆਂ ਤਾਂਕਲਜੁਗਨੇਅਰਦਾਸਕੀਤੀਜੋਗੁਰਾਂਦੇਅ
ਗੇਭੇਟਰਖੀਦੀਹੈ ਸੋਫੇਰਨਹੀਲਈਦੀ ਬਚਨਹੋਇਆ ਅਸਾਂਤਾਂਇਕਬਚਨਮੰ
ਨੇਂਤਾਂਦਸਵੇਂਅਵਤਾਰਮੈਂ ਤੇਰੀਆਂਭੇਟਾਂਲੇਵਾਂਗਾਤੇਸਿਖਾਂਨੂੰਰਿਧਾਂਸਿਧਾਂ ਸਭਪ
ਦਾਰਥਲੈਦੇਵਾਂਗਾਹੇਗਰੀਬਨਿਵਾਜ ਮੇਰੇਮਿਲਣੇਦਾ ਅਤੇਆਪਦੇਆਵਣੇਦਾਮੇਰੇ
ਰਾਜਵਿਚਮੈਨੂੰਕੀਫਲਹੋਇਆ ਜੀ ਜਾਂਤੁਸੀਮੇਰਾਕੁਛ ਅੰਗੀਕਾਰ ਨਹੀਕਰਦੇਤਾਂਮੇ
ਰੇਉਤੇਵਡਾਰੋਜ ਬਹੋਵੇਗਾ ਅਤੇ ਅਗੇਹੀਮੈਂ ਮਹਾਂਪਾਪੀਸਦੀਦਾਹਾਂ ਅਤੇਹੁਣਜੇ
ਕੁਛ ਤੁਸੀਮੈਥੋਂਭੇਟਾ ਨਾਲੇਵੋਗੇ ਤਾਂਮੈਨੂੰਕਿਤੇਭੀਥਾਉਨਹੀ ਫੇਰ ਗੁਰੂਨਾਨਕਜੀਬ
ਚਨਕੀਤਾਹੇਕਲਜੁਗ ਅਸਾਨੂੰਤਾਂਕੁਛਨਹੀਚਾਹੀਦਾ ਤਾਂਕਲਜੁਗਨੇਕਹਿਆ
ਗੁਰੂਜੀਤੁਸੀਕੁਛਹੋਰਹੀਮੇਰੇਉਪਰਆਗਿਆਕਰੋਜੀ ਤਾਂਮੇਰੇਮਨਵਿਚਸੰਤੋ
ਖਹੋਵੇ ਤਾਂਗੁਰੂਜੀਕਹਿਆਏਹਵਸਤਾਂਜੋਤੂੰ ਮੇਰੇਤਾਈਂ ਦੇਂਦਾਹੈਂ ਇਨਾਂਵਿਚੋਂਮੈਨੂੰ
ਕੁਛਨਹੀਚਾਹੀਦਾ ਹੋਰਤੇਰੇਪਾਸਵਸਤਕੋਈਨਹੀਹੈ ਤਾਂਕਲਜੁਗਨੇਕਹਿਆਮੇਰੇਰਾ
ਜਵਿਚਇਕਹੋਰ ਲਛਣਭੀਹੈਨ ਦੁਖਭੁਖ ਪਿਆਸ ਨਿੰਦਾ ਤ੍ਰਿਸਨਾ ਆਲਸਮਸ

ਸੜੀ ਫਾਹੀ ਗਲੇ ਦੁਸ਼ਟਤਾ ਦੁਰਾਚਾਰੀ ਪਾਪ ਚੋਰੀ ਯਾਰੀ ਬਖੀਲੀ ਇਨਾ ਬਾਤਾਂ ਤੇ ਕੋਈ ਵਿ ੩੭੩
ਰਲਾ ਹੀ ਬਚੇਗਾ ਗੁਣੀਆਂ ਦਾ ਨਿਰਾਦਰ ਹੋਵੇਗਾ ਸਚ ਬੋਲਣ ਵਾਲਾ ਮੂਰਖ ਜਾਣੀਏ
ਗਾ ਬਹੁਤ ਬੋਲਣ ਵਾਲਾ ਗੁਣੀ ਕਹੀਏਗਾ ਬਡੇ ਮੂਰਖ ਜੋ ਹੋਵਨਗੇ ਸੋ ਰਾਜਿਆਂ
ਦੇ ਨਿਕਟ ਬੈਠਣ ਵਾਲੇ ਹੋਵਨਗੇ ਪਾਪੀ ਆਦੇ ਘਰ ਮਨੁਖ ਹੋਵਨਗੇ ਕਿਰਪਨ ਤਾਕ
ਰਨਗੇ ਧਰਮ ਵਿਪਰੀਤ ਹੋਵਨਗੇ ਅਤਿ ਨੂੰ ਦੁਖ ਪਾਵਨਗੇ ਬ੍ਰਹਮਣ ਵਿਹਾਰੀ ਕਿਰਸ
ਣ ਹੋਵਨਗੇ ਤਿਨਾਂ ਨੂੰ ਆਦਰ ਹੋਵੈਗਾ ਬੇਦ ਪਾਠੀ ਤਤ੍ਰ ਗਿਆਨੀ ਬ੍ਰਹਮਣ ਤਿਨਾਂ ਨੂੰ ਖੁ
ਆਰੀ ਹੋਵੈਗੀ ਰਾਜੇ ਲੋਕ ਸਦਾ ਤੋਟ ਵਿਚ ਰਹਿਨਗੇ ਪਰਜਾ ਨੂੰ ਖੋਹਨ ਵਾਲੇ ਹੋਨਗੇ ਸੰ
ਨਿਆਸੀ ਬਹੁਤ ਪਦਾਰਥ ਸੰਚੈਗੇ ਗ੍ਰਹਸਤੀ ਲੋਕ ਭੋਜਨ ਬਸਤ੍ਰ ਤੇ ਤੰਗ ਹੋਵਨਗੇ
ਜਹਾਂ ਜਹਾਂ ਸਤ ਧਰਮ ਬ੍ਰਤ ਤਪ ਉਪਵਾਸ ਨਾ ਹੋਵੈਂਗੇ ਤਿਨਾਂ ਦਾ ਇਕਬਾਰ ਹੀ ਬਿਨਾਸ
ਹੋਵੇਗਾ ਹੇ ਮਹਾਰਾਜ ਏਹੁ ਕਰਤਾਰ ਕੀ ਆਗਿਆ ਹੈ ਮੇਰੇ ਰਾਜ ਮੈਂ ਏਹੁ ਅਮਲ ਹੋਵੈ
ਗੇ ਅਬ ਜੈਸੀ ਤੁਸੀ ਹੁਣ ਆਗਿਆ ਕਰੋ ਮੈ ਤੈਸੇ ਹੀ ਮੰਨੇਗਾ ਮੈ ਆਪਦੀ ਆਗਿ
ਆ ਨੁਸਾਰੀ ਹਾਂ ਇਸ ਤੇ ਕੁਛਕ ਭੇਟ ਮੇਰੀ ਲੇਵੋ ਸੋਨਾ ਚਾਂਦੀ ਮੋਤੀ ਜਵਾਹਰ ਏਹੁ
ਲੇਵਹੁ ਤਾਂ ਮੈ ਬਡਾ ਆਨੰਦ ਹੋਵਊਗਾ ਸੁਨਕਰ ਗੁਰੂ ਜੀ ਪ੍ਰਸੰਨ ਹੋਏ ਅਤੇ ਕਹਿ
ਆ ਸਰਬ ਜੁਗਾਂ ਤੇ ਤੇਰਾ ਤੇਜ ਬਡਾ ਹੋਵੇਗਾ ਏਹੁ ਅਸਾਡਾ ਵਰ ਹੋਇਆ ਤੇਰੇ ਕੋ
ਤੇਰੇ ਰਾਜ ਮੈ ਜੋ ਕਰਤਾਰ ਕੀ ਕੀਰਤੀ ਕਰੇਗੇ ਤਿਨਾ ਦੀ ਮਹਿਮਾ ਬਡੀ ਹੋਵੈਗੀ ਲਖ
ਵਰੇ ਸਤਿਜੁਗ ਮੇਂ ਅਯ ਭਦ੍ਰ ਖੜੇ ਤੇ ਮੇਂ ਦੁਆਪਰ ਮੇਂ ਹਜਾਰ ਵਰਖ ਯਤਨ ਕਰੇ
ਸੋ ਕਲਜੁਗ ਵਿਚ ਥੋੜ੍ਹੇ ਸਮੇਂ ਮੇਂ ਪਰਮੇਸਰ ਕੀ ਕੀਰਤੀ ਕਰਨੇ ਮੇ ਸਰਬ ਫਲ-
ਮਿਲੈਗੇ ਤਤਕਾਲ ਹੀ ਬਹੁਰੋ ਜੋ ਹਮਨੀ ਭੇਟਾ ਤੂੰ ਦੇਤਾ ਹੈਂ ਸੋ ਰਉ ਬੇਜਾ ਮੇ ਮੇਂ ਹਮ ਲੇ
ਵੈਗੇ ਮਾਯਾ ਪਦਾਰਥ ਕੇ ਸਮੇਤ ਲੇਵਾਗੇ ਏਹੁ ਸੁਨਕਰ ਕਲਜੁਗ ਬਹੁਤ ਪ੍ਰਸੰ
ਨ ਹੋਇਆ ਹਥ ਜੋੜ ਕੇ ਨਮਸਕਾਰ ਕੀਤੀ ਅਤੇ ਕਹਾ ਹੇ ਗੁਰੂ ਜੀ ਤੁਹਾਡੀ ਸੰਗਤ
ਕੇ ਨਿਕਟ ਨਹੀ ਜਾਵੇਗਾ ਹੋਰ ਜੀਵ ਜੋ ਦੰਭੀ ਕਪਟੀ ਹੋਵਨਗੇ ਤਿਨ ਉਪਰ ਮੇਰਾ ਅ
ਮਰ ਜੋਰ ਹੋਵੇਗਾ ਜੇਹੜੇ ਜੀਵ ਤੁਹਾਡਾ ਸ਼ਬਦ ਨਮ ਲੈਗੇ ਤਿਨਾ ਉਪਰ ਮੇਰਾ ਕੁਛ ਜੋਰ
ਨਹੀ ਚਲੇਗਾ ਨਹੀ ਤਾਂ ਹੋਰ ਸਭ ਮੇਰੀ ਨਥ ਵਿਚ ਹੋਵੈਗੀ ਤਾਂ ਗੁਰੂ ਜੀ ਕਹਾ ਤੇਰੀ-
ਭੇਟ ਅਸੀ ਏਹੁ ਚਾਹਦੇ ਹਾਂ ਹੇ ਕਲਜੁਗ ਤੂੰ ਆਪਨਾ ਜੋਰ ਸਿਖਾਂ ਸੇਵਕਾਂ ਮੇਰਿਆ
ਤੇ ਨਹੀ ਕਰਨਾ ਮੇਰੀ ਸੰਗਤ ਕੋ ਦੁਖ ਨਹੀ ਦੇਵਨਾ ਤਾਂ ਕਲਜੁਗ ਨੇ ਹਥ ਜੋੜ ਕੇ ਤੇ ਅ
ਰਦਾਸ ਕੀਤੀ ਹੇ ਗਰੀਬ ਨਿਵਾਜ ਮੈ ਨੂੰ ਬਖਸ਼ ਲੈਣਾ ਹੇ ਗਰੀਬ ਨਿਵਾਜ ਮੇਰਾ ਤੇਜ-
ਆਪ ਨੇ ਹੋਰਨਾ ਜੁਗਾਂ ਤੇ ਅਧਿਕ ਕੀਤਾ ਹੈ ਅਤੇ ਮੈ ਨੂੰ ਕਰਤੇ ਪੁਰਖ ਕੀ ਆਗਿਆ

੩੭੪ ਹੈ ਭਾਵੇਂ ਕੋਈ ਕੈਸਾ ਬਲੀ ਸਾਧ ਹੋਵੇ ਭਾਵੇਂ ਕੈਸਾ ਮਹਾਪੁਰਖ ਹੋਵੇ ਮੇਰੀ ਆਂਚ ਤੇ ਕੋ
ਈ ਨ ਬਚੇਗਾ ਗੁਰੂ ਜੀ ਕਹਾ ਭਾਈ ਤੈਨੂੰ ਏਵੇਂ ਹੀ ਆਗਿਆ ਹੈ ਪਰ ਤੂੰ ਸਾਨੂੰ ਭੇਟਦੇ
ਹ ਹੀ ਏਹੁ ਜਿਤ ਵੇਲੇ ਅਸਾਡਾ ਸਬਦ ਹੋਵੇ ਮੇਰੀ ਸੰਗਤ ਵਿਚ ਤਾਂ ਤੈਨੂੰ ਸੰਗਤ ਵਿ
ਚ ਨਹੀ ਜਾਣਾ ਬਾਹਰ ਹੀ ਬੈਠੇ ਰਹਿਣਾ ਤਾਂ ਕਲਜੁਗ ਨੇ ਕਹਾ ਮੇਰੀ ਗਤਿ ਕੈਸੇ ਹੋ
ਵੇਗੀ ਜਿਤ ਵੇਲੇ ਕੜਾਹੁ ਪ੍ਰਸਾਦਿ ਵਰਤੇ ਤਾਂ ਆਪਣਾ ਬਖਰਾ ਲੈਣੇ ਵਾਸਤੇ ਆ
ਵਊਗਾ ਅਤੇ ਜਹਾਂ ਤੁਹਾਡੀ ਸੰਗਤ ਦੇ ਜੋੜੇ ਹੋਵਨਗੇ ਤਹਾਂ ਮੈਂ ਰਹਿਆ ਕਰੇਂਗਾ ਅ-
ਬ ਸਬਦ ਕਾ ਭੋਗ ਪੜੇਗਾ ਤਿਸ ਵੇਲੇ ਮੈਂ ਆਵਊਗਾ ਤਾਂ ਕਲਜੁਗ ਨੂੰ ਸਿਖ ਕੀਤਾ
ਕਲਜੁਗ ਹਥ ਜੋੜਕੇ ਖੜਾ ਹੋਇਆ ਅਤੇ ਕਹਿਓਸ ਹੇ ਗੁਰੂ ਜੀ ਤਨ ਮਨ ਕਰ
ਕੇ ਆਪ ਦਾ ਦਾਸ ਹੋਂ ਮੇਰਾ ਜੀਉ ਪ੍ਰਾਣ ਭੀ ਆਪ ਕੇ ਹਾਜਰ ਹੈ ਜੋ ਉਤੁਸਾਂ ਕਹਿਆ
ਹੈ ਸੋ ਤਿਵੇਂ ਹੀ ਕਰਾਂਗਾ ਅਤੇ ਕਲਜੁਗ ਨੇ ਛਹਨ ਦੀਯਾ ਅਤੇ ਕਹਿਆ ਮੈ ਤੇਰੇ ਸ
ਬਦ ਕਾ ਦਾਸ ਹੋਂ ਤੇਰੀ ਸੰਗਤ ਕੀ ਚਰਨ ਦਾਸੀਆ ਮੈਂ ਰਹੇਂਗਾ ਮਾਨੀ ਦੇਖੀ ਛੂਣੇ ਕੋ
ਛੋੜਾਂਗਾ ਨਹੀ ਏਹੁ ਬਚਨ ਕਹਿ ਕਰ ਭੇਟਾ ਦੇ ਕਰ ਵਰ ਲੈਕਰ ਗੁਰੂ ਜੀ ਅਗੇ ਮ
ਥਾ ਟੇਕ ਕਰ ਚਲਨੇ ਲਗਾ ਤਾਂ ਗੁਰੂ ਜੀ ਨੇ ਖੁਸੀ ਕੀਤੀ ਕਿ ਹੇ ਕਲਜੁਗ ਤੇਰਾ ਪ
ਰਤਾਪ ਸਭਨਾ ਜੁਗਾਂ ਤੇ ਬਡਾ ਹੋਵੇਗਾ ਤੇ ਕਹਿਆ ਪਿਛਲਿਆ ਜੁਗਾਂ ਵਿਚ ਜੋ
ਬਡੇ ਜੋਧ ਕੀਏ ਤੇ ਹੈ ਤਾ ਥਾ ਸੋ ਤੇਰੇ ਰਾਜ ਮੈਂ ਥੋੜੇ ਹੀ ਕਾਲ ਮੈਂ ਮਿਲੈਗਾ ਇਕ ਘ
ੜੀ ਮਾਤ੍ਰ ਸਿਮਰੇ ਤੇ ਮੁਕਤ ਪਾਵੇਗਾ ਏਹੁ ਬਚਨ ਸੁਨਕਰ ਕਲਜੁਗ ਨੇ ਮਥਾ ਟੇ
ਕਿਆ ਗੁਰੂ ਜੀ ਕੇ ਆਗੇ ਅਤੇ ਬਹੁਤ ਬੇਨਤੀ ਕੀਤੀ ਕੀਤੀ ਤਾਂ ਫੇਰ ਗੁਰੂ ਜੀ ਕ
ਲਜੁਗ ਪਾਸੋਂ ਵਿਦਿਆ ਹੋਏ ਅਤੇ ਕਲਜੁਗ ਵਿਚ ਸੰਸਾਰ ਦੇ ਰਮਤਾ ਰਿਹਾ।

## ਅਗੇ ਸਾਖੀ ੧ ਬਾਢੀ ਭਗਤ ਨਾਲ

ਗੁਰੂ ਜੀ ਜਾਂਦੇ ਜਾਂਦੇ ਰਾਹੁ ਵਿਚ ਇਕ ਬਾਢੀ ਭਗਤ ਦੇ ਘਰ ਰਾਤ ਜਾਇ ਰਹੇ ਤਾਂ ਉਸ
ਬਾਢੀ ਨੇ ਗੁਰੂ ਜੀ ਕੀ ਸੇਵਾ ਬਹੁਤ ਕੀਤੀ ਜਦ ਅਗਲਾ ਭਲਕ ਹੋਇਆ ਤਾਂ ਗੁਰੂ
ਜੀ ਚਲਦੇ ਹੋਏ ਉਸ ਬਾਢੀ ਕੀ ਝੁਗੀ ਢਾਹਿ ਸੁਟੀ ਅਰ ਮੰਜੀ ਭੀ ਭੰਨ ਚਲੇ ਅਤੇ
ਉਸ ਦੇ ਭਾਂਡੇ ਭੀ ਤੋੜ ਕੇ ਚਲੇ ਓਹ ਬਾਢੀ ਕਿਤੇ ਗਿਆ ਹੋਇਆ ਸੀ ਗੁਰੂ ਜੀ ਉਨਕੇ
ਚਲੇ ਜਦ ਗਿਰਾਉਂ ਦੇ ਬਾਹਰ ਗਏ ਤਾਂ ਬਾਲੇ ਮਰਦਾਨੇ ਅਰਦਾਸ ਕੀਤੀ ਜੀ ਸਚੇ
ਪਾਤਿਸਾਹੁ ਇਸ ਨੇ ਤਾਂ ਸਾਡੀ ਬਡੀ ਟਹਿਲ ਕੀਤੀ ਸੀ ਹਛੇ ਅਸਥਾਨ ਸਵਾਰ ਕੇ
ਸਾਨੂੰ ਸਵਾਇਆ ਸੇਵਾ ਕੀਤੀ ਮੰਜਾ ਭੀ ਦਿਤਾ ਅਤੇ ਤੁਸੀ ਇਸ ਦੇ ਭਾਂਡੇ ਭੀ ਭੰਨੇ ਝੁ
ਗੀ ਢਾਹਿ ਮੰਜੇ ਤੋੜ ਇਸ ਦੀ ਵਸਤੂ ਗਵਾਇ ਚਲੇ ਹੋ ਜੀ ਤਾਂ ਗੁਰੂ ਜੀ ਨੇ ਕਹਿਣ •

ਭਾਈ ਇਸ ਦੀ ਟਹਿਲ ਥਾਇ ਪਈ ਹੈ ਇਸ ਨੇ ਬਹੁਤ ਪ੍ਰੀਤ ਨਾਲ ਸੇਵਾ ਕੀਤੀ ਸੀ ਜਿਸ ਤ
ਰਾਂ ਕ੍ਰਿਸ਼ਨ ਜੀ ਦੀ ਸੇਵਾ ਕੀਤੀ ਹੋਈ ਸੁਦਾਮੇ ਦੇ ਰਤਨਾਂ ਦੇ ਮੰਦਰ ਈਸੁਰ ਜਗ ਭਗਵਾਨ ਨੇ ੩੧੫
ਕਰ ਦੀਏ ਥੇ ਤਿਸੀ ਤਰਾਂ ਇਸ ਕਾ ਸਭ ਘਰ ਮੰਦਰ ਸਾਜ ਸਵਾਰਨੇ ਹੈ ਇਤਨਾ ਕਹਿ ਕ
ਰ ਗੁਰੂ ਜੀ ਅਗੇਰੇ ਚਲਦੇ ਰਹੇ ਅਤੇ ਓਹ ਬਾਦੀ ਘਰ ਜਾਇ ਕਰ ਦੇਖੇ ਤਾਂ ਉਸ ਕੀ ਜ
ਗਾ ਅਉਰ ਕੀ ਅਉਰ ਹੀ ਹੋਇ ਰਹੀ ਹੈ ਉਸ ਕੀ ਝੁਗੀ ਕੀ ਜਗਾਹ ਬਡਾ ਮੰਦਰ ਬਨਗ
ਯਾ ਹੈ ਅਤੇ ਘਰ ਕੇ ਸਭ ਸਾਮਾਨ ਅਧਿਕ ਤੇ ਅਧਿਕ ਸਜਾਏ ਪਏ ਹੈ ਓਹੁ ਦੇਖ ਕਰ ਭੁ
ਲਿ ਗਿਆ ਪਹਿਚਾਨ ਸਕੇ ਨਾਹੀ ਪਰਮੇਸਰ ਕੀ ਕੁਦਰਤ ਅਪਰ ਅਪਾਰ ਹੈ॥
ਹਰਨ ਭਰਨ ਜਾ ਕਾ ਨੇਤ੍ਰ ਫੋਰੁ॥ ਤਿਸ ਕਾ ਮੰਤ੍ਰ ਨ ਜਾਨੈ ਹੋਰੁ॥ ਤਿਸ ਭਗਵੰਤ ਕੇ ਅਪਾਰ
ਚਰਿਤ੍ਰ ਹੈਂ ਅਰ ਸੰਤ ਭਗਤ ਭੀ ਅਪਾਰ ਮਹਿਮਾ ਵਾਲੇ ਹੈਨ ਜਬ ਓਹ ਬਾਦੀ ਉਸ ਘਰ
ਕੇ ਅੰਦਰ ਗਿਆ ਜਹਾਂ ਉਸ ਕਾ ਮੰਜਾ ਪਲੰਘਾ ਥਾ ਚਾਰ ਪਾਵਿਆਂ ਕੇ ਪਾਸ ਪਦਾਰਥ ਭੀ
ਅਗਿਣਤ ਹੀ ਧਰਿਆ ਹੈ ਹੋਰ ਸਾਮਗਰੀ ਘਰ ਕੀ ਅਗਿਣਤ ਹੀ ਧਰੀ ਹੈ ਏਹੁ ਕੁ
ਦਰਤ ਦੇਖ ਕਰ ਬਾਦੀ ਹੈਰਾਨ ਹੋਇ ਰਹਿਆ ਅਤੇ ਜੋ ਕੋਈ ਪ੍ਰਾਣੀ ਸੰਤਾ ਭਗਤਾ ਕੀ
ਟਹਿਲ ਕਰੇਗਾ ਪ੍ਰੀਤ ਭਾਵਨੀ ਲਾਇ ਕਰ ਪਰਮੇਸਰ ਉਸ ਕੋ ਸਦਾ ਸੁਖਾਲਾ ਹੀ ਰ
ਖੇਗਾ ਉਸ ਕੇ ਸੰਕਟ ਦੂਰ ਹੋਵਨਗੇ ਅਤੇ ਪਰਲੋਕ ਭੀ ਸਵਰ ਜਾਵੇਗਾ ਪਰਮੇਸ
ਰ ਕੇ ਭਗਤਾਂ ਕਾ ਸਦਕਾ ਅਤੇ ਇਸ ਅਸਚਰਜ ਕੋ ਦੇਖ ਕਰ ਉਸ ਵਸਤੀ ਕੇ ਲੋਕ ਅ
ਤੇ ਓਹੁ ਬਾਦੀ ਭਗਤ ਗੁਰੂ ਜੀ ਕੇ ਪਿਛੇ ਦੌੜੇ ਕਿਤਨੀਕ ਦੂਰ ਸੀ ਗੁਰੂ ਜੀ ਨੂੰ ਜਾਇ ਮਿ
ਲੇ ਬਡਾ ਪਰੇਮ ਲਗੇ ਕਰਨ ਗੁਰੂ ਜੀ ਦੇ ਦਰਸਨ ਦਾ ਸਦਕਾ ਓਨਾ ਦੇ ਮਨ ਨਿਰਮ-
ਲ ਹੋ ਗਏ ਅਤੇ ਓਨਾ ਦੇ ਆਤਮੇ ਏਹੁ ਆਈ ਜੋ ਕਿਵੇਂ ਸੀ ਗੁਰੂ ਜੀ ਸਾਡੀ ਵਸਤੀ ਵਿ
ਚ ਕੋਈਕ ਕਾਲ ਰਹਨ ਓਨਾ ਲੋਕਾਂ ਨੇ ਅਰਦਾਸ ਕੀਤੀ ਜੀ ਸਚੇ ਪਾਤਸਾਹੁ ਸਾਡੇ ਪ
ਰ ਭੀ ਕ੍ਰਿਪਾ ਕਰੀਏ ਕੋਈ ਕਾਲ ਰਹੋਗੇ ਤਾਂ ਆਪ ਦੇ ਚਰਨਾਂ ਦਾ ਸਦਕਾ ਸਾਡੀ ਕਲਿ
ਆਨ ਹੋਵੈਗੀ ਜਿਉ ਜਾਣੇ ਅਸਾਂ ਅਨਾਥਾਂ ਦਾ ਉਧਾਰ ਕਰੀਏ ਤਾਂ ਗੁਰੂ ਜੀ ਨੇ ਕਹਿਆ
ਭਾਈ ਤੁਸੀ ਧਰਮਸਾਲ ਬਨਾਵੋ ਅਤੇ ਕੀਰਤਨ ਕਰਿਆ ਆਏ ਸੰਤਾਂ ਦੀ ਸੇਵਾ ਕ
ਰਿਆ ਕਰੋ ਪ੍ਰੀਤ ਲਾਇ ਕਰ ਤਾਂ ਤੁਹਾਡਾ ਭੀ ਉਧਾਰ ਹੋਵੇਗਾ ਤਾਂ ਓਹੁ ਸਭ ਗੁਰੂ ਜੀ
ਕੇ ਸਿਖ ਹੋ ਗਏ ਓਨਾ ਨੇ ਤਿਵੇਂ ਹੀ ਕੀਤਾ ਪਿਛਲੀ ਰਾਤ ਕੀਰਤਨ ਹੋਇਆ ਕਰੇ ਨਿਤ ਹੀ
ਤਾਂ ਇਕ ਲੜਕਾ ਸਤਾਂ ਬਰਸਾਂ ਦਾ ਘਰ ਤੇ ਨਿਤ ਸੁਤਾ ਉਠ ਕੇ ਕੀਰਤਨ ਸੁਣਨਾ ਆਵੈ
ਅਤੇ ਓਨਾ ਦੇ ਪਰੇਮ ਕਰ ਕੇ ਗੁਰੂ ਜੀ ਦੇ ਪਿਛਲੇ ਪਾਸੇ ਆਇ ਖੜਾ ਹੋਵੈ ਸਬਦ ਕੀ
ਰਤਨ ਦਾ ਭੋਗ ਪਵੈ ਤਾਂ ਓਹੁ ਲੜਕਾ ਆਪਨੇ ਘਰ ਨੂੰ ਚਲਿ ਆਜਾਵੈ ਤਾਂ ਇਕ ਦਿਨ ਗੁ

੩੧੬ ਰੂਜੀ ਨੇ ਇਕ ਸਿਖਨੂੰ ਕਹਿਆ ਭਾਈ ਅਜ ਏਸਬਾਲਕਕੋ ਪਕੜ ਰਖਣਾ ਜਾਕੀਰਤ
ਨ ਦਾ ਭੋਗ ਪਾਇਆ ਅਤੇ ਓਹੁ ਬਾਲਕ ਭੀ ਜਾਵਨਲਗਾ ਤਾਂ ਓਸ ਸਿਖ ਨੇ ਬਾਲਕ
ਨੂੰ ਸ੍ਰੀ ਗੁਰੂ ਜੀ ਕੇ ਹਜੂਰ ਲੈ ਆਂਦਾ ਤਾਂ ਉਸ ਬਾਲਕ ਨੂੰ ਗੁਰੂ ਜੀ ਪੁਛਿਆ ਅਰੇ ਬਾ
ਲਕੇ ਤੂੰ ਇਸਵਕਤ ਸੁਤਾਉਠਕੇ ਘਰ ਤੇ ਕਿਉ ਆਵਤਾ ਹੈਂ ਤੇਰਾ ਵੇਲਾ ਅਜੇ ਹਸਨੇ
ਖੇਡਨੇ ਖਾਵਨੇਕਾ ਹੈ ਤਾਂ ਬਾਲਕਨੇ ਕਹਿਆ ਗੁਰੂ ਜੀ ਆਪਦੇ ਦਰਸਨ ਦਾ ਸਦਕਾ
ਅਤੇ ਆਪਕੇ ਸਬਦ ਕਾ ਸਦਕਾ ਮੈਨੂੰ ਪ੍ਰੇਮ ਸ੍ਰਧੀ ਭਗਤ ਕਰਨੀ ਅਤੇ ਆਪ ਦੇ ਦਰ
ਸਨਾ ਪਾਸ ਸਤਸੰਗ ਕਰਨਾ ਹਛਾ ਲਗਦਾ ਹੈ ਤਾਂ ਗੁਰੂ ਜੀ ਨੇ ਕਹਿਆ ਹੇ ਲੜਕੇ ਏਹੁ ਬ
ਤ ਤੈਨੂੰ ਕਿਸਤਰਾਂ ਮਲੂਮ ਹੋਈ ਤਾਂ ਉਸ ਲੜਕੇ ਨੇ ਕਹਿਆ ਹੇ ਗੁਰੂ ਜੀ ਇਕ ਦਿਨ ਮੇ
ਰੀ ਮਾਤਾ ਨੇ ਕਹਿਆ ਸੀ ਜੋ ਹੇ ਬੇਟਾ ਤੂੰ ਅਗ ਬਾਲ ਮੈਂ ਤੇਰੇ ਤਾਈ ਰੋਟੀ ਬਨਾਇ ਦੇਵਾਂ
ਤਾਂ ਮੈਂ ਅਗ ਬਾਲਣ ਲਗਾ ਅਤੇ ਮੈਂ ਚੁਲੇ ਵਿਚ ਲਕੜੀਆ ਪਾਈਆ ਤਾਂ ਪਹਿਲੇ
ਨਿਕੀਆ ਲਕੜੀਆ ਨੂੰ ਅਗ ਲਗੀ ਅਤੇ ਪਿਛੋ ਵਡੀਆ ਲਕੜੀਆ ਨੂੰ ਅਗ
ਲਗੀ ਏਹੁ ਅਚਰਜ ਦੇਖਕੇ ਮੈਂ ਚਿਤ ਵਿਚ ਵਿਚਾਰਿਆ ਕਿ ਹੇ ਜੀਆ ਨ ਜਾਣੀਏ-
ਪਹਿਲਾ ਮੈਂ ਨਿਕੜਾ ਹੀ ਚਲਜਾਵਾਂ ਕਿਆ ਜਾਪੇ ਕਾਲ ਭਗਵਾਨ ਵਡਾ ਹੋਵਨ ਦੇਵੇਕੇ
ਨਹੀ ਤਾਂ ਮੈ ਕਹਿਆ ਹੁਣੇ ਹੀ ਗੁਰੂ ਗੁਰੂ ਜਪਲਈਏ ਤਾਂ ਭਲਾ ਹੈ ਤਾਂ ਏਹੁ ਬਾਰਤਾ
ਉਸਬਾਲਕਕੀ ਸੁਨਕਰ ਸਾਰੀ ਸੰਗਤ ਹੈਰਾਨ ਹੋਇ ਰਹੀ ਤਾਂ ਸ੍ਰੀ ਗੁਰੂ ਨਾਨਕ ਜੀਨੇ
ਉਸ ਲੜਕੇ ਕੇ ਪਰਥਾਇ ਸਬਦ ਕਹਿਆ॥ ਸਿਰੀਰਾਗੁਮਹਲਾ੧ ਘੜੀਮੁ
ਹਤਕਾਪਾਹੁਣਾਕਾਜਸਵਾਰਣਹਾਰਾ॥ਮਾਇਆਕਾਮਾਵਿਆਪਿਆਸਮਝੈਨਹੀਗ
ਵਾਰਾ॥ਉਠਚਲਿਆਪਛੁਤਾਇਆਪਰਿਆਵਸਜੰਦਾਰਾ॥੧॥ਅੰਧੇਤੂੰਬੈਠਾਕੰ
ਧੀਪਾਹਿ॥ਜੇਹੋਵੀਪੂਰਬਿਲਿਖਿਆਤਾਗੁਰਕਾਸਬਦਕਮਾਹਿ॥੧॥ਰਹਾਉ॥ਹ
ਰੀਨਾਹੀਨਹੀਡਡੁਰੀਪਕੀਵਢਣਹਾਰਾ॥ਲੈਲੈਦਾਤਪਹੁਤਿਆਲਾਵੇਕਰਿਤਇ-
ਆਰਾ॥ਜਾਹੋਆਹੁਕਮੁਕਿਰਸਾਣਦਾਤਾਲੁਣਿਮਿਣਿਆਖੇਤਾਰਾ॥੨॥ਪਹਿਲਾ
ਪਹਿਰੁਧੰਧੈਗਇਆਦੂਜੈਭਰਿਸੋਇਆ॥ਤੀਜੈਝਾਖਝਖਾਇਆਚਉਥੈਭੋਰਭਇਆ
॥ਕਦਹੀਚਿਤਨਆਇਓਜਿਨਿਜੀਉਪਿੰਡਦੀਆ॥੩॥ਸਾਧਸੰਗਤਕਉਵਾਰਿਆ
ਜੀਉਕੀਆਕੁਰਬਾਣਾ॥ਜਿਸਤੇਸੋਝੀਮਨਿਪਈਮਿਲਿਆਪੁਰਖਸੁਜਾਣਾ॥ਨਾਨ
ਕਡਿਠਾਸਦਾਨਾਲਿਹਰਿਅੰਤਰਜਾਮੀਜਾਣਾ॥੪॥੧॥ ਏਹੁਸਬਦਸੁਨਕਰ-
ਓਹੁ ਲੜਕਾ ਸ੍ਰੀ ਗੁਰੂ ਜੀ ਦੀ ਚਰਨੀ ਆਇ ਪਾਇਆ ਤਾਂ ਸ੍ਰੀ ਗੁਰੂ ਜੀ ਨੇ ਲੜਕੇ
ਨੂੰ ਖੁਸੀ ਕੀਤੀ ਅਤੇ ਸਾਰੀ ਸੰਗਤ ਨੂੰ ਉਪਦੇਸ ਕੀਤਾ ਭਾਈ ਸਿਖੋ ਕਰਤਾਰ ਨੂੰ ਧ

ਜਰ ਹਜੂਰ ਜਾਣੋ ਅਤੇ ਪਰਮੇਸਰ ਦੀ ਭਗਤ ਕਰੋ ਏਹੁ ਜੀਵ ਸਦਾ ਸਦਾ ਨਹੀ ਪਰ ੩੧੧
ਮੇਸਰ ਦੀ ਆਗਿਆ ਪਾਇਕਰ ਜਮ ਪਕੜ੍ਹਕੇ ਲੈ ਜਾਵੇਗਾ ਇਤਨਾ ਕਹਿਕਰ ਗੁਰੂ
ਜੀ ਓਥੋ ਚਲਦੇ ਰਹੇ ਪਿਛੇ ਗੁਰੂ ਜੀ ਕੀ ਸੰਗਤ ਨਾਮ ਜਪਕਰ ਪਰਮਪਦ ਕੋ ਪਾਵਤੀ
ਭਈ।

## ਅਗੋ ਸਾਖੀ ੧ ਕੀੜ੍ਹੀ ਨਾਲ।

ਗੁਰੂ
ਜੀ ਜਾਂਦੇ ਜਾਂਦੇ ਇਕ ਨਗਰੀ ਮੈਂ ਜਾਇ ਪਹੁੰਚੇ ਉਥੋ ਦੇ ਰੁਖ ਬ੍ਰਿਛ ਸਭ ਕਾਲੇ ਹੀ ਕਾਲੇ ਨ
ਜਰੀ ਆਵਨ ਅਤੇ ਓਹੁ ਕੀੜ੍ਹੀਆਂ ਦੇ ਪਾਤਿਸਾਹੁ ਦੀ ਨਗਰੀ ਕਹੀਦੀ ਸੀ ਅਤੇ ਮਰਦ
ਨਾ ਮੂੰਹ ਫਕਕੇ ਲੀਮਾ ਪੇ ਰਿਹਾ ਅਤੇ ਆਖਣ ਲਗਾ ਗੁਰੂ ਜੀ ਇਥੋਂ ਛੇਤੀ ਚਲੋ ਜੀ
ਅਤੇ ਜਿਤਨਾ ਪਾਲਾ ਏਥੇ ਅਸਾਨੂੰ ਲਗਦਾ ਹੈ ਇਤਨਾ ਹੋਰਤ ਜਾਗਾ ਕਿਤੇ ਨਹੀ ਦੇ
ਖਿਆ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਿਆ ਏਥੇ ਏਨਾ ਕੀੜ੍ਹੀਆਂ ਦੀ ਪਾਤਸ
ਹੀ ਹੈ ਛਾਦੇ ਕੋਈ ਜੰਗਲ ਵਿਚ ਜੀਉ ਹੋਵੇ ਯਾ ਜਨਾਵਰ ਯਾ ਬਰਾ ਯਾਂ ਪੰਛੀ ਦਾ ਬਚ
ਹੋਵੇ ਸਭ ਸੋਨੇ ਏਹੁ ਕੀੜ੍ਹੀਆ ਹੀ ਖਾਇ ਜਾਦੀਆਂ ਹੈਨ ਪਰ ਤੂੰ ਡਰੇ ਮਤ ਤੇਰੇ ਨੇੜੇ ਕੋ
ਈ ਨਹੀ ਆਵਨੇ ਕਾ ਤੂੰ ਸ੍ਰੀ ਵਾਹੁਗੁਰੂ ਵਹੁਗੁਰੂ ਜਪਦਾ ਰਹੁ ਤਾਂ ਫੇਰ ਮਰਦਾਨੇ
ਅਰਦਾਸ ਕੀਤੀ ਹੇ ਸਤਿਗੁਰੂ ਜੀ ਏਥੇ ਕੋਈ ਅਗੇ ਭੀ ਆਇਆ ਹੈ ਯਾ ਅਸੀ
ਹੀ ਆਏ ਹਾਂ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਮਰਦਾਨਿਆ ਇਕ ਵੇਰੀ ਏਥੇ
ਇਕ ਰਾਜਾ ਆਇਆ ਸੀ ਅਤੇ ਬਵੰਜਾ ਖੂਹਣੀਆ ਲਸਕਰ ਰਾਜੇ ਦੇ ਨਾਲ ਹੈ
ਸੀ ਤਾਂ ਕੀੜ੍ਹੀਆਂ ਦੀ ਸਰਦਾਰ ਉਸ ਰਾਜੇ ਨੂੰ ਜਾਇ ਮਿਲੀ ਕਹਿਣ ਲਗੀ ਹੇ ਰਾ
ਜਾ ਤੂੰ ਇਸ ਰਾਹੁ ਅਗੇ ਕੋ ਮਤ ਜਾਹੁ ਅਤੇ ਜੇਕਰ ਤੂੰ ਜਾਇਆ ਚਾਹੁੰਦਾ ਹੈ ਤਾਂ ਮੇ
ਰਾ ਹੁਕਮ ਮੰਨਕੇ ਫੇਰ ਜਾਵੀਂ ਤਾ ਉਸ ਰਾਜਾ ਨੇ ਕਹਿਆ ਹੇ ਕੀੜ੍ਹੀਏ ਤੇਰੀ ਕਿਆ
ਰਜਾਇ ਹੈ ਤਾਂ ਕੀੜ੍ਹੀ ਬੋਲੀ ਹੇ ਰਾਜਾ ਮੇਰਾ ਏਹੁ ਹੁਕਮ ਹੈ ਜੋ ਤੂੰ ਮੇਰੇ ਘਰ ਵਿਖੇ ਆ
ਇ ਪਹੁੰਚਾ ਹੈ ਅਰ ਪਰਾਹੁਣਾਚਾਰੀ ਕਰਕੇ ਮੇਰੀ ਰੋਟੀ ਖਾਇਕਰ ਜਾਹੁ ਜੇ ਤਾਂ ਤੇਰੀ
ਖੁਸੀ ਹੋਵੇ ਤਾਂ ਰਾਜੇ ਨੇ ਕਹਿਆ ਹੇ ਕੀੜ੍ਹੀਏ ਮੈਂ ਬਵੰਜਾ ਖੂਹਣੀਆ ਲਸਕਰ ਕ
ਾ ਰਾਜਾ ਹਾਂ ਅਤੇ ਤੇਰੇ ਘਰ ਵਿਚ ਰੋਟੀ ਕਿਆ ਖਾਵਾਂ ਤੂੰ ਏਤਨਾ ਸਾਮਾਨ ਨਹੀ ਰਖਸ
ਕਦੀ ਹੋਵੇਗੀ ਤਾਂ ਕੀੜ੍ਹੀ ਨੇ ਕਹਿਆ ਹੇ ਰਾਜਾ ਨਹੀ ਤਾਂ ਤੂੰ ਅਸਾਡੇ ਨਾਲ ਜੁਧ ਕਰ
ਮੇਰੇ ਤਾਈ ਜਿਤਕੇ ਜਾਹੁ ਤੇਰਾ ਜੀਉ ਚਾਹੇ ਤੂੰ ਚਲ ਜਾਹੁ ਫੇਰ ਰਾਜਾ ਨੇ ਕਹਿਆ ਭ
ਲਾ ਕੀੜ੍ਹੀਏ ਮੈਂ ਤੇਰੇ ਨਾਲ ਜੁਧ ਕਰਾਂਗਾ ਤਾਂ ਰਾਜਾ ਜੁਧ ਕਾ ਸਾਮਾਨ ਕਰਕੇ ਲਗ
ਜੁਧ ਕਰਨ ਬਵੰਜਾ ਖੂਹਣੀ ਸੈਨਾ ਨਾਲ ਲੈਕਰ ਤਾਂ ਕੀੜ੍ਹੀਆਂ ਦੀ ਸਰਦਾਰ ਨੇ
ਆਪਨੇ ਲਸਕਰ ਵਿਚ ਹੁਕਮ ਦਿਤਾ ਜੋ ਤੁਸੀ ਜਾਇਕੇ ਪਤਾਲ ਵਿਚ ਬਿਖਨ

੩੭੯ ਲ ਮੂੰਹ ਭਰਕੇ ਲੈਆਵਹੁ ਤਾਂ ਕੀੜ੍ਹੀਆਂ ਨੇ ਜਾਇਕਰ ਬਿਖ ਨਾਲ ਮੂੰਹ ਭਰ ਆਂਦਾ ਜਿ
ਸਨੂੰ ਲਾਵਨ ਸੋ ਸੁਆਹੁ ਹੋਜਾਵੇ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਕਹਿਆ ਮਰਦਾਨਿਆ
ਏਸੇ ਤਰ੍ਹਾ ਬਵੰਜਾ ਖੂਹਣੀਆ ਲਸਕਰ ਮਾਰਿਆਗਿਆ ਇਕ ਰਾਜਾ ਰਖਲਿਆ
ਤਾਂ ਫੇਰ ਰਾਜਾ ਦੇ ਪਾਸ ਕੀੜ੍ਹੀ ਗਈ ਕਿਉ ਰਾਜਾ ਹੁਣ ਕਿਆ ਮਰਜੀ ਹੈ ਹੁਣ ਭੀ ਮੰ
ਨ ਲੈ ਰੋਟੀ ਮੇਰੀ ਖਾਣੇ ਵਾਸਤੇ ਨਿਵਤਾ ਮਨਿ ਲੈ ਤਾਂ ਰਾਜਾ ਨੇ ਹਥ ਜੋੜ੍ਹਕੇ ਕਹਿਆ ਕੀ
ੜ੍ਹੀ ਨੂੰ ਮੈ ਮੰਨਿਆ ਨਿਵਤਾ ਆਪਦਾ ਪਰ ਮੈਂ ਤੋ ਅਬ ਇਕਲਾ ਹੋਇਗਇਆ ਹੋ
ਸੈਨਾ ਸਭ ਮਰਗਈ ਹੈ ਤਾ ਕੀੜ੍ਹੀ ਨੇ ਆਪਣੀ ਸੈਨਾ ਕੋ ਕਹਿਆ ਤੁਸੀ ਪਾਤਾਲ ਤੇ
ਜਾਇਕਰ ਅੰਮ੍ਰਿਤ ਲੈਆਵਹੁ ਤਾਂ ਕੀੜ੍ਹੀਆ ਗਈਆ ਪਾਤਾਲ ਤੇ ਅੰਮ੍ਰਿਤ ਲੈਆ
ਈਆ ਜਿਸਕੇ ਮੁਖ ਮੇਂ ਪਾਵਨ ਸੋਈ ਉਠ ਖੜ੍ਹਾ ਹੋਵੇ ਤਾਂ ਫੇਰ ਬਵੰਜਾ ਖੂਹਣੀਆ ਲ
ਸਕਰ ਰਾਜੇ ਦਾ ਸਭ ਸੁਰਜੀਤ ਹੋਇਆ ਗੁਰੂ ਜੀ ਨੇ ਕਹਿਆ ਮਰਦਾਨਿਆ ਸਤ ਕੁੰਡ
ਪਾਤਾਲ ਵਿਚ ਬਿਖ ਕੇ ਭਰੇ ਹੋਏ ਹੈਨ ਅਤੇ ਸਤ ਅੰਮ੍ਰਿਤ ਕੇ ਕੁੰਡ ਭਰੇ ਹੋਏ ਹੈਨ ਜਿਸ
ਵੇਲੇ ਸਭ ਲਸਕਰ ਸੁਰਜੀਤ ਹੋਇਆ ਤਾਂ ਰਾਜਾ ਸਾਰੇ ਲਸਕਰ ਨੂੰ ਲੈਕਰ ਕੀੜ੍ਹੀ
ਦੇ ਰੋਟੀ ਖਾਵਨ ਵਾਸਤੇ ਗਇਆ ਤਾਂ ਅਗੇ ਤੇ ਠੰਢੀਆ ਰੋਟੀਆ ਮਿਲੀ-
ਆ ਅਤੇ ਦਾਣਾ ਰਿਧਿਆ ਹੋਇਆ ਅਤੇ ਘਾਸ ਭਿਜਾ ਹੋਇਆ ਮਿਲਿਆ ਤਾਂ ਰਾ
ਜੇ ਨੇ ਆਖਿਆ ਹੇ ਕੀੜ੍ਹੀ ਏ ਰੋਟੀਆ ਠੰਢੀਆ ਦਾਣਾ ਰਿਧਿਆ ਹੋਇਆ ਘਾਸ
ਭਿਜਾ ਹੋਇਆ ਕਿਉ ਮਿਲਿਆ ਤਾਂ ਰਾਜਾ ਨੂੰ ਕੀੜ੍ਹੀ ਨੇ ਕਹਿਆ ਹੇ ਰਾਜਾ ਏਥੇ ਇਕ
ਹੋਰ ਰਾਜਾ ਭੀ ਆਇਆ ਸੀ ਉਸ ਨੂੰ ਭੀ ਅਸਾ ਨੇ ਰੋਟੀ ਆਖੀ ਸੀ ਉਸ ਦੇ ਲਸਕ
ਰ ਤੇ ਜੋ ਕੁਛ ਬਾਕੀ ਬਚਿਆ ਸੀ ਅੰਨ ਸੋ ਮੈ ਤੇਰੇ ਲਸਕਰ ਨੂੰ ਪਰੋਸਿਆ ਹੈ ਤਾਂ
ਰਾਜਾ ਕੀੜ੍ਹੀ ਦੇ ਅੰਦਰ ਜਾਇ ਵੜ੍ਹਿਆ ਦੇਖੇ ਤਾਂ ਅਜੇ ਭੀ ਅੰਬਾਰ ਲਗੇ ਪਏ ਹੋਏ ਹੈ
ਨ ਤਾਂ ਰਾਜੇ ਦਾ ਭਰਮ ਦੂਰ ਹੋਇ ਗਇਆ ਤਾ ਰਾਜੇ ਕਹਿਆ ਹੇ ਪਰਮੇਸਰ ਜੀ ਤੂੰ ਧੰਨ
ਹੈ ਏਹੁ ਕੁਦਰਤ ਤੈ ਨੇ ਕਿਆ ਦਿਖਾਈ ਹੈ ਅੰਨ ਖਾਇ ਕਰ ਰਾਜਾ ਕੀੜ੍ਹੀ ਤੇ ਵਿਦਾ ਹੋਇ
ਆ ਏਹੁ ਬਾਰਤਾ ਮਰਦਾਨੇ ਨੂੰ ਸੁਨਾਇ ਕਰ ਗੁਰੂ ਜੀ ਨੇ ਇਕ ਸਲੋਕ ਕਹਿਆ॥
ਸੀਹਾਂ ਬਾਜਾਂ ਚਰਗਾਂ ਕੁਹੀਆਂ ਇਨਾ ਖਵਾਲੇ ਘਾਹੁ॥ ਘਾਹੁ ਖਾਨਤਿਨਾ ਮਾਸੁ ਖਵਾਲੇ
ਏਹਿ ਚਲਾਏ ਰਾਹੁ॥ ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹੁ॥ ਕੀੜ੍ਹਾ ਥਾਪਿ
ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥ ਜੇਤੇ ਜੀਵ ਜੀਵਹਿ ਲੈ ਸਾਹ ਜੀਵਾਲੇ ਤਾ ਕਿ
ਆ ਸਾਹੁ॥ ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹੁ॥੧॥ ਜਾਂ ਇਹੁ
ਸਲੋਕ ਮਰਦਾਨੇ ਨੇ ਸੁਣਿਆ ਤਾਂ ਗੁਰੂ ਜੀ ਦੇ ਅਗੇ ਮਥਾ ਟੇਕਿਆ ਅਤੇ ਕਹਿਆ

ਏਹੁ ਅਸਚਰਜ ਕਉਤਕ ਆਪ ਕਰੇ ਬਡੇ ਅਸਚਰਜ ਹੈਨ ਹੇ ਮੇਰੇ ਸਾਹਿਬਾ ਕੌਨ ਜਾਣੈ ੩੭੯
ਗੁਣ ਤੇਰੇ ਤੁਸੀ ਧੰਨ ਹੋ ਅਸਚਰਜ ਕਉਤਕ ਹੈਨ ਤੇਰੇ ਹਸਤੀ ਮਾਰ ਗਰਦ ਮੇਮੇ
ਲੇ ਚੀਟੀ ਕੇ ਸਿਰ ਛਤ੍ਰ ਧਰੇ

## ਅਗੇ ਸਾਖੀ ਝੰਡੇ ਬਾਢੀ ਨਾਲ॥

ਗੁਰੂ ਜੀ ਜਾਂਦੇ ਜਾਂਦੇ ਬਿਸੀਹਰ ਦੇਸ ਵਿਚ ਜਾਇ ਪ੍ਰਗਟੇ ਤਾਂ ਓਥੇ ਕੋਈ ਗੁਰੂ ਜੀ ਨੂੰ ਬੈ
ਠਣੇ ਨਾ ਦੇਵੇ ਤਾਂ ਸ੍ਰੀ ਗੁਰੂ ਜੀ ਝੰਡੇ ਦੇ ਘਰ ਦੇ ਬਾਹਰ ਵਾਰ ਜਾਇ ਬੈਠੇ ਤਾਂ ਝੰਡੇ ਦੇਖਿ-
ਆ ਏਹੁ ਤਾਂ ਕੋਈ ਪਰਮ ਪੁਰਖ ਹੈ ਤਾਂ ਸ੍ਰੀ ਗੁਰੂ ਜੀ ਨੂੰ ਮਥਾ ਟੇਕਿਆ ਅਤੇ ਆਪਨੀ
ਘਰਨੀ ਨੂੰ ਜਾਇ ਕਰ ਕਹਿਆ ਜੋ ਕੁਛ ਹੋਇ ਆਵੇ ਤਾਂ ਸ੍ਰੀ ਗੁਰੂ ਜੀ ਕੇ ਮੂਹਿ ਪਾਵ
ਣੇ ਵਾਸਤੇ ਭੋਜਨ ਕਰ ਲੇਵੇ ਤਾਂ ਸਿਖਨੀ ਨੇ ਕਹਿਆ ਜੋ ਕੁਛ ਘਰ ਵਿਚ ਹੈ ਸੋ ਸਭ ਕੁ
ਛ ਤੈਨੂੰ ਮਲੂਮ ਹੈ ਕਿਆ ਕਰਾਂ ਤਾਂ ਝੰਡਾ ਕਿਆ ਕਰਦਾ ਹੁੰਦਾ ਸੀ ਜੇ ਕੁਛ ਘਰ ਵਿਚ
ਹੋਵੇ ਤਾਂ ਆਏ ਸਾਧ ਸੰਤ ਨੂੰ ਘੋਰੇ ਖਵਾਇ ਦੇਣ ਜੇਕਰ ਘਰ ਮੇਂ ਪਦਾਰਥ ਨਾ ਹੋਵੇ
ਤਾਂ ਆਏ ਸਿਖ ਸੰਤ ਵਾਸ੍ਤੇ ਵਸਤੀ ਵਿਚੋ ਭੀ ਭਿਖਿਆ ਮੰਗ ਕੇ ਲੈ ਆਵਦਾ ਸੀ ਤਾਂ ਉ
ਸ ਦਿਨ ਘਰ ਵਿਚ ਪਦਾਰਥ ਨਹੀ ਸੀ ਝੰਡਾ ਉਸ ਵਸਤੀ ਵਿਚ ਸਾਰੇ ਹੀ ਫਿਰਿਆ
ਕਿਸੇ ਕੁਝ ਦਿਤਾ ਨਾਹੀ ਜਿਥੇ ਜਾਵੇ ਤਿਥੋ ਜਬਾਬ ਹੀ ਮਿਲੇ ਅਰ ਲੋਕ ਏਹੁ ਆਖਨ
ਲਗ ਪਏ ਜੋ ਫਕੀਰਾਂ ਦੇ ਬਹਾਨੇ ਆਪਨੀ ਗੁਜਰਾਨ ਕਰਦਾ ਹੈ ਤਾਂ ਝੰਡਾ ਖਾਲੀ ਹੀ ਘ
ਰ ਉਠ ਆਇਆ ਤਾਂ ਚਿੰਤਾ ਬਹੁਤ ਕਰਨ ਲਗਾ ਅਤੇ ਹਬ ਕਿਤੇ ਪਵੇ ਨਾਹੀ ਤਾਂ ਉਸ
ਦਿਨ ਉਥੋ ਦੇ ਰਾਜੇ ਨੇ ਛਿੰਝ ਪਵਾਈ ਸੀ ਲੋਗ ਤਮਾਸਗੀਰ ਬਹੁਤ ਹੀ ਚਲੇ ਜਾਵ
ਨ ਅਤੇ ਰਾਜਾ ਨੇ ਏਹੁ ਕਹਿਆ ਸੀ ਜੋ ਕੋਈ ਜਿਤੇਗਾ ਤਿਸ ਨੂੰ ਸਉ ਟਿਕਾ ਦੇਵੇਂਗੇ ਅਰ
ਜੋ ਕੋਈ ਏਥੇ ਹਾਰੇਗਾ ਤਿਸ ਨੂੰ ਪੰਜਾਹੁ ਕੇ ਦੇਵੈਂਗੇ ਏਹੁ ਖਬਰ ਸਾਰੇ ਸਹਿਰ ਵਿਚ
ਪ੍ਰਸਿਧ ਹੋਇ ਗਈ ਏਹੁ ਗਲ ਸੁਣਕੇ ਝੰਡਾ ਬਾਢੀ ਭੀ ਬਾਹਰ ਨਿਕਲ ਖੜਾ ਹੋਇ
ਆ ਦੇਖੇ ਤਾਂ ਬਹੁਤ ਲੋਕ ਜੁੜੇ ਹੈਨ ਅਤੇ ਪੁਛਿਆ ਏਹੁ ਏਥੇ ਕਿਆ ਹੈ ਤਾਂ ਲੋਕਾਂ ਨੇ
ਕਹਿਆ ਹੇ ਝੰਡਾ ਰਾਜੇ ਨੇ ਛਿੰਜ ਪਵਾਈ ਅਰ ਕਹਿਆ ਹੈਸੁ ਜੋ ਕੋਈ ਜਿਤੇਗਾ ਤਿ
ਸ ਨੂੰ ਸੌ ਟਕਾ ਦੇਵਊਗਾ ਜੋ ਕੋਈ ਹਾਰੇਗਾ ਤਿਸ ਕਉ ਪੰਜਾਹ ਟਕੇ ਦੇਵਊਗਾ ਤਾਂ ਏਹ
ਗਲ ਸੁਣ ਕੇ ਝੰਡਾ ਮਲ ਅਖਾੜੇ ਵਿਚ ਜਾਇ ਵੜਿਆ ਅਤੇ ਕਪੜੇ ਲਾਹ ਕੇ ਖੜਾ ਹੋ
ਇਆ ਕਹਿਓਸੁ ਜੇ ਮੈਂ ਹਾਰਾਂਗਾ ਤਦ ਭੀ ਪੰਜਾਹ ਟਕੇ ਲੈ ਆਵਾਂਗਾ ਤਾਂ ਇਕ ਭਲ
ਵਾਨ ਰਾਜੇ ਕਾ ਨਾਮੀ ਸੀ ਉਸ ਪਾਸੋ ਕੋਈ ਜਿਤ ਕੇ ਨਹੀ ਸੀ ਜਾਂਦਾ ਤਾਂ ਝੰਡੇ ਨੇ ਉਸ ਨਾ
ਲ ਜਾਇ ਕੇ ਹਥ ਜੋੜੇ ਤਾਂ ਉਸ ਭਲਵਾਨ ਨੇ ਕਹਿਆ ਤੂੰ ਸਚ ਕਹੋ ਅਜ ਤੂੰ ਕਿਸ ਵਾਸ
ਤੇ ਲੜਨ ਲਗਾ ਹੈ ਭਾਈ ਮੇਰੇ ਘਰ ਵਿਚ ਸਾਧ ਆਏ ਹੈਂ ਸੋ ਤਿਨਾ ਦੇ ਨਮਿਤ ਮੈਂ ਆ

੩੯੦ ਇਆਹੇ ਜੋ ਕੁਛ ਮਿਲੇਗਾ ਓਨਾਂ ਦੇ ਮੂਹਿ ਪਾਵਨ ਵਾਸਤੇ ਲੈਜਾਵਾਂਗਾ ਓਹ ਸਾਧ ਆਏ
ਭੁਖੇ ਨ ਜਾਵਨ ਮੈਂ ਸੁਣਿਆ ਹੈ ਰਾਜਾ ਜਿਤੇ ਨੂੰ ਤਾਂ ਦੇਂਦਾ ਹੈ ਪਰ ਹਾਰਗਏ ਕੋ ਭੀ ਦੇਂਦਾ
ਹੈ ਤਾਂ ਏਹੁ ਬਾਤ ਸੁਣ ਕਰ ਉਸ ਭਲਵਾਨ ਕੇ ਜੀਅ ਮੇਂ ਬਸੀ ਜੋ ਸਾਬਾਸ ਹੈ ਇਸ ਭੰਡੇ
ਨੂੰ ਜੋ ਪਰਾਇ ਕਾਰਜ ਕੇ ਨਮਿਤ ਆਪਨਾ ਸਰੀਰ ਤੁੜਾਇਦਾ ਹੈ ਤਾਂ ਭਲਵਾਨ ਨੂੰ ਭੌਉ
ਪਜਿਆ ਅਰ ਓਸ ਭਲਵਾਨ ਕਾ ਜੋ ਭਲਾ ਹੋਣਾ ਸੀ ਤਾਂ ਭਲਵਾਨ ਨੇ ਕਹਿਆ ਅ
ਓਭਾਈ ਭੰਡਾ ਹੁਣ ਤੂ ਮੇਰੇ ਨਾਲ ਘੁਲ ਤਾਂ ਦੋਵੇਂ ਜਣੇ ਲਗੇ ਘੁਲਣ ਜਾ ਘੜੀ ਅਧ
ਇਕ ਘੁਲੇ ਤਾਂ ਓਹੁ ਭਲਵਾਨ ਜਾਨ ਕੇ ਭੰਡੇ ਦੇ ਹੇਠ ਢਹਿਪਾਇਆ ਤਾਂ ਲੋਕਾਂ ਨੇ ਕਹਿ
ਆ ਜੋ ਏਹੁ ਭਲਵਾਨ ਤਾਂ ਬਡਾ ਸੀ ਪਰ ਭੰਡੇ ਦੇ ਅਗੇ ਹਾਰ ਗਿਆ ਹੈ ਤਾਂ ਰਾਜੇ ਨੇ ਭੰ
ਡੇ ਨੂੰ ਸਿਰੋ ਪਾਉ ਦਿਤਾ ਅਤੇ ਨਾਲੇ ਸੌ ਟਕਾ ਦਿਤਾ ਉਸ ਭਲਵਾਨ ਨੂੰ ਸ੍ਰੀ ਗੁਰੂ ਨਾਨ
ਕ ਜੀ ਨੇ ਸਰੋ ਖੰਡ ਮੈਂ ਬਾਸ ਕਰਨੇ ਵਾਸਤੇ ਹੁਕਮ ਦੀਆ ਕਿ ਜਦੋ ਕਰਤਾਰ ਦਾ
ਹੁਕਮ ਆਵੇਗਾ ਤੇਰੇ ਲੈ ਜਾਵਣੇ ਨੂੰ ਤਾਂ ਤੂੰ ਸਚੇ ਖੰਡ ਮੇਂ ਪ੍ਰਾਪਤ ਹੋਵੈਂਗਾ ਅਤੇ ਭੰਡਾ
ਗੁਰੂ ਜੀ ਨੂੰ ਆਪਨੇ ਘਰ ਲੈ ਆਇਆ ਅਤੇ ਸ੍ਰੀ ਗੁਰੂ ਜੀ ਦੇ ਚਰਨ ਧੋਤੇ ਚਰਨਾਮ੍ਰਿ
ਤ ਲੀਆ ਚਰਨਾਮਿਤ ਲੈਨੇ ਕਰ ਭੰਡੇ ਨੂੰ ਅਗਮ ਨਿਗਮ ਦੀ ਖਬਰ ਹੋਇ ਗਈ ਅ
ਤੇ ਗੁਰੂ ਜੀ ਕਾ ਸਿਖ ਹੋਇਆ ਲਗਾ ਭੰਡਾ ਗੁਰੂ ਗੁਰੂ ਜਪਣ ਵਾਹਿਗੁਰੂ ਦੇ ਨਾਮ ਦੀ ਖੁ
ਮਾਰੀ ਜੋ ਭੰਡੇ ਨੂੰ ਚੜੀ ਭੰਡਾ ਉਦਾਸੀਨ ਹੋਇ ਕਰ ਲਗਾ ਫਿਰਨ ਤਾਂ ਸ੍ਰੀ ਗੁਰੂ ਜੀ ਨੇ
ਕਿਰਪਾ ਕਰ ਭੰਡੇ ਦਾ ਵਸਤੀ ਤਾਰਿਆ ਅਤੇ ਇਕ ਸਲੋਕ ਗੁਰੂ ਜੀ ਨੇ ਕਹਿਆ
ਉਸ ਭਲਵਾਨ ਕੇ ਪ੍ਰਥਾਇ ਸੁਖੀ ਬਸੈ ਮਸਕੀਨੀਆ ਆਪ ਨਿਵਾਰ ਤਲੇ ਇਆ ਬ
ਡੇ ਬਡੇ ਹੰਕਾਰੀਆ ਨਾਨਕ ਗਰਬ ਗਲੇ ਇਆ ਤਾਂ ਭੰਡਾ ਗੁਰੂ ਜੀ ਦੀ ਚਰਨੀ ਲਗਾ॥

## ਅਗੇ ਸਾਖੀ ਮੀਏ ਮਿਠੇ ਨਾਲ॥

ਸ੍ਰੀ ਗੁਰੂ ਜੀ ਜਾਂਦੇ ਜਾਂਦੇ ਮੀਏ ਮਿਠੇ ਦੇ ਕੋਟ ਵਲੇ ਜਾਇ ਨਿਕਲੇ ਮੀਏ ਮਿਠੇ ਦੇ ਬਾਗ ਵਿ
ਚ ਸ੍ਰੀ ਗੁਰੂ ਜੀ ਜਾਇ ਬੈਠੇ ਅਤੇ ਮੀਆਂ ਮਿਠਾ ਜੋ ਹੈਸੀ ਸੋ ਸਾਹੁ ਅਬਦੁਲ ਰਹਿਮਾ
ਨ ਦਾ ਮੁਰੀਦ ਸੀ ਤਾਂ ਪਹਿਲੇ ਗੋਸਟਿ ਗੁਰੂ ਨਾਨਕ ਜੀ ਕੀ ਸਾਹੁ ਅਬਦੁਲਾ ਰਹਿ
ਮਾਨ ਨਾਲ ਹੋਈ ਤਾਂ ਸਾਹ ਅਬਦੁਲ ਰਹਿਮਾਨ ਬਾਗ ਵਿਚ ਆਇ ਬੈਠਾ ਅਗੇ
ਮਰਦਾਨਾ ਬੈਠਾ ਕੀਰਤਨ ਕਰਦਾ ਹੈਸੀ ਤਾਂ ਸਾਹ ਅਬਦੁਲ ਰਹਿਮਾਨ ਕਹਿਆ
ਹੇ ਨਾਨਕ ਜੀ ਅਜ ਤੁਸਾਂ ਸਾਨੂੰ ਬਹੁਤ ਰਾਜੀ ਕੀਤਾ ਹੈ ਜੋ ਤੁਸਾਂ ਸਾਨੂੰ ਆਪਣਾ ਦੀ
ਦਾਰ ਦਿਤਾ ਹੈ ਅਤੇ ਮੇਰੀ ਸਹਾਇਤਾ ਹੋਈ ਹੈ ਤੁਹਾਡੇ ਦੀਦਾਰ ਕਰਨੇ ਤੇ ਫੇਰ ਅ
ਬਦੁਲ ਰਹਿਮਾਨ ਸ੍ਰੀ ਗੁਰੂ ਨਾਨਕ ਜੀ ਪਾਸੋਂ ਖੁਸੀ ਲੈ ਕਰ ਆਪਨੇ ਘਰ ਆ

ਇਆ ਤਾਂ ਮੀਆ ਮਿਠਾ ਸਾਹ ਅਬਦੁਲਰਹਿਮਾਨ ਦਾ ਮੁਰੀਦ ਸੀ ਓਹੁ ਅਗੋਂ ਰਾਹ ਵਿਚ ੩੯੧
ਮਿਲਿਆ ਅਤੇ ਕਹਨ ਲਗਾ ਹੇ ਸਾਹ ਜੀ ਅਜ ਤੁਸੀ ਬਹੁਤ ਲਾਲ ਰੰਗੀਨ ਹੋਇ ਆਏ
ਹੋ ਤਾਂ ਅਬਦੁਲਰਹਿਮਾਨ ਕਹਿਆ ਮੀਆ ਜੀ ਅਜ ਸਾਨੂੰ ਇਕ ਖੁਦਾਇ ਦਾ ਪਿਆਰ
ਆ ਮਿਲਿਆ ਹੈ ਉਸ ਕੇ ਦੀਦਾਰ ਕਰਨੇ ਤੇ ਅਸੀ ਲਾਲ ਰੰਗੀਨ ਹੋਇ ਆਏ ਹਾਂ ਤਾਂ ਮੀਏ
ਮਿਠੇ ਨੇ ਕਹਿਆ ਜੀ ਉਸ ਕਾ ਨਾਉ ਕਿਆ ਹੈ ਅਰ ਹਿੰਦੂ ਹੈ ਯਾ ਮੁਸਲਮਾਨ ਹੈ ਤਾਂ ਸਾਹੁ
ਅਬਦੁਲਰਹਿਮਾਨ ਨੇ ਆਖਿਆ ਓਹੁ ਤੋ ਹਿੰਦੂ ਹੈ ਅਰ ਨਾਮ ਉਸ ਕਾ ਨਾਨਕ ਹੈ ਅਰ
ਜਾਹੁ ਤੂੰ ਭੀ ਉਨ ਕਾ ਦੀਦਾਰ ਕਰ ਆਉ ਕਿਛੁ ਤੂੰ ਭੀ ਫੈਜ ਨੂੰ ਪਹੁੰਚੇਗਾ ਤਾਂ ਮੀਆ ਮਿਠੰ
ਭੀ ਆਇਆ ਸੀ ਗੁਰੂ ਜੀ ਕੇ ਦੀਦਾਰ ਕਰਨੇ ਨੂੰ ਅਗੇ ਮਰਦਾਨਾ ਬੈਠਾ ਸਬਦ ਗਾਂਵਦਾ
ਸੀ ਅਤੇ ਏਹੁ ਤੁਕ ਮਰਦਾਨੇ ਦੇ ਮੂਹਿ ਵਿਚ ਸੀ ਪੰਖੀ ਹੋਇਕੇ ਜੇ ਭਵਾ ਸੈ ਅਸਮਾਨੀ ਜਾ
ਉਂ ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ ਭੀ ਤੇਰੀ ਕੀਮਤ ਨਾ ਪਵੈ ਹਉ ਕੇਵ
ਡੁ ਆਖਾ ਨਾਉ ਏਹ ਤੁਕ ਸੁਣਦਾ ਹੀ ਮੀਆ ਮਿਠਾ ਪੂਜੀ ਵਿਚ ਭੰਗ ਪਾਇ ਗਿਆ ਅ
ਤੇ ਜਦੋਂ ਆਇਆ ਤਾਂ ਸਾਹੁ ਅਬਦੁਲਰਹਿਮਾਨ ਨੇ ਪੁਛਿਆ ਮੀਆ ਜੀ ਦੀਦਾਰ ਕਰ
ਆਏ ਹੋ ਤਾਂ ਮੀਏ ਕਹਿਆ ਪੀਰ ਜੀ ਮੈਂ ਕਿਆ ਦੀਦਾਰ ਕਰ ਆਇਆ ਹਾਂ ਓਥੇ ਤਾਂ ਸ
ਭ ਕੂੜ ਫਰੇਬ ਹੀ ਕੁਫਰ ਬੋਲੀਦਾ ਹੈ ਓਥੇ ਏਹੁ ਬੈਤ ਆਖੀਦਾ ਹੈ ਪੰਖੀ ਹੋਇਕੇ ਜੇ ਭਵਾਂ ਸੈ
ਅਸਮਾਨੀ ਜਾਉਂ ਜਾਵਾ ਨ ਜਰਨ ਆਵਊ ਨ ਕਿਛੁ ਪੀਆ ਨ ਖਾਉ ਭੀ ਤੇਰੀ ਕੀਮਤ ਨ
ਪਵੈ ਹਉ ਕੇਵਡੁ ਆਖਾ ਨਾਉ ਮੀਏ ਮਿਠੇ ਕਹਿਆ ਪੀਰ ਜੀ ਅਸਾਡੇ ਹਿਸਾਬ ਵਿਚ
ਚੌਦਾ ਤਬਕ ਹੈਨ ਸਤ ਹੇਠ ਅਤੇ ਸਤ ਉਪਰ ਅਤੇ ਓਹੁ ਕਿਤਨੇ ਹੀ ਕੁਫਰ ਸੈ ਅਸਮਾਨ
ਦੇ ਆਖਦਾ ਹੈ ਸੋ ਸੈ ਅਸਮਾਨ ਦੇ ਕਿਥੇ ਹੈਨ ਤਾਂ ਪੀਰ ਨੇ ਕਹਿਆ ਬਚਾ ਤੂੰ ਭੁਲਾ ਹੈ ਅਸਾ
ਨੂੰ ਤਾ ਚੌਦਾਹੀ ਤਬਕਾਂ ਦੀ ਖਬਰ ਹੈ ਅਤੇ ਉਸਨੂੰ ਸੈ ਹੀ ਅਸਮਾਨਾ ਦੀ ਖਬਰ ਹੈ ਅਤੇ
ਓਰ ਭੀ ਕਹਿਆ ਹੈ ਸੁ ਭੀ ਤੇਰੀ ਕੀਮਤ ਨ ਪਵੈ ਹਉ ਕੇਵਡੁ ਆਖਾ ਨਾਉ ਪਰ ਹੁਣ ਤੂੰ
ਚਲ ਮੈਂ ਤੇਰਾ ਗੁਨਾਹੁ ਬਖਸਾਇ ਲਿਆਵਦਾ ਹਾਂ ਤਾਂ ਸਾਹੁ ਅਬਦੁਲਰਹਿਮਾਨ ਮੀਏ
ਮਿਠੇ ਨੂੰ ਨਾਲ ਲੈ ਕਰ ਸ੍ਰੀ ਗੁਰੂ ਜੀ ਪਾਸ ਆਇਆ ਤੇ ਹਥ ਬੰਨਕਰ ਅਰਦਾਸ ਕੀਤੀ
ਹੇ ਗੁਰੂ ਜੀ ਇਸ ਕਾ ਗੁਨਾਹੁ ਮਾਫ ਕਰੀਏ ਦੁਹਾਈ ਆਪਨੇ ਖੁਦਾਇ ਦੀ ਤਾਂ ਗੁਰੂ ਨਾਨ
ਕ ਜੀ ਕਹਿਆ ਆਉ ਸਾਹ ਜੀ ਅਸਾਂ ਤਾਂ ਏਸਨੂੰ ਦੇਖਿਆ ਭੀ ਨਹੀ ਤਾਂ ਅਬਦੁਲਰਹਿ
ਮਾਨ ਕਹਿਆ ਬਾਬਾ ਜੀ ਏਹੁ ਆਪਣੀ ਨੀਤ ਪਿਛੇ ਮਾਰਿਆ ਗਿਆ ਹੈ ਵਾਸਤੇ ਸਾਹਿ
ਬਦੇ ਇਸ ਦੀ ਤਕਸੀਰ ਮਾਫ ਕਰੋ ਏਹੁ ਬਹੁਤ ਭੁਲਾ ਹੈ ਗੁਰੂ ਜੀ ਕਹਿਆ ਹੇ ਸਾਹੁ ਜੀ
ਜੈਸੀ ਨੀਯਤ ਤੈਸੀ ਮੁਰਾਦ ਜੈਸਾ ਕੋਈ ਕਰੇਗਾ ਤੈਸਾ ਹੀ ਪਾਵੈਗਾ ਤਾਂ ਸਾਹ ਅਬਦੁਲ

੩੯੨ ਰਹਿਮਾਨਕਹਿਆਹੇਗੁਰੂਜੀਏਹੁਤਊਫੇਰਭੀਮਾਰਿਆਜੀਇਸਦਾਬਰਾਖੁਦਾਈ
ਗੁਨਾਹਬਖਸੋਜੀਏਹਤਾਂਬਡਾਗੁਨਹਿਗਾਰਹੈਅਤੇਤੁਸਾਸਰਣਪੜੇਕੀਲਾਜਰ
ਖਣੀਜੀਤਾਂਫੇਰਮੀਯਾਂਮਿਠਾਸ੍ਰੀਗੁਰੂਜੀਕੀਪੈਰੀਆਇਪਇਆਤਾਂਫੇਰਸ੍ਰੀ
ਗੁਰੂਜੀਨੇਇਕਸਬਦਕਹਿਆ॥ ਸਿਰੀਰਾਗੁਮਹਲਾ੧ ਕੋਟਿਕੋਟੀਮੇਰੀਆ
ਰਜਾਪਵਣਪੀਅਣਅਪਿਆਉ॥ਚੰਦਸੂਰਜਦੋਇਗੁਫੈਨਦੇਖਾਸੁਪਨੈਸਉਣ
ਨਥਾਉ॥ਭੀਤੇਰੀਕੀਮਤਨਾਪਵੈਹਉਕੇਵਡਆਖਾਨਾਉ॥੧॥ਸਾਚਾਨਿਰੰਕਾਰਨਿ
ਜਥਾਉ॥ਸੁਣਿਸੁਣਿਆਖਣਆਖਣਾਜੇਭਾਵੈਕਰੇਤਮਾਉ॥੧॥ਕੁਸਾਂਕਟੀਅ
ਵਢਵਾਰਪੀਸਣਪੀਸਾਂਪਾਇ॥ਅਗੀਸੇਤੀਜਾਲੀਆਭਸਮਸੇਤੀਰਲਜਾਉ॥
ਭੀਤੇਰੀਕੀਮਤਨਪਵੈਹਉਕੇਵਡਆਖਾਨਾਉ॥੨॥ਪੰਖੀਹੋਇਕੈਜੇਭਵਾਂਸੈਅਸ
ਮਾਨੀਜਾਉ॥ਨਦਰੀਕਿਸੈਨਆਵਊਨਕਿਛੁਪੀਯਾਂਨਖਾਉ॥ਭੀਤੇਰੀਕੀਮਤਨਾ
ਪਵੈਹਉਕੇਵਡਆਖਾਨਾਉ॥੩॥ਨਾਨਕਕਾਗਦਲਖਮਣਾਪੜਿਪੜਿਕੀਚੈਭਾਉ
॥ਮਸੂਤੋਟਿਨਆਵਈਲੇਖਣਪਵਣਚਲਾਉ॥ਭੀਤੇਰੀਕੀਮਤਨਾਪਵੈਹਉਕੇ
ਵਡਆਖਾਨਾਉ॥੪॥੧ ਜਾਂਗੁਰੂਜੀਨੇਏਹੁਸਬਦਕਹਿਆਤਾਂਭੀਮੀਏਮਿਠੇ
ਦਿਰੋਗੁਮਾਨਨਜਾਵੈ ਤਾਂਮੀਆਂਮਿਠਾਘਰਨੂੰਉਠਆਇਆਅਤੇਸ੍ਰੀਗੁਰੂਨਾਨ
ਕਜੀਅੰਤਰਜਾਮੀਘਟਿਘਟਿਜੀਆਂਕੇਜਾਣਨਹਾਰਾਮੀਏਮਿਠੇਦੇਦਿਲਦੀਬੁ
ਝਲੀਣੀਇਕਦਿਨਮੀਏਮਿਠੇਦੇਦਿਲਨੂੰਆਗਾਹਹੋਈਜੋਨਾਨਕਜੀਭਲਾਫਕੀ
ਰਹੈਪਰਜੇਅਸਾਨੂੰਮਿਲੇਤਾਂਅਸੀਇਉਨਿਚੋੜਲੀਏਜਿਉਨਿੰਬੂਵਿਚੋਰਸਨਿਚੋ
ੜਲਈਦਾਹੈਤਾਂਗੁਰੂਜੀਕਹਿਆਮਰਦਾਨਿਆਸੇਖਮਿਠਾਕੀਆਖਦਾਹੈਤਾਂ
ਮਰਦਾਨੇਕਹਿਆਗੁਰੂਜੀਤੇਰਾਜੀਤਹੇਵਜਾਇਆਵਜਦਾਹੈਤਾਂਸ੍ਰੀਗੁਰੂਜੀਕ
ਹਿਆਮਰਦਾਨਿਆਜੇਮੀਆਂਮਿਠਾਅਸਾਨੂੰਮਿਲੇਗਾਤਾਂਅਸੀਇਉਕਰੇਂਗੇਜਿ
ਸਤਰਾਂਰੀਨਾਪੀੜਲਈਦਾਹੈਤਾਂਮੀਏਮਿਠੇਨੂੰਇਕਦਿਨਮੁਰੀਦਾਂਨੇਕਹਿਆਜੋ
ਚਲੋਨਾਨਕਜੀਦਾਦੀਦਾਰਕਰਆਵੀਏਅਤੇਪੀਰਜੀਤੁਸਾਅਗੇਇਉਫੁਰਮਾ
ਇਆਸੀਜੋਨਾਨਕਜੀਮਿਲੇਗਾਤਾਂਨਿੰਬੂਦੀਤਰਾਂਨਿਚੋੜਲਵਾਂਗੇਤਾਂਮੀਏਮਿ
ਠੇਨੇਕਹਿਆਭਾਈਸਾਨੂੰਰਬੋਂਜਬਾਬਆਯਾਹੈਜੋਮੀਏਮਿਠੇਨੂੰਗੰਨੇਦੀਤਰਾਂਪੀ
ੜਲਵਾਂਗੇਤਾਂਮੁਰੀਦਾਂਨੇਕਹਿਆਮੀਯਾਂਮਿਠਾਜੀਨਾਨਕਜੀਤੁਹਾਡੇਨਾਲੋਜੋਰਦ
ਲਾਹੈਰਲੋਸਾਈਦੇਪਿਆਰੇਹੈਨਨਾਨਕਜੀਨੂੰਮਿਲਨਾਚਾਹੀਦਾਹੈਤਾਂਮੀਆਂਮਿਠਾ
ਮੁਰੀਦਾਂਨੂੰਲੈਕੇਨਾਲਆਪਨੇਬਾਬੇਨਾਨਕਨੂੰਆਇਮਿਲਿਆਆਪਸਮੇਂਗੋ

ਸਟ ਹੋਈ ਤਾਂ ਪਾਤਿਸ਼ਾਹ ਗੁਰੂ ਨਾਨਕ ਜੀ ਨੇ ਸਬਦ ਕਹਿਆ। ਸਿਰੀਰਾਗੁ ਮਹਲਾ ੧ ੩੮੩
॥ਮਨਮੁਖ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ॥ ਗੁਰ ਬਿਨ ਕੋ ਨ ਦਿਖਾਵਈ ਅੰ-
ਧੀ ਆਵੈ ਜਾਇ॥ ਗਿਆਨ ਪਦਾਰਥ ਖੋਇਆ ਠਗਿਆ ਮੁਠਾ ਜਾਇ॥੧॥ ਬਾਬਾ ਮਾਇਆ
ਭਰਮ ਭੁਲਾਇ॥ ਭਰਮ ਭੁਲੀ ਡੋਹਾਗਣੀ ਪਿਰ ਅੰਕ ਸਮਾਇ॥੧॥ ਰਹਾਉ॥ ਭੂਲੀ
ਫਿਰੈ ਦਿਸੰਤਰੀ ਭੂਲੀ ਗ੍ਰਿਹ ਤਜ ਜਾਇ॥ ਭੂਲੀ ਡੂਗਰ ਥਲ ਚੜੈ ਭਰਮੈ ਮਨ ਡੋਲਾਇ॥
ਧੁਰਹੁ ਵਿਛੁੰਨੀ ਕਿਉ ਮਿਲੈ ਗਰਬ ਮੁਠੀ ਬਿਲਲਾਇ॥੨॥ ਵਿਛੁੜਿਆ ਗੁਰ ਮੇਲ-
ਸੀ ਹਰਿ ਰਸ ਨਾਮ ਪਿਆਰ॥ ਸਾਚ ਸਹਜ ਸੋਭਾ ਘਣੀ ਹਰਿ ਗੁਣ ਨਾਮ ਅਧਾਰ॥
ਜਿਉ ਭਾਵੈ ਤਿਉ ਰਖ ਤੂੰ ਮੈ ਤੁਝ ਬਿਨ ਕਵਨ ਭਤਾਰ॥੩॥ ਅਖਰ ਪੜਿ ਪੜਿ ਭੁਲੀਐ-
ਭੇਖੀ ਬਹੁਤ ਅਭਿਮਾਨ॥ ਤੀਰਥ ਨਾਤਾ ਕਿਆ ਕਰੈ ਮਨ ਮੈ ਮੈਲ ਗੁਮਾਨ॥ ਗੁਰ ਬਿਨ
ਕਿਨ ਸਮਝਾਈਐ ਮਨ ਰਾਜਾ ਸੁਲਤਾਨ॥੪॥ ਪ੍ਰੇਮ ਪਦਾਰਥ ਪਾਈਐ ਗੁਰਮੁਖ
ਤਤ ਵੀਚਾਰ॥ ਸਾਧਨ ਆਪ ਗਵਾਇਆ ਗੁਰ ਕੈ ਸਬਦ ਸੀਗਾਰ॥ ਘਰ ਹੀ ਸੋ ਪਿ-
ਰ ਪਾਇਆ ਗੁਰ ਕੈ ਹੇਤ ਅਪਾਰ॥੫॥ ਏਹੁ ਸਬਦ ਸੁਣ ਕੇ ਮੀਏਂ ਮਿਠੇ ਕਹਿਆ
ਹਥ ਜੋੜ ਕੇ ਹੇ ਨਾਨਕ ਜੀ ਤੁਸੀ ਬਜੁਰਗ ਹੋ ਸਾਹਿਬ ਨੇ ਆਪ ਨੂੰ ਬਡੀ ਬਜੁਰਗੀ ਬਖ-
ਸੀ ਹੈ ਤਾਂ ਬਾਬੇ ਨੇ ਕਹਿਆ ਮੀਆਂ ਮਿਠਾ ਜੇਹੜੇ ਮਨਮੁਖ ਹੈਨ ਸੋ ਆਪਨੇ ਗੁਰਾਂ ਬਾਝੀ ਭੁ-
ਲੇ ਹੋਏ ਹੁੰਦੇ ਹੈਨ ਓਨਾਂ ਨੂੰ ਢੋਹ ਨਾ ਲੋਕਾਂ ਵਿਚ ਠੌਰ ਨਹੀ ਮਿਲਦੀ ਗੁਰਾਂ ਬਿਨਾ ਓਨਾਂ ਨੂੰ ਕੋ-
ਈ ਨਹੀ ਰਾਹ ਦਿਖਾਵਦਾ ਗੁਰਾਂ ਬਾਝੀ ਬਿਨਾ ਅਗਿਆਨੀ ਅੰਧੇ ਆਵਦੇ ਜਾਂਦੇ ਹੈਨ ਜਿਨ੍ਹਾਂ ਨੇ ਆ-
ਪਨੇ ਗੁਰਾਂ ਦਾ ਨਾਮ ਅਤੇ ਗਿਆਨ ਖੋਇਆ ਹੈ ਸੋ ਠਗੇ ਅਤੇ ਮੁਠੇ ਜਾਂਦੇ ਹੈਨ ਬਾਬਾ ਜ-
ਗਤ ਮਾਇਆ ਦੇ ਭਰਮ ਵਿਚ ਭੁਲਾ ਹੋਇਆ ਹੈ ਜੋ ਭੂਲੀਆਂ ਹੈਨ ਸੋ ਦੋਹਾਗਨੀਆਂ
ਹੈਨ ਜੋ ਆਪਨੇ ਪਿਰ ਦੇ ਅੰਕ ਵਿਚ ਨਹੀ ਸਮਾਵਦੀਆਂ ਓਹ ਭੂਲੀਆਂ ਹੋਈਆਂ ਘ-
ਰ ਨੂੰ ਤਿਆਗ ਕੇ ਬਨ ਨੂੰ ਜਾਂਦੀਆਂ ਹੈਨ ਭੁਲੀ ਹੋਈ ਪਰਬਤਾਂ ਉਤੇ ਤੇ ਥਲਾਂ ਵਿਚ ਫਿ-
ਰਦੀਆਂ ਹੈਨ ਗਰਬ ਕਰਕੇ ਪਿਰ ਸੇ ਵਿਛੁੰਨੀਆਂ ਹੈ ਤਿਨ ਕਾ ਮਿਲਨਾ ਦੂਰ ਹੋਇਆ ਹੈ
ਜੇਹੜੀ ਪਰਮੇਸਰ ਦੇ ਨਾਮ ਨੂੰ ਧਿਆਵਦੀ ਹੈ ਸੋ ਜਨਮ ਦੀ ਵਿਛੁੜੀ ਫੇਰ ਮਿਲ-
ਦੀ ਹੈ ਜਿਸ ਨੂੰ ਸਚ ਸਹਜ ਤੇ ਨਾਮ ਪਰਾਪਤ ਹੋਂਦਾ ਹੈ ਉਸੇ ਕੀ ਸੋਭਾ ਹੋਂਦੀ ਹੈ ਭਰਤਾ
ਸਰਬ ਕਾ ਪਰਮੇਸਰ ਹੈ ਅਤੇ ਜੇ ਮਨ ਕੀ ਹਉਮੈ ਮੈਲ ਦੂਰ ਹੁੰਦੀ ਹੈ ਤਾਂ ਤੀਰਥਾਂ ਦਾ
ਨਾਵਣ ਭੀ ਤੇ ਭੇਖ ਭੀ ਸਭ ਸੁਫਲ ਹੋਂਦਾ ਹੈ ਤੇ ਸਤਿਗੁਰਾਂ ਦੇ ਸਬਦ ਤੋਂ ਬਿਨਾ ਇਸ
ਮਨ ਨੂੰ ਸਮਝ ਨਹੀ ਆਵਦੀ ਤੇ ਗੁਰਾਂ ਦੇ ਸਬਦ ਕਰਕੇ ਪ੍ਰੇਮ ਕਾ ਪਦਾਰਥ ਪਰਾ-
ਪਤ ਹੋਂਦਾ ਹੈ ਅਰ ਤਤ ਕੇ ਵਿਚਾਰ ਕਰਕੇ ਦੇਹ ਅਭਿਮਾਨ ਮਿਟ ਜਾਂਦਾ ਹੈ ਤਾਂ ਸਭ ਸੇ

੩੯੫ ਵਿਚ ਪਰਮੇਸਰਜਾਣਤੇਹੈਂ ਏਹੁ ਸਬਦ ਸੁਨਕੇ ਮੀਆਮਿਠਾਮੁਰੀਦਾਂਦੇ ਸਮੇਤ ਗੁਰੂ ਜੀ
ਕੇਚਰਨਾਪਰਗਿਰਪਿਆ ਅਤੇ ਕਹਾ ਗੁਰੂ ਜੀ ਮੈਨੂੰ ਆਪਨਾਸਿਖਕਰੀਏ ਤਾਂ ਗੁਰੂਜੀ
ਨੇਆਖਿਆ ਮੀਆਮਿਠਾ ਪਰਮੇਸਰਦੀ ਬੰਦਗੀ ਕਰੋ ਅਭਿਮਾਨਕੋ ਛੋੜ ਕਰ ਅਤੇ
ਜੋ ਪਰਮੇਸਰਕੀ ਬੰਦਗੀ ਵਾਲਾਮਿਲੇ ਉਸਕੇ ਸਾਥ ਬਰਾਬਰੀ ਨਾ ਕਰਨੀ ਉਸਦੇਅ
ਗੇ ਸਿਰ ਝੁਕਾਇਆ ਕਰੋ ਸਾਈ ਸਭੇ ਵਿਚ ਅਤੇ ਬੰਦਗੀ ਵਾਲਿਆਂ ਵਿਚ ਭੇਦ ਨਹੀਂ
ਦਾਇਕੋ ਸਮਝਕੇ ਦਿਲੋ ਦੂਜਾ ਭਾਉ ਦੂਰ ਕਰੋ ਤਾਂ ਮੀਏ ਮਿਠੇ ਨੇ ਕਹਿਆ ਪਹਿਲੇ-
ਖੁਦਾਇਕਾ ਨਾਮ ਹੈ ਦੂਜਾ ਨਬੀ ਰਸੂਲ ਹੈ ਜੋ ਕਲਮਾ ਇਨਾਦਾ ਆਖੀਦਾ ਹੈ ਤਾਂ ਦਰਗ
ਹ ਵਿਚ ਕਬੂਲ ਹੋਈਦਾ ਹੈ ਤਾਂ ਗੁਰੂ ਜੀ ਨੇ ਕਹਿਆ ਸੁਣੋ ਮੀਆ ਜੀ ਉਸ ਪਰਮੇਸਰ
ਦੇ ਦਰ ਉਪਰ ਦੂਜਰੇ ਦੀ ਜਾਗਾ ਨਹੀ ਜੋ ਕੋਈ ਓਥੇ ਗਹਿਆ ਹੈ ਸੋ ਏਕਤਾਹੀ ਹੋਇ
ਕੇ ਗਹਿਆ ਹੈ ਤਾਂ ਮੀਏ ਮਿਠੇ ਨੇ ਹੋਰ ਸਵਾਲ ਕੀਤਾ ਹੇ ਗੁਰੂ ਜੀ ਕਿਦੇ ਤੇਲ ਬਿਨਾ ਭੀ
ਦੀਵਾ ਬਲਦਾ ਹੈ ਤਾਂ ਗੁਰੂ ਨਾਨਕ ਜੀ ਨੇ ਇਕ ਸਬਦ ਕਹਿਆ॥ ਸਿਰੀਰਾਗੁ ਮਃ੧
ਅਛਲ ਛਲਾਈ ਨਹਿ ਛਲੈ॥ ਨਹਿ ਘਾਉ ਕਟਾਰਾ ਕਰ ਸਕੈ॥ ਜਿਉ ਸਾਹਿਬ ਰਾਖੈ ਤਿ
ਉ ਰਹੈ॥ ਇਸੁ ਜਲੋਭੀ ਕਾ ਜੀਉ ਟਲ ਪਲੈ॥੧॥ ਬਿਨ ਤੇਲ ਦੀਵਾ ਕਿਉ ਜਲੈ॥੧॥ ਰਹਾਉ
॥ ਪੋਥੀ ਪੁਰਾਣ ਕਮਾਈਐ॥ ਭਉ ਵਟੀ ਇਤੁ ਤਨਿ ਪਾਈਐ॥ ਸਚੁ ਬੂਝਣੁ ਆਣਿ ਜਲਾ
ਈਐ॥੨॥ ਇਹੁ ਤੇਲੁ ਦੀਵਾ ਇਉ ਜਲੈ॥ ਕਰਿ ਚਾਨਣੁ ਸਾਹਿਬ ਤਉ ਮਿਲੈ॥੧॥ ਰਹਾਉ॥ ਇ
ਤੁ ਤਨਿ ਲਾਗੈ ਬਾਣੀਆ॥ ਸੁਖੁ ਹੋਵੈ ਸੇਵ ਕਮਾਣੀਆ॥ ਸਭ ਦੁਨੀਆ ਆਵਣ ਜਾ
ਣੀਆ॥੩॥ ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥ ਕਹੁ
ਨਾਨਕ ਬਾਹ ਲੁਡਾਈਐ॥੪॥੧॥ ਜਾਂ ਸ੍ਰੀ ਗੁਰੂ ਜੀ ਏਹੁ ਸਬਦ ਕਹਿਆ ਤਾਂ-
ਮੀਏ ਮਿਠੇ ਨੇ ਅਰਜ ਕੀਤੀ ਹੇ ਗੁਰੂ ਜੀ ਪੜੇ ਹੋਏ ਕਬੂਲ ਕਿਉ ਨਹੀ ਪਉਦੇ ਅ
ਤੇ ਓਹੁ ਪੋਥੀਆ ਪੁਰਾਣ ਕੇਹੜੇ ਹੈਨ ਜਿਨਾਨੂੰ ਪੜ ਕਰਕੈ ਪਰਮੇਸਰ ਨੂੰ ਸਹੀ ਕਰੀ
ਏ ਅਤੇ ਓਹ ਦਰਵੇਸ ਕੌਨ ਹੈਨ ਜੋ ਪਰਮੇਸਰ ਦੇ ਦਰ ਦੀ ਲਾਇਕ ਹੈਨ ਅਤੇ ਰੋਜਾ
ਓਹੁ ਕੌਨ ਹੈ ਜਿਸ ਰੋਜੇ ਦੇ ਰਖਨੇ ਤੇ ਦਿਲ ਬਾਇਕ ਰਹਿੰਦਾ ਹੈ ਅਤੇ ਓਹੁ ਨਿਵਾਜ ਕੋਣ ਹੈ
ਨ ਜੋ ਜਿਨਾ ਨਿਵਾਜਾ ਕਰਨੇ ਤੇ ਪਰਮੇਸਰ ਨਜਰ ਕਰੇ ਤਾਂ ਸ੍ਰੀ ਗੁਰੂ ਜੀ ਨੇ ਇਕ ਸਬ
ਦ ਕਹਿਆ॥ ਮਾਰੂ ਮਹਲਾ੧ ਅਲਹ ਅਗਮ ਖੁਦਾਈ ਬੰਦੇ॥ ਛੋਡਿ ਖਿਆਲੁ
ਦੁਨੀਆ ਕੇ ਧੰਧੇ॥ ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ॥੧॥
॥ ਸਚੁ ਨਿਵਾਜ ਯਕੀਨੁ ਮੁਸਲਾ॥ ਮਨਸਾ ਮਾਰਿ ਨਿਵਾਰਿਹੁ ਆਸਾ॥ ਦੇਹ ਮਸੀਤਿ ਮ
ਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ॥੨॥ ਸਰਾ ਸਰੀਅਤਿ ਲੇ ਕੰਮਾਵਹੁ॥ ਤਰੀ

੫੭੪ ਸਲੋਕੁ ਪਹਿਲਾ ਸਲੋਕੁ॥ ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥ ਜਪੁ ॥ਆਦਿ ਸਚੁ ਜੁਗਾਦਿ ਸਚੁ॥
ਹੈਭੀ ਸਚੁ ਨਾਨਕ ਹੋਸੀਭੀ ਸਚੁ॥੧॥ ਬੱਚਾ ਜੋ ਮੇਰੇ ਆਖਣ ਦੀਆ ਪੌੜੀਆ ਹੈ
ਨ ਸੋ ਦਰਤੇ ਲੈਕਰ ਸੋ ਤੂੰ ਪੜ੍ਹਦਾ ਜਾਹੁ ਤੇ ਰਾਸ ਕਰਕੇ ਸੁਨਾਉ॥ ਏਹੁ ਸਾਰਾ ਜ
ਪਜੀ ਮੁਖਵਾਕ ਬਾਬੇ ਜੀ ਦੇ ਹੈਨ ਅੰਗਦ ਜੀ ਪੜ੍ਹ ਸੁਣਾਯਾ ਗੁਰੂ ਜੀ ਪ੍ਰਸੰਨ ਹੋ
ਏ ਤੇ ਕਹਾ ਸ਼ਾਬਾਸ਼ ਬਚਾ ਅੰਗਦਾ ਏਹੁ ਸਲੋਕ ਤੇ ਪਉੜੀਆਂ ਇਥਾਊ ਹੀ ਲੋੜ੍ਹੀ
ਦੀਆ ਹੈਨ ਹੋਰ ਸਭ ਬਾਣੀ ਗੁਰੂ ਜੀ ਕੇ ਮੁਖਵਾਕ ਅੰਮ੍ਰਿਤ ਰੂਪ ਹੈਂ॥ ਜਿਉ ਸਾ
ਹਵੇ ਸਰਿਦ ਨੂੰ ਖੋਟਾ ਖਰਾ ਵਟੇਕਾ ਰੁਪਯਾ ਪ੍ਰਖਣਾ ਆਵਦਾ ਹੈ ਤਾਂ ਉਸ ਤਾਂ ਦਪ੍ਰ
ਸੰਨ ਹੋਕਰ ਆਪਨ ਫੇਦਾ ਭਾਈਵਾਲ ਕਰ ਬਹਾਵਦਾ ਹੈ ਤਿਸੀ ਤਰਾਂ ਅੰਗਦ ਜੀ ਪ
ਬਾਬਾ ਜੀ ਪ੍ਰਸੰਨ ਹੋਇ ਕਰ ਬਾਣੀ ਦਾ ਖਜਾਨਾ ਅੰਗਦ ਦੇ ਹਵਾਲੇ ਕੀਤਾ ਸੰਸਾਰ ਕੇ
ਤਾਰਨੇ ਕੋ ਅਠਤੀ ਪਉੜੀਆ ਜਪਜੀ ਕੀਤਾ ਸਵਾ ਪਹਿਰ ਰਾਤ ਰਹਿੰਦੀ ਬਾਬੇ ਜੀ
ਤੇ ਅੰਗਦ ਜੀ ਇਸਨਾਨ ਕਰਕੇ ਜਪਜੀ ਸੁਣਿਆ ਬਾਬਾ ਜੀ ਤਾੜੀ ਲਾਇ ਬੈਠੇ
ਅੰਗਦ ਜੀ ਸੁਣਾਯਾ ਤਾਂ ਬਾਬਾ ਜੀ ਸਚੀ ਦਰਗਾਹਿ ਕੇ ਸ੍ਰੀ ਠਾਕੁਰ ਜੀ ਕੋ ਸੁਣਾ-
ਯਾ ਪਾਰਬ੍ਰਹਮ ਜੀ ਬਹੁਤ ਖੁਸੀ ਹੋਏ ਠਾਕੁਰ ਜੀ ਕਹਾ ਹੇ ਨਾਨਕ ਜੀ ਜੋ ਪ੍ਰਾਣੀ ਇ
ਸ ਜਪ ਕੋ ਪੜ੍ਹੇਗਾ ਸੰਸਾਰ ਭਉਜਲ ਤੇ ਪਾਰ ਪਰੇਗਾ ਤੂੰ ਸੰਸਾਰ ਵਿਚ ਇਸ ਜਪ
ਕੋ ਪ੍ਰਗਟ ਕਰ ਤਾਂ ਬਾਬਾ ਜੀ ਗੁਰੂ ਅੰਗਦ ਜੀ ਕੋ ਆਇ ਕਰ ਕਹਾ ਬੱਚਾ ਇਤ ਸੀ
ਜਮ ਜਪ ਪੜ੍ਹਨਾ ਇਸਨਾਨ ਕਰਕੇ ਹਿਤ ਚਿਤ ਲਾਇਕੇ ਹੋਰ ਸਪਾਸਿਓਂ ਮਨ ਹਟਾ
ਇਕੇ ਜਪਜੀ ਪੜ੍ਹਨਾ ਜੋ ਪਹਿਰ ਰਾਤ ਰਹੇ ਨਾਇਕੇ ਜਪ ਪੜ੍ਹੇਗਾ ਸੋ ਸਾਧ ਸੰਗਤ
ਮੈਂ ਵਾਸਾ ਪਾਏਗਾ ਤਿਨ ਘੜੀ ਰਾਤ ਰਹੇ ਤੇ ਜਪ ਪੜ੍ਹੇ ਤਾਂ ਜਮ ਕੀ ਸਾਸਨਾ ਤੇ ਬਚ
ਰਹੈਗਾ ਜੋ ਪ੍ਰਾਣੀ ਘੜੀ ਰਾਤ ਰਹੇ ਨਾਇਕੇ ਜਪਜੀ ਪੜ੍ਹੈ ਮੇਰੀ ਪੁਰੀ ਮੇਂ ਵਾਸਾ ਪ
ਵੈਗਾ ਜੋ ਪ੍ਰਾਣੀ ਸਦੀਵ ਕਾਲ ਮੇਰੀ ਬਾਣੀ ਨਾਲ ਰਚੇਗਾ ਕੀਰਤਨ ਕਰੇਗਾ ਅ
ਠ ਮੇਰੇ ਧਿਆਨ ਮੈਂ ਰਹੇਗਾ ਮੈਂ ਉਸ ਕੇ ਸਦਾ ਹੀ ਅਧੀਨ ਰਹਾਂਗਾ ਉਸ ਕੇ ਅੰਗ ਸੰ-
ਗ ਹੋਵਾਂਗਾ ਜੋ ਕੁਛ ਓਹੁ ਕਹੇਗਾ ਮੈ ਮਨਾਂਗਾ ਉਸ ਕਾ ਪਾਪ ਪੁੰਨ ਸਭ ਬਖਸਾਂਗਾ
ਫੇਰ ਅੰਗਦ ਜੀ ਹਥ ਜੋੜ ਕੇ ਅਰਦਾਸ ਕੀਤੀ ਜੀ ਸਚੇ ਪਾਤਿਸਾਹੁ ਮਹਾਦੇਵ ਕੇ
ਮੰਤ੍ਰ ਜੋ ਹੈਨ ਚਲਾਏ ਚਲਦੇ ਕਰਾਏ ਕਰੀਦੇ ਸਦਿਆ ਆਵਦਾ ਹੈ ਮਾਰਿਆ ਮ
ਰਦਾ ਹੈ ਰਖਿਆ ਰਹਿੰਦਾ ਹੈ ਮੋਹਨ ਵਸੀਕਰਨ ਉਚਾਟਨ ਮਾਰਨ ਸਭ ਕੁਛ ਹੋਂਦਾ
ਹੈ ਉਸ ਕੀਆ ਬਿਧਾ ਮੰਤ੍ਰ ਸਭ ਕੁਛ ਹੈਨ ਇਸ ਜਪ ਮੰਤ੍ਰ ਦੀ ਬਿਧ ਕਿਉਂਕਰ ਹੈ

ਤਾਂ ਬਾਬੇ ਕਹਾ ਬਚਾ ਓਹ ਮੰਤ੍ਰ ਆਪੋ ਆਪਣੀ ਮਖਸੂਦੀ ਚਲਦੇ ਹੈਨ ਇਉ ਨਹੀ ਚਲਦੇ ਤੇ ੫੭੫
ਓਨੰ ਮੰਤ੍ਰਾਂ ਦੇ ਕਰਨ ਕਰਾਵਨ ਵਾਲੇ ਨਰਕ ਨੂੰ ਜਾਂਦੇ ਹਨ ਅਤੇ ਏਹੁ ਜਪਜੀ ਮੰਤ੍ਰ ਸ੍ਰੀ ਨਿਰੰਕਾ
ਰਦੀ ਆਗਿਆ ਨਾਲ ਹੋਯਾ ਹੈ ਸੰਸਾਰ ਕੇ ਮੁਕਤ ਕਰਨੇ ਕੋ ਜੋ ਕੋਈ ਇਸਦੀ ਰਹਿਤ ਰਹੈਗਾ ਉ
ਸਦੇ ਲੋਕ ਪ੍ਰਲੋਕ ਦੇ ਕਾਰਜ ਸਭ ਸੌਰਨਗੇ ਸਭ ਮਖਸੂਦ ਹਾਸਲ ਹੋਨਗੇ ਸਭ ਕਾਰਜਾਂ
ਕੋ ਇਕ ਜਪ ਮੰਤ੍ਰ ਬਹੁਤ ਹੈ ਜੋ ਸਿਖ ਸਦਾ ਪਹਿਰ ਰਾਤ ਰਹੇ ਨਾਇਕੇ ਪੜ੍ਹੇਗਾ ਓਹ ਜੀਵਦਾ ਹੀ
ਮੁਕਤ ਹੈ ਮੈਂ ਆਪਨੇ ਲੋਕ ਵਿਚ ਉਸਨੂੰ ਜਗਾ ਦੇਵਾਂਗਾ ਮੇਰਾ ਨਿਕਟ ਵਰਤੀ ਹੋਵੈਗਾ ਸੁ
ਣ ਬਚਾਂ ਤੁਸਾਂ ਸੰਸਾਰ ਕੋ ਏਹੁ ਜਪ ਮੰਤ੍ਰ ਦ੍ਰਿੜਾਵਨਾ ਬਾਣੀ ਮੈਂ ਲਾਵਣਾ ਸਿਖਾਂ ਕੋ ਨਿਰੰਕਾਰ
ਜੀ ਕੀ ਆਗਿਆ ਹੈ ਨਾਲ ਆਪਨੇ ਮੁਕਤ ਲੈ ਜਾਵਣਾ ਅੰਗਦ ਜੀ ਕੋ ਰਾਵੀ ਨ੍ਹੈ ਕੇ ਕਨਾਰੇ ਪ
ਜਪੁ ਮਹਾਤਮ ਅੰਗਦ ਜੀ ਕੋ ਸੁਣਾਯਾ॥ ਏਹੁ ਜਪ ਕਰਤੇ ਪੁਰਖ ਕਾ ਸਚ ਨਾਨਕ ਕਥੀ
ਆ ਬਖਯਾ ਜਗਤ ਉਧਾਰਨ ਕਾਰਨੇ ਧੁਰਹੁ ਹੋਆ ਫੁਰਮਾਣਾ ਅੰਮ੍ਰਿਤ ਵੇਲਾ ਸਚ ਨਾਮ ਜਪ
ਜਪੀਐ ਕਰ ਇਸਨਾਨਾ ਹਿਤ ਚਿਤ ਕਰ ਜਪ ਜੋ ਪੜ੍ਹੈ ਸੋ ਪਾਵਹਿ ਦਰਗਹ ਮਾਨਾ ਜੰਮਣ
ਮਰਣ ਕਟੀਐ ਜੋ ਜਪ ਸੰਗ ਲਾਵੈ ਧਿਆਨਾ ਜਿਉ ਕਿਉ ਕਰ ਕੈ ਜਪ ਪੜ੍ਹੈ ਸੋ ਅਉ ਸਰ-
ਜਿਤੇ ਨਿਦਾਨਾ ਜੋ ਮਨ ਸਾਮਨੇ ਮੇ ਧਰੈ ਸੋ ਪੂਰਨ ਕਰੈ ਭਗਵਾਨਾ ਅਹਿਨਿਸ ਜਪ ਜਪ
ਰਹੈ ਦਾਸ ਨਾਨਕ ਵੀ ਜੈਵਾਨਾ॥੧॥ ਇਕ ਦਿਨ ਬਾਬਾ ਜੀ ਅੰਗਦ ਜੀ ਕੋ ਕਹਾ ਬਚਾਂ ਤੁਧ
ਸੇਵਾ ਬਹੁਤ ਕੀਤੀ ਹੈ ਪਰ ਕਿਛ ਮੰਗਿਓ ਨਾਹੀ ਅੰਗਦ ਜੀ ਕਹਾ ਗੁਰੂ ਜੀ ਜੋ ਕੁਛ ਲੋੜ
ਆਹੀ ਸੋ ਤੁਸ ਸਭ ਮਿਟਾਇ ਛਡੀ ਹੈ ਪਰ ਜੀ ਸੁੰਨ ਸਮਾਧੀ ਦਾ ਦਰਸਨ ਕਰਵਾਓ ਤਾਂ
ਗੁਰੂ ਨਾਨਕ ਜੀ ਕਹਾ ਬਚਾਂ ਸਮੁੰਦ੍ਰ ਕੇ ਕੰਢੇ ਜਾਹੁ ਉਨਾਨੂੰ ਵੇਖ ਆਉ ਤਾਂ ਅੰਗਦ ਜੀ ਗਏ
ਸਮੁੰਦ੍ਰ ਕੇ ਕਿਨਾਰੇ ਜਾਇ ਖੜ੍ਹੋਤੇ ਤਾਂ ਇਕ ਸਾਧੂ ਆਯਾ ਤਿਸ ਨਾਲ ਰਲ ਕੇ ਪਾਰ ਗਏ ਇ
ਕ ਵਸਤੀ ਮੈਂ ਜਾਇ ਵੜੇ ਤਾਂ ਸਿਖਾਂ ਪੁਛਿਆ ਤੂੰ ਕਿਥੋ ਆਯਾ ਹੈਂ ਅੰਗਦ ਜੀ ਕਹਾ ਮੈ ਬਾਬੇ
ਨਾਨਕ ਜੀ ਪਾਸੋ ਆਯਾ ਹਾਂ ਸਿਖਾਂ ਕਹਾ ਗੁਰੂ ਜੀ ਇਥੇ ਨਹੀ ਆਂਵਦਾ ਏਹੁ ਸਭ ਵਸਤੀ
ਆ ਓਸੇ ਦੀਯਾ ਹੀ ਹੈਨ ਤਾਂ ਅੰਗਦ ਜੀ ਕਹਾ ਭਾਈ ਗੁਰੂ ਜੀ ਆਵੈਗਾ ਤਾਂ ਓਨਾ ਸਿਖਾਂ
ਅੰਗਦ ਜੀ ਦੀ ਸੇਵਾ ਬਹੁਤ ਕੀਤੀ ਸਵੇਰੇ ਤੁਰਿਆ ਤਾਂ ਓਨਾ ਦੇ ਹਥ ਮੂੰਹ ਕਾਲੇ ਕੀਤੇ
ਹੋਏ ਦੇਖੇ ਤਾਂ ਓਨਾਨੂੰ ਪੁਛਿਆ ਭਾਈ ਸੁੰਨ ਸਮਾਧੀਆਂ ਦੀ ਨਗ੍ਰੀ ਏਹੋ ਹੈ ਤਾਂ ਓਨਾ ਕਹਾ
ਅਗਲੀ ਹੈ ਅੰਗਦ ਜੀ ਆਗੇ ਗਏ ਤਾਂ ਰਾਤ ਰਹੇ ਓਨਾ ਬਹੁਤ ਟਹਿਲ ਕੀਤੀ ਤਾਂ ਸਵੇਰੇ
ਅੰਗਦ ਜੀ ਡਿਠਾ ਤਾਂ ਓਨਾ ਦੇ ਮੂੰਹ ਸੂਰਾਂ ਦੇ ਹਨ ਓਨਾਨੂੰ ਪੁਛਿਆ ਤਾਂ ਓਨਾ ਭੀ ਸੁੰਨ ਸਮਾਧੀ
ਆਂ ਦੀ ਨਗ੍ਰੀ ਅਗਾਹਾ ਹੀ ਦਸੀ ਓਥੋ ਟੁਰ ਕੇ ਅਗੇ ਰਾਤ ਜਾਇ ਰਹੇ ਓਨਾ ਭੀ ਸੇਵਾ ਬਹੁਤ
ਕੀਤੀ ਤਾਂ ਓਨਾ ਦੇ ਮੂੰਹ ਪਿਛਾਹਾਂ ਨੂੰ ਫਿਰੇ ਦੇਖੇ ਤਾਂ ਓਨਾ ਪਾਸੋ ਪੁਛਿਆ ਓਨਾ ਭੀ ਅਗਾਹਾ

੫੧੬ ਦਸੀ ਤਾਂ ਓਥੇ ਜਾਕੇ ਡਿਠਾ ਤਾਂ ਓਨਾਦੀ ਧੌਣ ਵਿਚ ਕਿਲੀਆ ਠੁਕੀਆ ਹੋਈਆ ਹੈਨ ਜੇ ਓਥੋਂ
ਪੁਛਿਆ ਤਾਂ ਓਨਾ ਭੀ ਸੁੰਨਸਮਾਧੀਯਾਵੀ ਨਗ੍ਰੀ ਅਗੇ ਹਈ ਤਾ ਅਗੇ ਗਏ ਤਾਂ ਅਪਛਰਾਂ ਦੇ ਦੇਸ
ਜਾਇ ਪਹੁੰਚੇ ਜਾਂ ਰਾਤ ਪਈ ਤਾਂ ਅਪਛਰਾਂ ਬਹੁਤ ਸੁੰਦਰ ਹੈਨ ਓਨਾ ਮਨੁਖਾਨੂੰ ਟੰਗ ਦਿਤਾ
ਕਿ ਜੋ ਹੇਠ ਇਕ ਕਿਸੇ ਹੇਠ ਦੋਇ ਬੈਠੀਆਂ ਲਗੀਆ ਮਰਦਾਨੂੰ ਵਢ ਵਢ ਕੇ ਖਾਣ ਤਾਂ ਮ
ਰਦ ਹਾਇ ਹਾਇ ਪੁਕਾਰਨ ਤੇ ਅਪਛਰਾ ਛਡਨ ਨਾਹੀ ਜੇ ਓਨਾ ਬੀ ਪੁਛਿਆ ਤਾ ਓਨਾ ਭੀ
ਅਗਾਹਾ ਹੀ ਨਗ੍ਰੀ ਦਸੀ ਤੇ ਅਗੇ ਜਾਇਕੇ ਡਿਠਾ ਤਾਂ ਕਿਲੇ ਠੋਕੇ ਹੈਨ ਤੇ ਮਨੁਖ ਕੋਈ ਨਹੀ
ਅੰਗਦ ਜੀ ਕਹਾ ਦੇਖਰਲੀਏ ਤਾਂ ਰਾਤ ਪਈ ਤੇ ਅਸਵਾਰ ਆਏ ਕੁਦਰਤ ਦੇ ਉਤਰੇ ਮੰਜੀ
ਆ ਪਾਈਆ ਤੇ ਇਕ ਮੰਜੀ ਅੰਗਦ ਜੀ ਕੋ ਭੀ ਮਿਲੀ ਤਾਂ ਓਨਾਨੂੰ ਬਾਲੀਯਾ ਰਕੇ ਬੀਯਾ
ਵਿਚ ਭੋਜਨ ਆਯਾ ਆਪੋ ਆਪਨਾ ਸਭਨਾ ਖਾਧਾ ਤਾਂ ਗੁਰੂ ਅੰਗਦ ਜੀ ਭੀ ਪ੍ਰਸਾਦਿ ਛਕ
ਕੇ ਸੁਤਾ ਤੇ ਓਹ ਭੀ ਸੁਤੇ ਸਵੇਰ ਹੁੰਦੀ ਨੂੰ ਸਭ ਚਲੇ ਗਏ ਤਾਂ ਅੰਗਦ ਜੀ ਕਹਾ ਭਾਈ ਪੁਛਿ
ਓਨਾ ਹੀ ਜੋ ਸੁੰਨਸਮਾਧੀ ਏਹੁ ਹੈਨ ਜਾ ਰਾਤ ਪਈ ਤਾਂ ਫੇਰ ਉਸੀ ਤਰਾਂ ਆਏ ਤੇ ਪ੍ਰਸਾਦਿ ਛਕ
ਕੇ ਬੈਠੇ ਤਾਂ ਅੰਗਦ ਜੀ ਪੁਛਿਆ ਭਾਈ ਸੁੰਨਸਮਾਧੀ ਤੁਸੀ ਹੋ ਤਾਂ ਓਨਾ ਕਹਿਆ ਸਾਡਾ ਕਿ
ਸੇ ਨਾਲ ਕੀ ਪਰੋਜਨ ਹੈ ਜੋ ਅਸੀ ਕਿਸੇ ਨਾਲ ਬੋਲੀਏ ਤੈਨੂੰ ਬਾਬੇ ਨਾਨਕ ਜੀ ਭੇਜਿਆ ਹੈ
ਤਾਂ ਤੇਰੇ ਨਾਲ ਗਲ ਕੀਤੀ ਹੈ ਪਰ ਅਸੀ ਬੋਲੇ ਹਾਂ ਤੂੰ ਸਾਡੀ ਦੇਹ ਨਾਲ ਕੰਨ ਲਾਇਕੇ ਵੇਖ
ਅੰਗਦ ਜੀ ਓਨਾਦੀ ਦੇਹ ਨਾਲ ਕੰਨ ਲਾਯਾ ਓਨਾਦੇ ਰੋਮਾ ਬੀ ਵਾਹਿਗੁਰੂ ਦੇ ਨਾਮ ਦੀਆ
ਵਾਜ ਆਵਦੀ ਹੈ ਤਾਂ ਅੰਗਦ ਜੀ ਕਹਾ ਭਾਈ ਇਕ ਬਾਰਤਾ ਦਸੋ ਜੋ ਪਹਿਲੀ ਨਗ੍ਰੀ ਦੇ
ਲੋਕਾਂ ਦੇ ਹਥ ਮੂੰਹ ਕਾਲੇ ਡਿਠੇ ਤਾਂ ਓਨਾ ਕਹਿਆ ਜੋ ਮਾਤ ਲੋਕ ਮੈਂ ਸੰਗਤ ਵਿਚ ਬੈਠਕੇ ਅਰ
ਦਾਸ ਕਰਾਈਆ ਤੇ ਕਰਜ ਚੁਕਿਆ ਜਿਨਾ ਦਿਤਾ ਨਾਹੀ ਇਸ ਤੇ ਹਥ ਮੂੰਹ ਕਾਲੇ ਹੈਨ,
ਓਨਾਦੇ ਸੁਣੇ ਭਾਈ ਦੂਜੀ ਨਗ੍ਰੀ ਦੇ ਲੋਕਾਂ ਦੀ ਬਾਤ ਹੋਰ ਸਰੀਰ ਮਨੁਖ ਦਾ ਤੇ ਮੂੰਹ ਸੂਰ ਦਾ
ਤਾਂ ਓਨਾ ਕਹਿਆ ਭਾਈ ਮਾਤ ਲੋਕ ਵਿਚ ਓਨਾ ਦਾਨ ਕੀਤੇ ਹੰਕਾਰ ਸਹਿਤ ਪਰਾਈ ਨਿੰਦਾ
ਕੀਤੀ ਸੰਤਾ ਗੁਰਾਂ ਅਗੇ ਸਿਰ ਨਹੀ ਨਿਵਾਯਾ ਇਸ ਤੇ ਓਨਾਦੇ ਮੂੰਹ ਸੂਰਾ ਦੇ ਹੈਨ ਤਾਂ ਅੰ-
ਗਦ ਜੀ ਕਹਾ ਤੀਜੀ ਨਗ੍ਰੀ ਦੇ ° ° ° ° ਲੋਕਾਂ ਦੇ ਮੂੰਹ ਪਿਛਾਹਾ ਕਿਉ ਸਾਨਿ ਤਾਂ ਓਨਾ
ਕਹਿਆ ਮਾਤ ਲੋਕ ਵਿਚ ਓਨਾ ਅਗੇ ਕਿਸੇ ਗੀਬ ਸੁਆਲ ਪਾਯਾ ਤਾਂ ਓਨਾ ਗੁਰਾ ਦੇਨ
ਮਿਤ ਭੂਛ ਦਿਤੇ ਨਾਹੀ ਸੁਆਲੀ ਦਾ ਸੁਆਲ ਪੂਰਾ ਨਹੀ ਕੀਤਾ ਨਾ ਕੁਛ ਜਬਾਬ ਦਿਤਾ °
ਇਸ ਤੇ ਓਨਾਦੇ ਮੂੰਹ ਪਿਛਾਹਾ ਨੂੰ ਹੈਨ ਤਾਂ ਅੰਗਦ ਜੀ ਨੇ ਕਹਾ ਚੌਥੀ ਨਗ੍ਰੀ ਦੇ ਲੋਕਾਂ ਦੀ ਧੌ
ਣ ਵਿਚ ਕਿਲੇ ਠੋਕੇ ਹੋਏ ਦੇਖੇ ਹੈਨ ਤਾਂ ਓਨਾ ਕਹਿਆ ਭਾਈ ਮਾਤ ਲੋਕ ਵਿਚ ਓਨਾ ਨੇ ਸੰ
ਖਸੰਤ ਸਤਪੁਰਖ ਮਹਾਪੁਰਖ ਧਰਮਸਾਲ ਸਤਸੰਗ ਅਗੇ ਮਥਾ ਨਹੀ ਟੇਕਿਯਾ ਅ°

ਪਨੇ ਅਭਿਮਾਨ ਵਿਚ ਹੀ ਰਹੇ ਹੈਨ ਇਸ ਵਾਸਤੇ ਓਨਾਂ ਦੀ ਧੌਣ ਵਿਚ ਫਿਲੀਯਾਂ ਨੂੰ ਕੀਆ ਹੈ ੫੧੧
ਨਾ ਤਾਂ ਅੰਗਦਜੀ ਪਜਿਵੀ ਨਗੀ ਪੁਛੀ ਜੀ ਅਪਛਰਾ ਸੁੰਦਰ ਰੂਪ ਸਾਨਿ ਤੇ ਮਨੁਖਾਂ
ਨੂੰ ਵਢ ਵਢ ਕੇ ਖਾਂਦੀਯਾਂ ਹੈਨ ਤਾਂ ਓਨ ਕਹਾ ਭਾਈ ਮਾਤ ਲੋਕ ਮੈ ਜਿਨਾ ਲੜਕੀਯਾਂ ਭ੍ਰੂ
ਣ ਭੁਣੇ ਦੀਯਾਂ ਭਤੀਜੀਯਾਂ ਦੇ ਟਕੇ ਲੈ ਖਾਧੇ ਹੈਨ ਇਸ ਤੇ ਓਹ ਓਨਾ ਮਰਦਾਂ ਨੂੰ ਵਢ ਵ
ਢ ਕੇ ਖਾਂਦੀਯਾਂ ਹੈਨ ਤੇ ਕਹਿੰਦੀਆਂ ਹੈਨ ਤੁਸਾਂ ਸਾਡੇ ਟਕੇ ਲੈ ਖਾਧੇ ਹੈਨ ਅਸੀ ਤੁਸਾਡ
ਮਾਸ ਖਾਂਦੀਯਾਂ ਹਾਂ ਅਤੇ ਸੁਣੋ ਅੰਗਦਜੀ ਮਾਤ ਲੋਕ ਵਿਚ ਅਸਾਂ ਦਾਨ ਪੁੰਨ
ਬਹੁਤ ਕੀਤੇ ਹੈਨ ਪਰ ਸ੍ਵਾਸਾਂ ਨਾਲ ਰਾਮ ਨਾਮ ਨਹੀ ਜਪਿਆ ਹੈ ਇਕ ਧਰ
ਮਸਾਲ ਗੁਰਦੁਆਰੇ ਮੈ ਰਹਰਾਸ ਨਹੀ ਜਾਇਕੇ ਸੁਣੀ ਹੋਰ ਤਪਸਿਆ ਬ
ਹੁਤ ਕੀਤੀ ਹੈ ਇਸ ਦੂਖਨਾ ਕਰਕੇ ਸਾਰਾ ਦਿਨ ਨਿਰੰਕਾਰ ਦਾ ਦਰਸਨ ਭੀ ਕਰ
ਦੇ ਰਹਿੰਦੇ ਹਾਂ ਪਰ ਰਹਰਾਸ ਦੇ ਵੇਲੇ ਛਟੀਆਂ ਮਾਰਕੇ ਛੜੀ ਬਰਦਾਰ ਸਾਨੂੰ
ਕਢ ਦੇਂਦੇ ਹੈਨ ਤੁਸਾਂ ਰਹਰਾਸ ਨਹੀ ਸੁਣੀ ਅਤੇ ਪਹਰ ਰਾਤ ਰਹਿੰਦੀ ਸਾਨੂੰ ਨਿ
ਰੰਕਾਰ ਦਾ ਦਰਸਨ ਹੁੰਦਾ ਹੈ ਤਾਂ ਗੁਰੂ ਅੰਗਦਜੀ ਕਹਾ ਭਾਈ ਮੈਂ ਸ੍ਰੀ ਗੁਰੂ ਜੀ ਪਾਸੋਂ ਏ
ਹ ਕੌਤਕ ਹੀ ਦੇਖਣ ਆਯਾ ਸਾਂ ਤਾਂ ਮੈਂ ਹੁਣ ਸ੍ਰੀ ਗੁਰੂ ਜੀ ਪਾਸ ਜਾਣਾ ਹੈ ਤਾਂ ਸੁੰਨ ਸ
ਮਾਧੀਯਾਂ ਕਹਾ ਭਾਈ ਤੁਸੀ ਅਖੀਯਾਂ ਮੀਟੋ ਜਦ ਖੋਲੀਯਾਂ ਤਾਂ ਗੁਰੂ ਨਾਨਕ ਜੀ ਦੇ ਹ
ਜੂਰ ਬੈਠੇ ਹੈਨ ਤਾਂ ਸ੍ਰੀ ਗੁਰੂ ਜੀ ਅਗੇ ਮਥਾ ਟੇਕਿਆ ਤਾਂ ਬਾਬੇ ਕਹਾ ਬਚਾ ਸੁੰਨ ਸਮ
ਧੀ ਦੇਖੇ ਤਾਂ ਅੰਗਦਜੀ ਕਹਾ ਮਹਾਰਾਜ ਤੇਰਾ ਸਦਕਾ ਮੈਂ ਸੁੰਨ ਸਮਾਧੀ ਦੇਖੇ ਹੈਨ॥

॥ ਇਕ ਦਿਨ ਬਾਬਾ ਤਿਲਵੰਡੀ ਗਏ ਤਾਂ ਚਾਚਾ ਲਾਲੂ ਮਿਲਕੇ ਵੈਰਾਗ ਕਰਨ ਲਗਾ
ਤੇ ਕਹਨ ਲਗਾ ਹੇ ਨਾਨਕ ਜੀ ਪਿਤਾ ਕਾਲੂ ਤੇ ਅੰਮਾਂ ਬੀਬੀ ਦੋਨੋ ਚਲੇ ਗਏ ਹੈਨ ਤੁਸੀ ਮੇਰੇ ਬਾਂ
ਹੁ ਬੇਲੀ ਹੋ ਜੋ ਕੁਛ ਕਹੋਗੇ ਸੋ ਕਰਾਂਗਾ ਤੁਸੀ ਮੇਰੇ ਪਾਸ ਰਹੋ ਜਾਵੋ ਨਾਹੀ ਤਾਂ ਗੁਰੂ ਜੀ
ਕਹਾ ਚਾਚਾ ਜੀ ਅਸਾਂ ਭੀ ਚਲਣਾ ਹੈ ਏਥੇ ਰਹਿਣਾ ਕਿਸੇ ਨਾਹੀ ਤਾਂ ਚਾਚੇ ਕਹਾ ਹਛਾ
ਨਾਨਕ ਜੀ ਜੋ ਤੁਸਾਡੇ ਮਨ ਆਵੈ ਅਸਾਂ ਸੋਈ ਮੰਨਣੀ ਜੀ ਤਾਂ ਪੰਦ੍ਰਾ ਦਿਨ ਤਿਲ
ਵੰਡੀ ਰਹਿਕੇ ਟੁਰ ਆਏ ਤਾਂ ਇਕ ਦਿਨ ਪਖੋਕੇ ਰੰਧਾਵੇ ਨੂੰ ਚਲੇ ਤਾਂ ਮਾਤਾ ਚੋਨੀ ਨੇ
ਬਾਲੇ ਨੂੰ ਕਹਾ ਭਾਈ ਬਾਲਾ ਹੁਣ ਤਾਂ ਤਪੇ ਨੂੰ ਟਿਕਣ ਦੇਹੁ ਅਗੇ ਬਹੁਤ ਲਈ ਫਿਰ
ਦੇ ਰਹਿਆ ਹੈਂ ਕੋਈ ਦਿਨ ਸਾਡੇ ਪਾਸ ਟਿਕਣ ਦੇਹ ਬਥੇਰਾ ਫਿਰਲਿਆ ਜੇ ਹੁਣ ਸਾਡੀ
ਗੁਜਰਾਨ ਤਪੇ ਜੀ ਦੇ ਚਰਨਾਂ ਦੇ ਵਿਚ ਗੁਜਰਨ ਦੇਹੁ ਤਾਂ ਭਾਈ ਬਾਲੇ ਗੁਰੂ ਜੀ ਪਾਸੋਂ
ਵਿਦਿਆ ਮੰਗੀ ਤੇ ਜੀ ਅ ਵਿਚ ਕਹਿਆ ਮਾਤਾ ਚੋਣੀ ਠੀਕ ਆਖਦੀ ਹੈ ਤਾਂ ਗੁਰੂ
ਜੀ ਕਹਾ ਬਾਲਾ ਜਿਥੇ ਰਹੋਗੇ ਸਾਡੇ ਪਾਸ ਹੀ ਰਹੋਗੇ ਤਾਂ ਬਾਲੇ ਕਹਾ ਹੁਣ ਚਲਣਾ-

੫੭੮ ਕਿ ਰਹਿਣ ਕਰਤਾਰ ਗੋਚਰ ਹੈ ਪਰ ਗ੍ਰੀਬਨਿਵਾਜ ਪਿਛੇ ਕੌਣ ਹੋਸੀ ਬਾਬੇ ਕਹਾ ਲਹਿ
ਣਾ ਖਤ੍ਰੇਟਾ ਫੇਰੂ ਤ੍ਰੇਹਣ ਦਾ ਪੁਤ੍ਰ ਮਿਲੇਗਾ ਓਹੁ ਸਾਡੇ ਪਿਛੇ ਬਹੈਗਾ ਤੇ ਸਾਡੇ ਜੇਹਾ ਹੀ ਹੋ
ਵੈਗਾ ਤੇ ਸ੍ਰੀਚੰਦ ਤੇ ਲਖਮੀਦਾਸ ਹੋਰਨਾ ਨੂੰ ਰੋਟੀ ਕਪੜੇ ਦੀ ਕਮੀ ਕਾਈ ਨਾ ਰਹੇਗੀ
ਰਨਾ ਦੇ ਪਿਛੇ ਫਿਰਸੀ ਪਰ ਜੇਹੜੀ ਵਸਤ ਹੈ ਸੋ ਤਾਂ ਲਹਿਣੇ ਦੀ ਹੈ ਇਤਨਾ ਸਬਦ ਸੁ
ਣਤੇ ਹੀ ਬਾਲੇ ਕਹਾ ਹੇ ਸ੍ਰੀ ਅੰਗਦ ਜੀ ਫੇਰ ਮੈਂ ਤਿਲਵੰਡੀ ਨੂੰ ਚਲਿਆ ਰਿਆਸਾਂ ਪਿ
ਛੇ ਕਰਤਾਰ ਜਾਣੈ ਕਿਸ ਤਰ੍ਹਾਂ ਹੋਇਆ ਤਾਂ ਫੇਰ ਬਾਲੇ ਪੁਛਿਆ ਗੁਰੂ ਜੀ ਕਹੋ ਤੁਸੀ ਗੁਰੂ ਬ
ਬੇ ਜੀ ਨੂੰ ਕਿਸ ਤਰ੍ਹਾਂ ਮਿਲੇ ਸਾ ਹੋ ਤਾਂ ਗੁਰੂ ਅੰਗਦ ਜੀ ਕਹਾ ਕਿਉ ਭਾਈ ਬਾਲਾ ਤੁਸਾਂ
ਸਾਨੂੰ ਨਵੇਂ ਸਿਰੇ ਸ੍ਰੀ ਬਾਬੇ ਜੀ ਕਾ ਦਰਸਨ ਕਰਾਯਾ ਹੈ ਤਾਂ ਬਾਲੇ ਕਹਾ ਗੁਰੂ ਜੀ ਤੇਰੇ
ਅਤੇ ਗੁਰੂ ਨਾਨਕ ਜੀ ਵਿਚ ਭੇਦ ਕੋਈ ਨਹੀ ਇਕ ਰੂਪ ਹੋ ਤੇ ਇਕਾ ਜੋਤਿ ਹੈ ਜੋ ਮੈਂ ਅ
ਪਣੀ ਅਖੀ ਹੈ ਸੋ ਕਹਿਆ ਹੈ ਗੁਰੂ ਨਾਨਕ ਜੀ ਤਾਂ ਨਿਰੰਕਾਰ ਜੀ ਦਾ ਰੂਪ ਹੈ ਸਨ ਓਨ
ਦੀਆਂ ਅਨੰਤ ਕਥਾ ਹੈ ਜਿਨਾ ਦਾ ਸੁਮਾਰ ਨਾਹੀ ਅਸੀ ਜੀਵ ਹਾਂ ਤੇ ਓਹੁ ਪਰਮੇਸਰ ਹੈ
ਤਿਥੇ ਅੰਤ ਕਾ ਅੰਤ ਨਾਹੀ ਤੇ ਹੁਣ ਜੀ ਤੁਸੀ ਕਹੋ ਬਾਬੇ ਦੇ ਚਲਾਣੇ ਦੀ ਕਥਾ ਤੇ ਆਪ
ਣੇ ਮਿਲਣ ਦੀ ਕਥਾ ਕਹੋ ਤਾਂ ਗੁਰੂ ਅੰਗਦ ਜੀ ਕਹਾ ਭਾਈ ਬਾਲਾ ਕਾਂਗੜੇ ਦੇਵੀ
ਪਰਸਨ ਸਣੇ ਟਬਰ ਚਲੇ ਆਹੇ ਤਾਂ ਰਸਤੇ ਵਿਚ ਸੁਣਿਆ ਨਾਨਕ ਤਪਾ ਵੇਦੀ
ਏਥੇ ਰਹਿੰਦੇ ਹਨ ਮੈਂ ਜਾ ਦਰਸਨ ਕੀਤਾ ਤਾਂ ਮੇਰਾ ਰੋਮ ਰੋਮ ਸਭ ਸੀਤਲ ਹੋਇ ਰਿਆ
ਤਾਂ ਬਾਬੇ ਪੁਛਿਆ ਜੋ ਭਾਈ ਕੌਣ ਹੁੰਦੇ ਹੋ ਨਾਮ ਕਿਆ ਹੈ ਤੇ ਜਾਣਾ ਕਿਥੇ ਹੈ ਤੇ ਆਏ
ਕਿਥੋ ਹੋ ਤੇ ਪੁਤ੍ਰ ਕਿਸ ਦਾ ਹੈ ਤਾਂ ਮੈਂ ਹਥ ਜੋੜ ਕੇ ਕਹਾ ਬਾਬਾ ਜੀ ਜੰਗਲ ਮਤੇ ਦੀ ਸ
ਰਾਇ ਥੀ ਆਇਆ ਹਾਂ ਤੇ ਚਲਿ ਜਾਹਾਂ ਦੇਵੀ ਪਰਸਨ ਤੇ ਨਾਮ ਲਹਿਣਾ ਹੈ ਫੇਰੂ ਤ੍ਰੇ
ਹਣ ਦਾ ਪੁਤ੍ਰ ਹਾਂ ਤਾਂ ਬਾਬੇ ਕਹਾ ਜਾਵੋ ਦੇਵੀ ਪਰਸ ਆਵੋ ਤਾਂ ਮੈਂ ਕਹਾ ਆਵਣ ਜਾ
ਣਾ ਰਹਿ ਚੁਕਾ ਜਿਸ ਮਤਲਬ ਨੂੰ ਜਾਣਾ ਸੀ ਸੋ ਪੂਰਾ ਹੋਇ ਮਿਲਿਆ ਹੈ ਬਾਬੇ ਕਹਾ
ਭਾਈ ਜੋ ਤੁਹਿ ਲਹਿਣੀ ਯਾ ਹੋਸੀ ਸੋ ਲੈਸੀ ਤਾਂ ਏਤਨਾ ਸੁਣ ਕੇ ਭਾਈ ਬਾਲਾ ਮੇਰੇ
ਸੀਰ ਦੇ ਬੰਧਨ ਟੁਟ ਗਏ ਜੋ ਮੈਂ ਗੁਰੂ ਜੀ ਪਾਸੋ ਕਿਤੇ ਜਾਵਾਂ ਤਾਂ ਮੇਰੇ ਪ੍ਰਾਣ ਹਤ ਹੋ
ਜਾਵਣ ਜਾ ਮੈਨੂੰ ਗੁਰੂ ਜੀ ਕਹੇ ਘਰ ਜਾਹ ਤਾਂ ਮੈਂ ਜਾਵਾਂ ਨਾਹੀ ਤਾਂ ਬਾਲੇ ਕਹਾ ਅੰ
ਗਦ ਨਾਮ ਕਿਉਕਰ ਹੋਯਾ ਗੁਰੂ ਅੰਗਦ ਜੀ ਕਹਾ ਭਾਈ ਬਾਲਾ ਤੁਹਾਨੂੰ ਗੁਰੂ ਜੀ
ਕਾ ਰੂਪ ਕਰ ਜਾਣਦਾ ਹਾਂ ਇਕ ਦਿਨ ਗਊ ਆਵਾਸ ਤੇ ਘਾਸ ਦੀ ਪੰਡ ਸਿਰ ਤੇ ਚੁ
ਕਕੇ ਮੈਂ ਆਂਦੀ ਤਾਂ ਮਾਤਾ ਜੀ ਦੇਖ ਕੇ ਕਹਾ ਤਪਾ ਜੀ ਤੁਸੀ ਕੁਛ ਦਈ ਦਾ ਭਉ ਕੀ
ਤਾ ਕਰੋ ਏਹੁ ਖਤ੍ਰੀ ਦਾ ਪੁਤ੍ਰ ਹੈ ਇਸ ਦੇ ਕਪੜੇ ਖਰਾਬ ਹੋਏ ਹੈਨ ਤਾਂ ਬਾਬੇ ਬਚਨ

 ੫੭੮

ਸੁਣ ਮੂਲੇ ਦੀਏ ਧੀਏ ਏਹੁ ਛਿਟਾ ਨਾਹੀ ਕੇਸ ਕੂੰਹੂ ਹੈ ਏਹੁ ਖ਼ਰਾਬ ਨਾਹੀ ਸੋ ਗਇਆ ਹੈ ਤਾਂ ਮੈ
ਨੂੰ ਬਾਬੇ ਬਗਲ ਮੇ ਲੀਤਾ ਗਲ ਲਾਯਾ ਤੇ ਕਹਾ ਮੇਰੇ ਅੰਗ ਤੇ ਹੋਯੋਂ ਤੇਰਾ ਨਾਮ ਹੁਣ ਅੰਗਦ
ਹੋਯਾ ਇਕ ਦਿਨ ਮਾਤਾ ਚੋਹਣੀ ਦੋਨੋ ਬੇਟੇ ਨਾਲ ਲੈਕੇ ਗੁਰੂ ਜੀ ਦੇ ਪਾਸ ਆਈ ਤੇ ਮਥਾ ਟੇਕ ਕੇ
ਹਥ ਜੋੜ ਕੇ ਅਰਦਾਸ ਕੀਤੀ ਮਹਾਰਾਜ ਤੁਹਾਡੇ ਬੇਟੇ ਪਾਸ ਬੈਠੇ ਰਹਿਨ ਤੇ ਤੁਸੀ ਹੋਰਨਾਂ ਨੂੰ ਬਖਸ
ਦੇ ਹੋ ਏਹੁ ਗਲ ਭੁਲੀ ਨਾਹੀ ਗੁਰੂ ਜੀ ਕਹਾ ਬਹੁ ਮੂਲੇ ਦੀਏ ਧੀਏ ਦੇਖ ਆਪਨੀ ਅਖੀ ਕਿ
ਤਨਾਕ ਚਿਰ ਬੈਠੇ ਰਹੇ ਇਕ ਚੂਹੀ ਮੂਈ ਪਈ ਆਈ ਉਸ ਨੂੰ ਦੇਖ ਕੇ ਵਡੇ ਬੇਟੇ ਨੂੰ ਕਹਿਆ ਬਚਾਂ
ਏਹ ਚੂਹੀ ਏਥੇ ਭਲੀ ਨਾਹੀ ਪੈਰ ਨਾਲ ਟੂੰਬੋ ਤਾਂ ਪਰੇ ਜਾਇ ਪਵੇ ਤਾਂ ਸਿਰੀ ਚੰਦ ਕਹਾ ਏਹੋ ਜੇਹੇ
ਇਸਟ ਬਖੇੜੇ ਤੇ ਠੇ ਹੈਨ ਖਿਡਾਦੇਕ ਬੂੜ ਉਡਾਵਣੇ ਖਲਕੀ ਦੀਆਂ ਬਿਲੀਯਾ ਕਰਦੇ ਹੈਨ ਗੁ
ਰੂ ਜੀ ਸੁਣ ਕੇ ਚੁਪ ਕਰ ਰਹੇ ਜਾਂ ਕਿਤਨਾਕ ਚਿਰ ਬੀਤਿਆ ਤਾਂ ਛੋਟੇ ਬੇਟੇ ਨੂੰ ਕਹਿਆ ਉਸ ਭੀ ਕ
ਹਾ ਮਹਾਰਾਜ ਤੁਹਾਡੇ ਪੁਤ੍ਰ ਹੋਇ ਕੇ ਅਸੀ ਮੁਰਦਾਰ ਨੂੰ ਸੁਟਦੇ ਹਛੇ ਲਗਦੇ ਹਾਂ ਧੀਰਜ ਕਰੋ ਕੋ-
ਸਿਖ ਆਵਦਾ ਹੈ ਤਾਂ ਚੁਕਾਇ ਕੇ ਸੁਟਾਇ ਦੇਵਦੇ ਹਾਂ ਤਾਂ ਫੇਰ ਮੇਰੀ ਵਲ ਦੇਖ ਕੇ ਕਹਾ ਬਚਾਂ-
ਅੰਗਦਾ ਚੂਹੀ ਮੂਈ ਪਈ ਹਈ ਪੈਰ ਦੇ ਅੰਗੂਠੇ ਨਾਲ ਟੂੰਬ ਦੇਹ ਕਿਤੇ ਜਾਇ ਪਵੇ ਮੈਂ ਉਠ
ਕੇ ਤਿਵੇਂ ਹੀ ਕੀਤਾ ਚੂਹੀ ਕਿਤੇ ਜਾਇ ਪਈ ਤਾਂ ਗੁਰੂ ਜੀ ਕਹਾ ਦੇਖ ਚੋਹਣੀਏ ਏਹ ਪਰਾਯਾ ਪੁ
ਤ੍ਰ ਹਈ ਤੇ ਏਹੁ ਆਪਨੇ ਪੁਤ੍ਰ ਹੈਨ ਜਿਸ ਨੂੰ ਕਰਤਾਰ ਦੇਵੈ ਸੋਈ ਲੇਵੈ ਮੇਰੇ ਕਿਆ ਵਸ ਹੈ ਇ
ਕ ਦਿਨ ਭਾਈ ਬਾਲਾ ਜੀ ਮੈ ਭੀ ਹਾਜਰ ਆਹਾ ਭਾਈ ਬੁਢਾ ਭੀ ਹਾਜਰ ਆਹਾ ਅਧੀ ਰਾਤ
ਦੇ ਸਮੇ ਗੁਰੂ ਜੀ ਕਹਾ ਦੇਖ ਭਾਈ ਬੁਢਾ ਕਿਤਨੀਕ ਰਾਤ ਹੈ ਤਾਂ ਭਾਈ ਬੁਢੇ ਦੇਖ ਕੇ ਕਹਾ ਗੁਰੂ
ਜੀ ਅਧੀ ਰਾਤ ਹੈ ਬਾਬੇ ਜੀ ਕਹਾ ਨਹੀ ਪਹਿਰ ਰਾਤ ਹੈ ਤਿੰਨ ਵਾਰੀ ਏਹੋ ਬਚਨ ਹੋਏ ਜੋ ਬੁਢ
ਕਹੇ ਰਾਤ ਅਧੀ ਹੈ ਤੇ ਬਾਬਾ ਜੀ ਕਹੇ ਪਹਿਰ ਰਾਤ ਹੈ ਤੇ ਹੈਸੀ ਭੀ ਰਾਤ ਅਧੀ ਤੇ ਬੁਢੇ ਦੇ ਜੀ
ਅ ਮੇ ਸੀ ਜੋ ਮੈ ਭੀ ਗੁਰੂ ਜੀ ਦੀ ਸੇਵਾ ਬਹੁਤ ਕਰਦਾ ਹਾਂ ਪਰ ਗੁਰੂ ਜੀ ਅੰਗਦ ਜੀ ਪਰ
ਬਹੁਤ ਖੁਸੀ ਰਹਿੰਦੇ ਹਨ ਤੇ ਮੇਰੇ ਉਪਰ ਉਤਨੀ ਖੁਸੀ ਨਹੀ ਕਰਦੇ ਏਸ ਭਰਮ ਦੇ ਦੂਰ ਕਰਨ
ਵਾਸਤੇ ਸ੍ਰੀ ਗੁਰੂ ਨਾਨਕ ਸਾਹਿਬ ਅੰਤਰਜਾਮੀ ਫੇਰ ਅੰਗਦ ਜੀ ਕੋ ਬੁਲਾਇ ਕੇ ਬਚ
ਨ ਕੀਤਾ ਪੁਰਖਾ ਤੂੰ ਦੇਖ ਰਾਤ ਕਿਤਨੀਕ ਰਹਿੰਦੀ ਹੈ ਤਾਂ ਗੁਰੂ ਅੰਗਦ ਜੀ ਦੇਖ ਕੇ ਕਹਾ ਮ
ਹਾਰਾਜ ਰਾਤ ਅਧੀ ਹੈ ਗੁਰੂ ਜੀ ਕਹਾ ਫੇਰ ਦੇਖ ਰਾਤ ਅਧੀ ਨਹੀ ਪਹਿਰ ਹੈ ਤਾਂ ਅੰ
ਗਦ ਜੀ ਦੇਖ ਕੇ ਵਿਚਾਰ ਕਰੀ ਜੋ ਰਾਤ ਤਾਂ ਅਧੀ ਹੈ ਗੁਰੂ ਜੀ ਪਹਿਰ ਕਹਿੰਦੇ ਹੈਨ ਗੁਰੂ
ਜੀ ਕੀ ਗਤਿ ਗੁਰੂ ਜੀ ਜਾਣਨ ਨ ਜਾਣੀਏ ਕੋਈ ਪਰਖ ਵਿਚ ਰਖਦੇ ਹੋਵਨ ਤਾਂ ਫੇਰ ਆ
ਕੇ ਕਹਿਆ ਮੈ ਭੁਲ ਗਇਆ ਹਾਂ ਜੀ ਆਪ ਦੇ ਪਾਸ ਮੈ ਝੂਠ ਬੋਲਿਆ ਹੈ ਰਾਤ ਪਹਿਰ ਹੀ ਹੈ
ਮੈਨੂੰ ਬਖਸੀਏ ਤਾਂ ਗੁਰੂ ਜੀ ਪ੍ਰਸੰਨ ਹੋਏ ਬਚਨ ਕੀਤਾ ਅੰਗਦ ਦੀ ਸੇਵਾ ਸਾਨੂੰ ਭਾਵਦੀ ਹੈ

## ਅਗੇ ਸਾਖੀ ਗੁਰੂ ਅੰਗਦਜੀਸੇ॥

ਇਕਦਿਨਸ੍ਰੀਗੁਰੂ ਨਾਨਕਜੀ ਕਰਤਾਰਪੁਰ ਮਜਰਾੜ ਕੇ ਸਮੇ ਬਿਰਾਜੇ ਹੂਏ ਥੇ ਤਾਂ ਗੁਰੂ ਅੰਗ
ਦ ਜੀਕੋ ਹੁਕਮ ਕੀਤਾ ਵੇਖ ਪੁਰਖਾ ਦਿਨ ਹੈ ਕਿ ਰਾਤ ਤਾਂ ਅੰਗਦ ਜੀ ਨੇ ਕਹਾ ਮਹਾਰਾਜ ਅ
ਧਕੀ ਕਰੀ ਹੋਈ ਰਾਤ ਹੈ ਤਾਂ ਬਾਬੇ ਜੀ ਕਹਾ ਪੁਰਖਾ ਰਾਤ ਨਹੀ ਦਿਨ ਹੈ ਤਾਂ ਗੁਰੂ ਅੰਗਦ ਜੀ
ਗੁਰੂ ਨਾਨਕ ਜੀ ਅਗੇ ਮਥਾ ਟੇਕਿਆ ਤੇ ਕਹਾ ਮਹਾਰਾਜ ਮੈ ਭੁਲਾਰਿਆ ਹਾਂ ਦਿਨ ਹੈ ਤਾਂ ਗੁ
ਰੂ ਨਾਨਕ ਜੀ ਬਚਨ ਕੀਤਾ ਪੁਰਖਾ ਜੇ ਦਿਨ ਹੈ ਤਾਂ ਬਾਹਰ ਜਾਕਰ ਹਮਾਰੇ ਚਾਦਰੇ ਧੋਇ ਲਿਜ
ਊ ਤਾਂ ਗੁਰੂ ਅੰਗਦ ਜੀ ਸ੍ਰੀ ਬਾਬੇ ਜੀ ਕਾ ਹੁਕਮ ਮਾਨ ਕਰ ਬਾਹਰ ਚਾਦਰੇ ਧੋਨ ਚਲੇ ਗਏ-
ਨਗ੍ਰ ਦੇ ਬਾਹਰ ਜਾਕਰ ਕਿਆ ਵੇਖਾ ਜੁ ਦਿਨ ਕੀ ਦੁਪਹਿਰ ਪ੍ਰਕਾਸ਼ ਰਹੀ ਹੈ ਜਦ ਗੁਰੂ
ਜੀ ਕੇ ਚਾਦਰੇ ਧੋ ਕਰ ਨਗ੍ਰ ਮੇਂ ਆਏ ਤਾਂ ਫੇਰ ਉਸੀ ਤਰਾ ਰਾਤ ਹੈ ਤਾਂ ਗੁਰੂ ਅੰਗਦ ਜੀ ਸ੍ਰੀ
ਗੁਰੂ ਬਾਬੇ ਜੀ ਅਗੇ ਮਥਾ ਟੇਕਿਆ ਤਾਂ ਗੁਰੂ ਜੀ ਪੁਛਿਆ ਪੁਰਖਾ ਦਿਨ ਹੈ ਕਿ ਰਾਤ
ਸੀ ਤਾਂ ਅੰਗਦ ਜੀ ਕਹਾ ਮਹਾਰਾਜ ਦਿਨ ਤੇ ਰਾਤ ਸਭ ਆਪ ਕੇ ਹੁਕਮ ਮੇ ਹੈਨ ਜੋ ਚਾਹੋ ਸੋ
ਕਰੋ ਏਹੁ ਸੁਣ ਕਰ ਗੁਰੂ ਬਾਬੇ ਜੀ ਗੁਰੂ ਅੰਗਦ ਜੀ ਪ੍ਰਖੁਸੀ ਹੁਕੇ ਕਹਾ ਨਿਹਾਲ ਹੋਯੋ

## ਅਗੇ ਸਾਖੀ ਗੁਰੂ ਅੰਗਦ ਜੀ ਨਾਲ ਹੋਰ ਹੋਈ

ਏਕ ਸਮੇਂ ਕਰਤਾਰਪੁਰ ਮੇਂ ਗੁਰੂ ਨਾਨਕ ਜੀ ਕੇ ਦਰਸਨ ਕਰਨ ਕੋ ਸੰਗਤ ਬਹੁਤ ਇਕਤ੍ਰ
ਹੋਈ ਜਿਸ ਦੀ ਗਿਣਤੀ ਪੰਜ ਹਜਾਰ ਆਹੀ ਗੁਰੂ ਜੀ ਕਾ ਦਰਸਨ ਕੀਯਾ ਤਿਸੀ ਸਮਾਂ
ਐਸੀ ਬਖਾ ਹੋਈ ਜੋ ਦਿਨ ਰਾਤ ਜਲ ਬਰਸਤਾ ਰਹਿਆ ਤਿੰਨ ਦਿਨ ਹੋਏ ਵਰਖਾ ਬੰਦ ਨ
ਹੋਵੇ ਲੋਕ ਵਿਆਕੁਲ ਹੋ ਗਏ ਤੇ ਤਿੰਨ ਦਿਨ ਲੰਘ ਕੀ ਦੇਗ ਨਾ ਤਿਆਰ ਹੋਈ ਤੀਸਰੇ ਰੋ
ਜ ਬਦਲ ਫਟੇ ਤਬ ਗੁਰੂ ਨਾਨਕ ਜੀ ਦੇ ਪਾਸ ਸਿਖਾਂ ਬੇਨਤੀ ਕੀਤੀ ਸਚੇ ਪਾਤਿਸਾਹੁ ਜੀ
ਸੰਗਤ ਭੁਖੀ ਹੈ ਤਿੰਨ ਦਿਨ ਹੋਏ ਹੈਨ ਸਾਨੂੰ ਭੁਖਿਆਂ ਨੂੰ ਪ੍ਰਸਾਦਿ ਜਲਦੀ ਮਿਲਨਾ ਚਾਹੀ
ਏ ਤੇ ਏਤਨੀ ਸੰਗਤ ਨੂੰ ਜਲਦੀ ਪ੍ਰਸਾਦਿ ਨਹੀ ਹੋ ਸਕਦਾ ਸਚੇ ਪਾਤਿਸਾਹ ਆਪ ਕ੍ਰਿ
ਪਾ ਕਰੋ ਸੁਣ ਕਰ ਬੇਨਤੀ ਸੰਗਤ ਸ੍ਰੀ ਗੁਰੂ ਨਾਨਕ ਜੀ ਨੇ ਸ੍ਰੀ ਚੰਦ ਜੀ ਕੋ ਬਚਨ ਕੀ
ਤਾ ਬਚਾ ਜੀ ਆਪ ਜਾਕਰ ਬਾਹਰ ਕਿਰ੍ਹ ਜੋ ਖੜ੍ਹੇ ਹੈਨ ਸੋ ਤਿਨਾਨੂੰ ਹਲੂਣ ਕੇ ਸੰਗਤ
ਨੂੰ ਮਨ ਭਾਵਦੇ ਭੋਜਨ ਮਿਠਾਈਆ ਛਕਾਓ ਸੁਨ ਕਰ ਸਿਰੀ ਚੰਦ ਜੀ ਬੋਲੇ ਮਹਾਰਾਜ
ਜੀ ਮੈਂ ਨਹੀ ਜਾ ਸਕਦਾ ਕਿ ਕਦੀ ਕਿਕਰਾਂ ਨਾਲ ਭੀ ਮਿਠਾਈਆਂ ਭੋਜਨ ਲਗੇ ਹੈਨ
ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਨੇ ਲਖਮੀ ਦਾਸ ਕੋ ਬਚਨ ਕੀਤਾ ਬਚਾ ਤੁਮ ਜਾਓ ਤਾਂ
ਲਖਮੀ ਦਾਸ ਭੀ ਓਹੀ ਜਬਾਬ ਦਿਤਾ ਬਚਨ ਨਾ ਮੰਨਿਆ ਗੁਰੂ ਜੀ ਕਾ ਤਬ ਫੇਰ
ਗੁਰੂ ਜੀ ਨੇ ਗੁਰੂ ਅੰਗਦ ਵਲ ਦ੍ਰਿਸ਼ਟ ਕੀਤੀ ਤੇ ਫੁਰਮਾਇਆ ਕਹਿਆ ਪੁਰਖਾ ਜਾ

ਹੂ ਆਪ ਸੰਗਤ ਦੇ ਮੂਹਰੀ ਬੈਠੇ ਜਾ ਕਰ ਕਿਨ੍ਹਾਂ ਨੂੰ ਹਲੂਣ ਕਰ ਸੰਗਤ ਨੂੰ ਭੋਜਨ ਛਕਾਉ ਤਾਂ ਗੁ
ਰੂ ਅੰਗਦ ਜੀ ਉਸੀ ਪ੍ਰਕਾਰ ਬਚਨ ਕੋ ਮੰਨ ਕੇ ਉਠ ਖੜ੍ਹਾ ਹੋਯਾ ਬਾਹਰ ਆਇ ਕਰ ਸੰਗਤਿ
ਕੋ ਬੁਲਾਯਾ ਤੇ ਆਪ ਕਿਨ੍ਹਾਂ ਪ੍ਰਚੂਨ ਕਰ ਹਲੂਣਾ ਦਿੱਤਾ ਤਾਂ ਹਲੂਣਾ ਦੇਣ ਸਾਥ ਹੀ ਕਿਕਰ
ਉਪਰੋਂ ਛਤੀਹ ਪ੍ਰਕਾਰ ਦੀ ਮਿਠਿਆਈ ਡਿਗ ਪਈ ਲਡੂ ਪੇੜਾ ਜਲੇਬੀ ਬਰਫੀ ਹੋਰ ਅਨੇ
ਕ ਪ੍ਰਕਾਰ ਦੀਆਂ ਮਠਿਆਈਆਂ ਡਿਗੀਆਂ ਤਾਂ ਸਭ ਸੰਗਤ ਕੇ ਲੋਕ ਛਕ ਕਰਕੇ ਪ੍ਰਸੰਨ ਹੋ-
ਗਏ ਤਾਂ ਫੇਰ ਸ੍ਰਭ ਸੰਗਤ ਨੂੰ ਸਾਥ ਲੈਕਰ ਸ੍ਰੀ ਗੁਰੂ ਜੀ ਕੇ ਪਾਸ ਆਏ ਆਨ ਕਰ ਨਮ
ਸਕਾਰ ਕਰੀ ਤੇ ਚਰਨ ਬੰਦਨਾ ਕੀਤੀ ਗੁਰੂ ਦੀਨਾ ਨਾਥ ਜੀ ਗੁਰੂ ਅੰਗਦ ਜੀ ਨੂੰ ਸਮੇਤ ਸੰ
ਗਤ ਕੇ ਦੇਖ ਕਰ ਖੁਸੀ ਹੋਕਰ ਬਚਨ ਕੀਤਾ ਪੁਰਖਾ ਨਿਹਾਲ ਹੈਂ ਏਹ ਸੰਗਤ ਜੁ ਹੈ ਸੋ ਤੇਰੇ
ਲੜ ਲਾਈ ਅਤੇ ਸੰਗਤ ਦੀ ਭੀ ਕਾਮਨਾ ਸੀ ਸੋਭੀ ਪੂਰੀ ਕੀਤੀ ਤਾਂ ਸਭ ਸੰਗਤ ਮਥਾ
ਟੇਕ ਕੇ ਵਿਦਾ ਹੋਈ ਅਤੇ ਗੁਰੂ ਅੰਗਦ ਜੀ ਕੇ ਜੋਤਿ ਨਾਲ ਜੋਤਿ ਮਿਲ ਕਰ ਖੁਸੀ ਕੀਤੀ
ਤੇ ਸੰਗਤ ਕੇ ਲੋਕ ਮਥਾ ਟੇਕ ਕੇ ਕਹਿਣ ਧੰਨ ਬਾਬੇ ਨਾਨਕ ਜੀ ਕੀ ਕਮਾਈ ਹੈ ਇਕ ਦਿਨ
ਬਾਬਾ ਜੀ ਸਹਿਰ ਕਰਤਾਰਪੁਰ ਵਿਚ ਟੁਰੇ ਜਾਂਦੇ ਸਾਨਿ ਇਕ ਬਡਾ ਗੰਦਾ ਚਬੱਚਾ ਦੇਖਕੇ
ਹਥ ਵਿਚੋਂ ਬਾਬੇ ਜੀ ਕਟੋਰਾ ਸੁਟ ਦਿਤਾ ਤੇ ਸਹਿਰ ਦਾ ਗੰਦਾ ਪਾਣੀ ਉਸ ਵਿਚ ਪੈਂਦਾ ਸੀ ਤੇ
ਦੋਨੋ ਬੇਟੇ ਭੀ ਸੰਗ ਹੀ ਥੇ ਤਾਂ ਗੁਰੂ ਜੀ ਨੈ ਸਿਰੀ ਚੰਦ ਕੋ ਕਹਾ ਬੇਟਾ ਕਟੋਰਾ ਕਢ ਲਵੋ ਤਾਂ ਜ
ਬਾਬ ਦਿਤਾ ਮਹਾਰਾਜ ਐਸੇ ਗੰਦੇ ਚੁਮ ਵਿਚ ਇਸ ਕਟੋਰੇ ਵਾਸਤੇ ਅਸੀ ਤੇ ਨਹੀ ਪੈਂਦੇ
ਹੋਰ ਕਟੋਰੇ ਘਰ ਮੇਂ ਬਹੁਤ ਹੈਨ ਕਿਆ ਵਸਤ ਹੈ ਕਟੋਰਾ ਤਾਂ ਫੇਰ ਦੂਜੇ ਬੇਟੇ ਕੋ ਕਹਾ ਤਾਂ ਉ
ਨ੍ਹੇ ਕਹਾ ਕੋਈ ਆਦਮੀ ਕੋ ਬੁਲਾਇ ਕੇ ਕਢਵਾਇ ਲੈਂਦੇ ਹਾਂ ਆਪ ਜਿਸ ਕਾਰਜ ਕੋ
ਚਲੇ ਹੋ ਸੋ ਕਰੀਏ ਕਢਵਾਇ ਕੇ ਲੈ ਆਂਵਦੇ ਹਾਂ ਤਾਂ ਫੇਰ ਮੇਰੀ ਤਰਫ ਦੇਖ ਕੇ ਸਾਰਤ ਕਰ
ਦੇਹੀ ਸੇ ਤਾਂ ਮੈਂ ਛਾਲ ਮਾਰ ਕੇ ਕਟੋਰਾ ਕਢ ਲਿਆਯਾ ਤੇ ਸਿਰ ਪੈਰ ਤੀਕਰ ਸਾਰਾ ਇਕੋ
ਜੇਹਾ ਚਿਕੜ ਭਰਿਆ ਤਾਂ ਬਾਬੇ ਜੀ ਦੇਖ ਕਰ ਕਹਾ ਲਹਣਿਆ ਤੂੰ ਲਹਿਣਾ ਤੇ ਮੈਂ ਦੇਣਾ
ਸੀ ਅਤੇ ਬਾਬੇ ਜੀ ਖੁਸੀ ਕੀਤੀ ਸੁਣ ਭਾਈ ਬਾਲਾ ਭਾਵੇਂ ਤੂੰ ਮੰਨ ਤੇ ਭਾਵੇ ਤੂੰ ਨਾ ਮੰਨਿਆ
ਸਾਨਾਲ ਤਾਂ ਇਉਹੀ ਹੋਈ ਆ[illegible] ਤਾਂ ਭਾਈ ਬਾਲੇ ਕਹਾ ਗੁਰੂ ਜੀ ਜੋ ਕੁਛ ਤੁਸੀ ਬਚਨ
ਕਹਿੰਦੇ ਹੋ ਸੋ ਸਭੋ ਹੀ ਸਤ ਹੈ ਜੀ ਤਾਂ ਫੇਰ ਅੰਗਦ ਜੀ ਕਹਾ ਸੁਣ ਭਾਈ ਬਾਲਾ ਏਹੁ ਭ
ਰੂਕੇ ਬਚਨ ਹੈਨ ਜੋ ਕੋਈ ਸੁਣੇ ਸੁਣਾਵੇਗਾ ਤੇ ਸਤ ਕਰ ਜਾਣੇਗਾ ਉਸ ਦੇ ਔਗੁਣ ਪ
ਪ ਸਭ ਧੋਤੇ ਜਾਣਗੇ ਖੁਲ੍ਹੇ ਬੰਧਨ ਨਹੀ ਦਰਗਾਹ ਵਿਚ ਜਾਵੇਗਾ ਤੇ ਜਹਾਂ ਬਾਬਾ ਨਾ
ਨਕ ਜੀ ਤਹਾਂ ਜਾਇ ਪਹੁੰਚੇਗਾ ਜਨਮ ਮਰਨ ਤੇ ਰਹਿਤ ਹੋਵੈਗਾ ਜੋ ਮੰਗੇਗਾ ਸੋ ਬਾਬਾ
ਨਾ ਬਾਬਾ ਜੀ ਪੂਰੀ ਕਰੇਗਾ ਤਾਂ ਭਾਈ ਬਾਲੇ ਕਹਾ ਹੇ ਗੁਰੂ ਜੀ ਤੇਰੇ ਵਿਚ ਤੇ ਬਾਬੇ ਨਾ

੫੯੨ ਦਾ ਵਿਚ ਭਰਮ ਭੇਦ ਕੋਈ ਨਾਹੀ ਤਾਂ ਗੁਰੂ ਅੰਗਦ ਜੀ ਕਹਾ ਭਾਈ ਬਾਲਾ ਸ੍ਰੀ ਗੁਰੂ ਨਾਨਕ
ਜੀ ਕਰਨ ਕਾਰਨ ਸੀ ਅਤੇ ਅਸੀ ਉਸ ਦੇ ਕੀਤੇ ਹੋਏ ਹਾਂ ਅਤੇ ਪ੍ਰਹਲਾਦ ਧ੍ਰੂ ਤੇ ਦਤਾਤ੍ਰੇ
ਜਨਕ ਰਾਜਾ ਏਹੁ ਪੂਰਨ ਭਗਤ ਨਿਰੰਕਾਰ ਦੇ ਉਰੇ ਹੀ ਰਹੇ ਗੁਰੂ ਅੰਗਦ ਜੀ ਕਹਾ ਹੇ
ਭਾਈ ਬਾਲਾ ਜਿਸ ਦਿਨ ਏਕੰਕਾਰ ਇਕ ਨਿਰੰਕਾਰ ਸਾਰੀ ਸ੍ਰਿਸਟ ਕੋ ਲੀਨ ਕਰੇਗਾ ਏ
ਹ ਸਭ ਨਿਰੰਕਾਰ ਕੀ ਜੋਤ ਨਾਲ ਮਿਲ ਜਾਨਗੇ ਜਿਨਾ ਸਿਖ ਸੰਗਤਿ ਕੀ ਉਪਮਾ ਕਹੀ
ਨਹੀ ਅਰ ਕੀਤੀ ਭੀ ਨਹੀ ਤੇ ਸਿਖ ਨਹੀ ਕੀਤਾ ਤੇ ਕਿਸੇ ਦੀ ਬਾਂਛਾ ਨਹੀ ਲੀਤੀ ਸੋ ਰਾਮ
ਕਬੀਰ ਦੇ ਭੇਦ ਨ ਭਾਈ ਸੋ ਨਿਰੰਕਾਰ ਮੈਂ ਮਿਲਦੇ ਹੈਨ ਅਤੇ ਸਿਖ ਨਿਰਮਲ ਰਹਿੰਦੇ ਹੈਨ ਜਿ
ਨਾ ਗੁਰੂ ਤੇ ਬਿਨਾ ਹੋਰ ਕੁਛ ਨਹੀ ਜਾਤਾ ਤੇ ਗੁਰੂ ਨਿਰਮਲ ਰਹਿੰਦੇ ਹੈਨ ਜੋ ਸਿਖਾਂ ਦੀ ਯਾ ਕਾਰ
ਭੇਟਾ ਨਹੀ ਲੈਂਦੇ ਜੋ ਗੁਰੂ ਹੋਇਕਰ ਮਲੀਨ ਬਿਹਾਰ ਵਾਲੇ ਦਾ ਅਹਾਰ ਕੀਤਾ ਸੋ ਗੁਰੂ ਮਲੀ
ਨ ਹੋਵੈ ਅਤੇ ਸਿਖ ਭੀ ਮਲੀਨ ਰਹਿੰਦੇ ਜੇਹੜਾ ਗੁਰੂ ਦੇ ਬਚਨ ਤੇ ਨਹੀ ਤੁਰਦਾ ਏਹੁ ਬਾਬੇ
ਜੀ ਦਾ ਬਚਨ ਹੈ ਅਤੇ ਏਹੁ ਨਜਰ ਬਾਬੇ ਜੀ ਨੇ ਕਰਤਾਰ ਪਾਸੋ ਪਾਈ ਹੈ ਨਹੀ ਤੇ ਭੁਲੇ ਕਗੁ
ਰੂ ਸਿਖਾਂ ਦੀ ਯਾ ਕਾਰਾਂ ਭੇਟਾ ਦੇਖ ਕੇ ਭਉਂਦਲ ਜਾਂਦੇ ਹੈਨ ਸਾਬਤ ਨਹੀ ਰਹਿੰਦੇ ਹੇ ਭਾਈ
ਬਾਲਾ ਤੁਹਾਡੇ ਉਪਰ ਕਰਤਾਰ ਦੀ ਬਹੁਤ ਮਿਹਰ ਹੈ ਤਾਂ ਭਾਈ ਬਾਲੇ ਕਹਾ ਗੁਰੂ ਜੀ ਹੁ
ਣ ਬਾਬੇ ਜੀ ਕੇ ਚਲਾਣੇ ਕੀ ਕਥਾ ਸੁਣਾਓ ਤਾਂ ਗੁਰੂ ਅੰਗਦ ਜੀ ਕਹਾ ਭਾਈ ਬਾਲਾ
ਚਲਾਣੇ ਦੇ ਵੇਲੇ ਬਾਬਾ ਬੁਢਾ ਜੀ ਪਾਸ ਹੈਸਨ ਤਾਂ ਮੈਨੂੰ ਉਤ ਸਮੇ ਗੁਰੂ ਬਾਬੇ ਜੀ ਨੇ
ਖਡੂਰ ਭੇਜ ਦਿਤਾ ਸੀ ਤਾਂ ਫੇਰ ਜਦੋਂ ਬਾਬੇ ਬੁਢੇ ਨੂੰ ਦੂਰ ਹਾਇਕੇ ਪੁਛਿਆ ਤਾਂ ਬੁਢੇ ਜੀ
ਕਹਾ ਹੇ ਭਾਈ ਬਾਲਾ ਇਕ ਦਿਨ ਪਿਤਾ ਕਾਲੂ ਨੇ ਕਹਾ ਹੇ ਬੇਟਾ ਨਾਨਕ ਜੀ ਸਾਨੂੰ ਪਿਤਰ
ਸੁਪਨੇ ਮੈਂ ਕਹਾ ਹੈ ਤੁਸੀ ਵੈਕੁੰਠ ਧਾਮ ਨੂੰ ਚਲੋ ਤਾਂ ਬਾਬੇ ਨਾਨਕ ਜੀ ਕਹਾ ਜੀ ਜਿਉਂ ਤੁਹ
ਡੀ ਰਜਾਇ ਜਹਾਂ ਇਛਾ ਹੋਇ ਤਹਾਂ ਹੀ ਰਹੀਏ ਤਾਂ ਕਾਲੂ ਨੇ ਕਹਾ ਤੇਰੀ ਕ੍ਰਿਪਾ ਤੇ ਸਰੀਰ
ਤੇ ਅਸੀ ਨਿਆਰੇ ਹਾਂ ਮਰਨਾ ਤੇ ਜਨਮਣਾ ਦੇਹ ਦਾ ਧਰਮ ਹੈ ਅਸੀ ਸਾਖੀ ਹਾਂ ਤੁਹਾਡੇ
ਦਰਸਨ ਦੀ ਅਭਲਾਖਾ ਹੈ ਬਾਬੇ ਜੀ ਕਹਾ ਤੁਸੀ ਵੈਕੁੰਠ ਧਾਮ ਨੂੰ ਚਲੋ ਅਸੀ ਭੀ ਆ
ਏ ਜਾਣੇ ਤਾਂ ਕਾਲੂ ਬੇਦੀ ਨੂੰ ਸਮਿਗ੍ਰੀ ਘਰ ਦੀ ਅੱਧੀ ਦੋਨੋ ਪੋਤ੍ਰੇ ਬੁਲਾਇਕੇ ਦੇ ਦਿਤੀ
ਤੇ ਅਧੀ ਪੁੰਨ ਕਰ ਦਿਤੀ ਅਤੇ ਰਾਵੀ ਦੇ ਕੰਢੇ ਬੈਠ ਕੇ ਪਦਮ ਆਸਣ ਕਰ ਪੌਣ ਦਸ
ਮੇ ਦੁਆਰ ਚੜਾਇ ਕਰ ਬ੍ਰਹਮ ਰੰਧ੍ਰ ਫੋੜ ਕਰ ਦੇਹ ਤਿਆਗੀ ਤਾਂ ਸ੍ਰੀ ਗੁਰੂ ਬਾਬੇ ਜੀ
ਨੇ ਮਹਿਤੇ ਕਾਲੂ ਕੇ ਦਿਨ ਸਭੇ ਹਛੇ ਕੀਤੇ ਤਾਂ ਅਚਾਰਜ ਕੋ ਬੁਲਾਇਕੇ ਕਪੜੇ ਗਹਿਣੇ
ਭੋਜਨ ਛਾਦਨ ਸਭ ਹਛਾ ਦਿਤਾ ਵੇਦ ਰੀਤ ਕੁਲਾ ਰੀਤ ਦੇਸਾਚਾਰ ਸਭ ਕੀਤਾ ਤੇ ਕੜਾ
ਹ ਪ੍ਰਸਾਦਿ ਵਰਤਾਯਾ ਤੇਰਾ ਦਿਨ ਕੇ ਬਾਦ ਮਾਤਾ ਤ੍ਰਿਪਤਾ ਨੇ ਭੀ ਦੇਹ ਉਸੀ ਤਰਾਂ ਦੀ

ਦੇ ਕਿਨਾਰੇ ਬੈਠਕੇ ਤਿਆਗੀ ਮਾਤਾ ਦਾ ਦਾਹ ਕਿਰਿਆ ਕਰਮ ਧਰਮ ਬੇਦ ਰੀਤ ਕੁਲਾਰੀਤ 
ਦੇ ਸਾਰਾਲ ਮੂਜਬ ਕੀਤੀ ਬਡੇ ਦਾਨ ਪੁੰਨ ਕੀਤੇ ਅਠੇ ਪਹਿਰ ਕੀਰਤਨ ਹੁੰਦਾ ਰਹੈ ਤੇ ਸੰਗ
ਤਾਂ ਦਰਸਨ ਕਰਕੇ ਮਨ ਬਾਂਛਤ ਵਰ ਪਾਇਕੇ ਆਪਨੇ ਘਰਾਂ ਨੂੰ ਜਾਵਨ ਤੇ ਸਤਿਨਾਮ ਦ
ਉਪਦੇਸ ਗੁਰੂ ਜੀ ਸਰਬਤ ਕੋ ਕਰੈ ਤੇ ਕਰਤਾਰਪੁਰ ਬਾਬੇ ਜੀ ਦੇ ਦਰਬਾਰ ਇਕ ਪਿਪ
ਲ ਸੀ ਅਤੇ ਉਸ ਪਿਪਲ ਦੇ ਹੇਠ ਸ੍ਰੀ ਗੁਰੂ ਬਾਬਾ ਨਾਨਕ ਜੀ ਦੀ ਮੰਜੀ ਵਿਛੀ ਰਹੇ ਤੇ ਉ
ਸ ਦੇ ਉਪਰ ਸ੍ਰੀ ਗੁਰੂ ਬਾਬਾ ਜੀ ਬੈਠੇ ਰਹੈਂ ਅਤੇ ਬਾਬੇ ਜੀ ਦੇ ਘਰ ਇਕ ਕਮਲੀਆ
ਨਾਮ ਟਹਿਲੀਯਾ ਸੀ ਓਹ ਗਊਆਂ ਦੇ ਵਾਸਤੇ ਘਾਹ ਲੈਣ ਗਿਆ ਕਰੇ ਤੇ ਇਕ ਦਿਨ
ਘਾਹੁ ਲੈਣ ਗਿਆ ਤੇ ਬਨ ਮੇਂ ਜਾਇ ਕਰ ਡਿਠਾ ਤਿੰਨ ਜੋਗੀਸਰ ਬੈਠੇ ਹੈਨ ਓਨਾ ਕਮਲੀ
ਏ ਨੂੰ ਸਦ ਕੇ ਕਹਾ ਹੇ ਕਮਲੀਆ ਏਹ ਢੀਮ ਮਿਟੀ ਦੀ ਸਾਡਾ ਸਨੇਹਾ ਲੈ ਜਾਹ ਬਾਬੇ ਜੀ
ਪਾਸ ਤਾਂ ਕਮਲੀਏ ਕਹਾ ਜੀ ਘਾਸ ਲੈਕੇ ਜਾਵਾਂਗਾ ਤਾਂ ਲੈ ਜਾਵਾਗਾ ਤਾਂ ਓਨ ਜੋਗੀਸ
ਰਾਂ ਵਿਚੋਂ ਇਕਨੇ ਉਠ ਕੇ ਕਮਲੀਏ ਦੀ ਦਾੜ੍ਹੀ ਨਾਲ ਇਕ ਮੁਠ ਘਾਸ ਦੀ ਕਟ ਕੇ ਖਿਲਾ
ਰੀ ਤਾਂ ਘਾਹੁ ਦਾ ਢੇਰ ਉਸਰ ਗਿਆ ਕਹਿਆ ਜਿਤਨਾ ਚੁਕ ਸਕਦਾ ਹੈ ਚੁਕ ਲੈ ਜਾਹੁ ਕਮ
ਲੀਏ ਘਾਸ ਦੀ ਪੰਡ ਬਧੀ ਤੇ ਚੁਕ ਲਿਆਯਾ ਓਹ ਢੀਮ ਬਾਬੇ ਜੀ ਦੇ ਅਗੇ ਸੁਟੀ, ਰਿਖੀ
ਸਰਾਂ ਦੇ ਕਹੇ ਮੂਜਬ ਤਾਂ ਬਾਬੇ ਜੀ ਕਹਾ ਕਮਲੀਯਾ ਉਤਾਵਲਾ ਆਯੋਂ ਘਾਸ ਕਿਸੇ ਦਾ
ਚੁਕ ਆਂਦਾ ਹਈ ਤਾਂ ਸਾਡੀਯਾ ਗਾਈਂ ਮਹੀ ਅਗੇ ਨਾ ਪਾਵੀ ਤਾਂ ਕਮਲੀਏ ਕਹਾ ਹੇ ਤਪ
ਜੀ ਘਾਸ ਤਾਂ ਚੁਰਾਇ ਨਹੀ ਆਂਦਾ ਬਨ ਵਿਚ ਤਿੰਨਾ ਰਿਖੀਸਰਾਂ ਨੇ ਸਨੇਹਾ ਦਿਤਾ ਹੇ ਏਹ
ਮਿਟੀ ਦੀ ਢੀਮ ਬਾਬੇ ਜੀ ਦੇ ਅਗੇ ਸੁਟੀ ਤੇ ਘਾਹੁ ਦੀ ਓਨਾ ਵਿਚੋਂ ਇਕਨੇ ਕਟ ਦਿਤਾ ਹੈ
ਤਾਂ ਬਾਬੇ ਜੀ ਕਹਾ ਕਮਲੀਯਾ ਤੂੰ ਅਸਾਡਾ ਸਨੇਹਾ ਆਂਦਾ ਹੈ ਤਿੰਨ ਵਾਰੀ ਏਹੁ ਬਰਨਕ
ਹਾ ਫੇਰ ਕਹਾ ਕਮਲੀਯਾ ਸਧਾਰਣ ਨੂੰ ਸਦ ਲਿਆਉ ਉਸ ਨੂੰ ਕਹੋ ਦੋਇ ਬਾਹੀਆਂ ਲੰ
ਮੀਆਂ ਤੇ ਮੁੰਞ ਦਾ ਵਾਨ ਲੈ ਕੇ ਚਲ ਛੇਤੀ ਨਾਲ ਆਉ ਤੇ ਸਧਾਰਣ ਦੇ ਘਰ ਦਾ ਪਾਸ
ਦਿ ਬਾਬਾ ਜੀ ਛਕਦਾ ਹੁੰਦਾ ਸੀ ਹੋਰ ਕਿਸੇ ਦਾ ਨਹੀ ਛਕਦਾ ਸੀ ਤੇ ਚਾਦਰ ਭੀ ਸਧਾ
ਰਣ ਦੇ ਘਰ ਦਾ ਬਾਬਾ ਜੀ ਪਹਿਨਦਾ ਸੀ ਕਮਲੀਏ ਸਧਾਰਣ ਨੂੰ ਜਾਇ ਕਹਾ ਬਾ
ਬੇ ਜੀ ਤੈਨੂੰ ਸਦਿਆ ਹੈ ਤੇ ਬਾਹੀਆਂ ਤੇ ਵਾਣ ਮੁੰਞ ਦਾ ਲੈ ਕੇ ਛੇਤੀ ਚਲ ਤਾਂ ਸਧਾਰਣ
ਕਹਾ ਮੈ ਰੋਟੀ ਖਾਇ ਲਵਾਂ ਕਮਲੀਏ ਕਹਾ ਹੁਕਮ ਨਹੀ ਪਰ ਤੂੰ ਖਾਇ ਲੈ ਤਾਂ ਕਮ
ਲੀਆ ਸਧਾਰਣ ਨੂੰ ਲੈ ਕੇ ਆਯਾ ਤੇ ਬਾਬੇ ਜੀ ਕਾ ਦਰਸਨ ਕੀਤਾ ਚਰਨੀ ਲਗਾ
ਤੇ ਅਰਜ ਕੀਤੀਓਸੂ ਬਾਬਾ ਜੀ ਵਡੇ ਉਤਾਵਲੇ ਸਦਿਆ ਜੇ ਬਾਬੇ ਜੀ ਕਹਾ ਸਧਾ
ਰਣ ਕਮਲੀਯਾ ਦਰਗਾਹ ਦੇ ਚਲਣ ਦਾ ਸਨੇਹਾ ਲੈ ਆਯਾ ਹੈ ਤੇ ਚਲ ਅਸੀ ਦੋ

੫੮੪ ਵੇਂਬੇਲੇਚਲੀਏਤਾਂਬਾਬਾਜੀਤੇਸਧਾਰਣਦੋਵੇਂਬੇਲੇਗਏਤੇਬਾਬੇਦਾਖੇਤਅਠਵਿਘੇ
ਹੈਸੀਉਸਖੇਤਮੈਂਜਾਇਕੇਕਹਾਸਧਾਰਣਾਏਹੁਥਾਉਕੇਹਾਹੈਸਧਾਰਣਨੇਕਹਾਬਾਬਾ
ਜੀਹਛਾਥਾਉਹੈਫੇਰਬਾਬੇਜੀਕਹਾਸਾਡੀਯਾਲਕੜੀਯਾਏਥੇਪਾਵਣੀਯਾਪਰਏ
ਹਬਾਤਕਿਸੇਨੂੰਆਖੀਨਹੀਫੇਰਬਾਬਾਜੀਘਰਆਏਕਹਾਸਧਾਰਣਾਮੇਰੀਆਚਾਦ੍ਰ
ਧੋਇਆਣਸਧਾਰਣਚਾਦਰਾਧੋਇਲਿਆਯਾਕਹਿਆਕੋਠੀਤੇਧਰਛਡਫੇਰਬਾ
ਬੇਜੀਕਹਾਸਧਾਰਣਾਮੇਰਾਘਰਹਛਾ ਲਿਬਪੋਚਦੇਹ ਅਤੇਜਪਜੀਪੜ੍ਹਦ
ਰਹੇਤਾਂਸਧਾਰਣਘਰਪੋਚਕੇਆਣਬਾਬੇਦੀਚਰਨੀਲਗਾਬਾਬੇਕਹਾਸਧਾਰਣ
ਘਰਲਿੰਬਿਆਪੋਚਿਆਹਈਤਾਂਸਧਾਰਣਕਹਾਚਲਕਰਦੇਖੋਤਾਂਗੁਰੂਜੀਜਾ
ਇਕੇਡਿਠਾਬਹੁਤਖੁਸ਼ੀਹੋਏਸਧਾਰਣਨੂੰਕਹਿਆਨਿਹਾਲਸਿਖਾਨਿਹਾਲਤਾਂਬਾ
ਬੇਬੁਢੇਕਹਾਭਾਈਬਾਲਾਜੀਇਕਦਿਨਕਰਤਾਰਪੁਰਧਰਮਸਾਲਾਬੈਠੇਸੇਬਾਬੇ
ਜੀਮਨਵਿਚਵਿਚਾਰਕੀਤਾਹੁਣਹੋਵੈਤਾਂਸਚਖੰਡਮੈਂਸ੍ਰੀਠਾਕੁਰਨਿਰੰਕਾਰਜੀਕੇ
ਚਰਨਕਮਲਮੈਂਚਲੀਏਸ੍ਰੀਠਾਕੁਰਅੰਤ੍ਰਜਾਮੀਘਟਘਟਜੀਆਕੀਜਾਣਨਹਾਰੇ
ਭਗਤਿਵਛਲਭਗਤਾਂਕੇਅਧੀਨਭਗਤਾਂਕੇਮਾਨਰਾਖਨਹਾਰੇਸਚਖੰਡਮੈਂਸਭਾਲ
ਗਾਈਬੈਠੇਥੇਹੋਰਸਭਭਗਤਆਪਨੇਅਸਥਾਨਹਾਥਜੋੜੀਖੜੇਸੇਇਤਨੇਮੈਂਸ੍ਰੀ
ਠਾਕੁਰਜੀਅੰਤ੍ਰਜਾਮੀਬੋਲੇਜੋਨਾਨਕਭਗਤਭੀਮੇਰੇਅਸਥਾਨਕੋਆਵਨਾਚਾ
ਹਤੇਹੈਂਤਾਸਭਭਗਤਾਂਏਹੁਬਾਰਤਾਸੁਣਕੇਅਰਜਕੀਤੀਹੇਮਹਾਰਾਜਨਾਨਕਜੀ
ਤੇਰਾਵਡਾਭਗਤਿਹੈਜਿਉਉਸਕੇਮਨਮੈਂਬਸੀਹੈਤਿਉਹੀਕਰੀਏਜੀਤਾਂਸ੍ਰੀਠਾਕੁ
ਰਜੀਆਪਨੇਨਿਜਸੇਵਕਾਂਕੋਹੁਕਮਕੀਤਾਨਾਨਕਭਗਤਕੋਬਡੇਆਦਰਸਤ
ਕਾਰਸੇਤੀਮੇਰੇਹਜੂਰਲੈਆਵੋਤਾਸ੍ਰੀਠਾਕੁਰਜੀਕੀਆਗਿਆਪਾਇਕੇਸੇਵਕ
ਸ੍ਰੀਬਾਬੇਨਾਨਕਜੀਪਾਸਆਏਦੋਨੋਹਾਥਜੋੜਕੇਸੇਵਕਾਂਨੇਅਰਦਾਸਕੀਤੀਹੇਨਾ
ਨਕਭਗਤਜੀਤੁਮਾਰੇਮਨਮੈਂਬਸੀਹੈਮੈਂਸਚਖੰਡਮੈਂਜਾਵਾਂਸੋਤੁਮਾਰੇਕਹੇਠਾਕੁਰ
ਜੀਕਾਹੁਕਮਹੈਤੁਮਸਚਖੰਡਮੈਂਚਲੋਜੀਹਮਕੋਭੇਜਾਹੈਤੁਮਾਰੇਰਹਿਣੇਕੇਮੰਦਰ
ਸਚਖੰਡਮੈਂਸਵਾਰੇਹੈਂਤੁਮਆਇਕੇਦੇਖਜਾਵੋਜੀਤਾਂਸ੍ਰੀਗੁਰੂਬਾਬੇਜੀਕਹਾਮੇਰੇਪ੍ਰ
ਭਜੀਬਿਨਾਹੋਰਕੋਈਨਾਹੈਜੋਮੇਰੇਜੀਅਕੀਜਾਣੈਸੋਮੈਂਬਲਿਹਾਰਜਾਵਾਂਆਪਨੇਸ
ਹਿਬਉਪਰੋਂਜੀਤਾਂਗੁਰੂਨਾਨਕਜੀਸਚਖੰਡਸ੍ਰੀਠਾਕੁਰਜੀਪਾਸਜਾਇਕੇਚਰਨਾ
ਪਰਮਥਾਟੇਕਕੇਹਥਜੋੜਖੜੇਭਏਤਾਂਸ੍ਰੀਠਾਕੁਰਜੀਕਹਾਨਾਨਕਜੀਤੂੰਮੇਰਾਪ
ਰਮਭਗਤਹੈਂਰਾਜੀਹੈਂਖੁਸੀਹੈਂਤੇਹੇਨਾਨਕਜੀਤੇਰੇਜੀਅਮੈਂਈਹਾਆਵਨੇਕੀਥ

ਸੀਹੈ ਤਬ ਤੇਰੇ ਕੋ ਬੁਲਾਯਾ ਹੈ ਤਂ ਬਾਬੇ ਜੀ ਕਹਾ ਹੇ ਗਰੀਬ ਨਿਵਾਜ ਜੀ ਮੈਂ ਬਲਿਹਾਰ ਜਾਵ ੫੯੫
ਤੇਰੇ ਬਿਨਾ ਮੇਰਾ ਕੌਣ ਹੈ ਮੈਂ ਕੌਣ ਕੀਟ ਹਾਂ ਜੀ ਜੋ ਕੁਛ ਹੈ ਸਭ ਤੇਰੇ ਹੀ ਹਥ ਹੈ ਜਿਉ ਭਾਵੈ ਸੋ
ਈ ਕਰੋ ਸ੍ਰੀ ਠਾਕੁਰ ਜੀ ਕਹਾ ਹੇ ਨਾਨਕ ਜੀ ਤੂੰ ਅੰਗਦ ਕੋ ਸਮਝਾਵਣਾ ਪ੍ਰਿਥਵੀ ਕੋ ਮੇਰੇ
ਨਾਇ ਲਾਵੇ ਜੋ ਪ੍ਰਾਣੀ ਤੇਰੇ ਬਚਨਾਂ ਨੂੰ ਸੁਣ ਕੇ ਸਮਝੇ ਅਰ ਕਮਾਵੇਗਾ ਤਿਸਕਾ ਮੈਂ ਭ
ਲਾ ਕਰਾਗਾ ਤਾ ਗੁਰੂ ਜੀ ਨੇ ਸਚ ਖੰਡ ਕੀ ਬਾਰਤਾ ਕੋ ਸਮਝ ਕਰਕੇ ਪਾਰਬ੍ਰਹਮ ਕੇ ਹੁ
ਕਮ ਸੇਤੀ ਮਾਤ ਲੋਕ ਮੇ ਆਇਕੇ ਅੰਗਦ ਜੀ ਕੋ ਸਭ ਬਾਰਤਾ ਸਮਝਾਈ ਅਤੇ ਪੰ
ਜ ਪੈਸੇ ਅਤੇ ਨਲੀਏਰ ਗੁਰੂ ਦੀ ਰੋਟੀ ਅੰਗਦ ਜੀ ਕੇ ਅਗੇ ਰਖੀ ਆਪ ਮਥਾ ਟੇ
ਕਿਆ ਤਾਂ ਗੁਰੂ ਅੰਗਦ ਜੀ ਬਾਬੇ ਜੀ ਅਗੇ ਮਥਾ ਟੇਕਿਆ ਤਾਂ ਕਹਾ ਗਰੀਬ ਨਿਵਾਜ
ਜੀ ਤੁਸੀ ਕਰਨ ਕਾਰਨ ਹੋ ਮੇਰੇ ਚਰਨਾ ਤੇ ਮਥਾ ਟੇਕਿਆ ਜੇ ਤਾਂ ਇਨਾ ਨੂੰ ਤਾਂ ਕਸਟ ਪੈ
ਜਾਵੇਗਾ ਮੈਂ ਆਜਜ ਨਿਮਾਣਾ ਹਾਂ ਤਾਂ ਬਚਨ ਹੋਯਾ ਜੋ ਅੰਗਦਾ ਤੂੰ ਆਪਨੇ ਸਰੂਪ
ਨੂੰ ਪਛਾਨ ਸ੍ਰੀਰ ਤੇਰਾ ਮੇਰਾ ਪ੍ਰਜਿਤ ਤਕਾਹੀ ਹੈ ਰੋਤਿਨ ਕਲਾ ਤੇਰੇ ਮੇਰੇ ਮੇਂ ਇਕੋ ਜੇਹੀ
ਹੈ ਜਿਸ ਤਰਾ ਸੂਰਜ ਸਭ ਘਟਾਂ ਮੇਂ ਇਕ ਜੈਸਾ ਪ੍ਰਕਾਸ ਕਰਦਾ ਹੈ ਤੈਸੇ ਆਤਮ ਸਤ
ਸਭ ਸ੍ਰੀਰਾਂ ਮੇਂ ਇਕੋ ਜੇਹੀ ਹੈ ਤੂੰ ਸਮਝ ਸਭ ਗਿਆਨ ਕਾ ਜਾਨਨਹਾਰਾ ਹੈਂ ਅਚਾਰਜਾ
ਦੀ ਰੀਤੀ ਹੈ ਗੁਰੂ ਸਿਖੀ ਦਾ ਭਾਵ ਰਖਦੇ ਆਹਿ ਹੈਨ ਤੇ ਤੁਹਾਡਾ ਬਚਨ ਭੀ ਨਹੀ ਅਨ
ਬਾ ਕਰਨਾ ਕੁਛ ਰੋਗ ਤੁਹਾਡੇ ਚਰਨਾ ਮੇਂ ਰਹੈਗਾ ਜੋ ਪਰਮੇਸਰ ਨੂੰ ਯਾਦ ਕਰਾਵੇਗਾ ਜੋ
ਹਨੀ ਸਮਝ ਗਿਆਨ ਦੀ ਤੁਹਾਨੂੰ ਪ੍ਰਾਪਤ ਹੋਈ ਹੈ ਉਸ ਅਗੇ ਅਸਾਂ ਮਥਾ ਟੇਕਿਆ ਹੈ
ਫੇਰ ਬਾਬੇ ਜੀ ਨੇ ਅੰਗਦ ਨੂੰ ਆਪਨੇ ਗਲੇ ਲਾਇਕੇ ਆਪਨੇ ਸਿੰਘਾਸਨ ਤੇ ਬੈਠਾ
ਯਾ ਤੇ ਸਭ ਸੰਗਤ ਨੂੰ ਕਹਾ ਭਾਈ ਇਸ ਅਗੇ ਮਥਾ ਟੇਕੋ ਅਤੇ ਮੇਰਾ ਰੂਪ ਜਾਣਨਾ ਤਾਂ
ਫੇਰ ਬੇਟਿਆਂ ਨੂੰ ਬੁਲਾਇ ਭੇਜਿਆ ਤਾਂ ਉਨਾਨੇ ਆਵਨ ਵਿਚ ਢਿਲ ਕੀਤੀ ਬਾਬੇ ਜੀ ਕ
ਹਾ ਬਚਾ ਤੁਸੀ ਖਡੂਰ ਜਾਇ ਰਹੋ ਨਹੀ ਤੁਹਾਡੇ ਨਾਲ ਸਰੀਕਾ ਕਰਨਗੇ ਤੇ ਵਾਦ ਖੜਾ ਹੋ
ਇਗਾ ਤਾ ਫੇਰ ਅੰਗਦ ਜੀ ਹਥ ਜੋੜਕੇ ਕਹਾ ਹੇ ਗੁਰੂ ਜੀ ਤੁਹਾਡੇ ਚਲਾਣੇ ਵੇਲੇ ਮੈਨੂੰ ਦ
ਰਸਨ ਹੋਵੇਗਾ ਮੈ ਆਵਾਂ ਤਾਂ ਬਾਬੇ ਜੀ ਕਹਾ ਮੈਂ ਤੁਹਾਡੇ ਵਿਚ ਦੀ ਹੋਇਕੇ ਜਾਵਾਂਗਾ ਪ
ਰ ਬ੍ਰਹਮ ਕੀ ਆਗਿਆ ਇਸੇ ਤਰਾਂ ਹੀ ਹੈ ਮੈਨੂੰ ਹਜੂਰ ਬੁਲਾਯਾ ਹੈ ਤੁਸਾਂ ਪ੍ਰਿਥੀ ਪ
ਮੇਸਰ ਦੇ ਨਾਇ ਲਾਵਣੀ ਸ੍ਰੀ ਠਾਕੁਰ ਜੀ ਕੇ ਆਗਿਆ ਸੇ ਏਹ ਕਾਰਜ ਕੀਤਾ ਹੈ ਤੁਸਾਂ
ਭੀ ਏਸੇ ਤਰਾਂ ਹੀ ਕਰਨਾ ਤਾਂ ਅੰਗਦ ਜੀ ਬਹੁਤ ਬੈਰਾਗ ਕਰੇ ਤਾਂ ਬਾਬੇ ਜੀ ਸੰਤੋਖ ਕ
ਰਾਯਾ ਕਹਾ ਪੁਰਖਾ ਉਦਾਸ ਨਹੀ ਹੋਣਾ ਹਰਖ ਵਾਨ ਹੋਵੇ ਤਾਂ ਬਾਬੇ ਜੀ ਦੇ ਬਚਨ ਸੁ
ਣ ਅੰਗਦ ਜੀ ਕਾ ਮਨ ਟਿਕਾਣੇ ਆਯਾ ਤਾਂ ਬਾਬੇ ਜੀ ਗੁਰੂ ਅੰਗਦ ਜੀ ਕੋ ਨਾਮਦਾ

੫੮੬ ਨ ਇਸਨਾਨ ਦਇਆ ਧਰਮ ਪਰਉਪਕਾਰ ਭਾਉ ਭਗਤ ਸਰਬ ਪਰਕਾਰ ਕੀ ਭਲਿ
ਆਈ ਦੇਇ ਕਰ ਵਿਦਾ ਕੀਤਾ ਤਾਂ ਗੁਰੂ ਅੰਗਦ ਜੀ ਕਿਤਨੇਕ ਦਿਨ ਅਗੇਤਰੇ ਹੀ ਬਾ
ਬੇਜੀ ਪਾਸੋ ਵਿਦਿਆ ਹੋਇ ਕਰ ਖਡੂਰ ਘਰ ਵਿਚ ਆਇ ਰਿਆ ਤਾਂ ਸ੍ਰੀ ਗੁਰੂ ਨਾਨਕ-
ਜੀ ਕਰਤਾਰਪੁਰ ਲਗੇ ਰਹਿਣ ਨਿਤ ਕੀਰਤਨ ਹੋਵੈ ਪਿਛਲੀ ਰਾਤ ਆਸਾ ਦੀ ਵਾਰ
ਤੇ ਗੁਰੂ ਜੀ ਇਸਨਾਨ ਕਰਕੇ ਕੀਰਤਨ ਸੁਣੈ ਸਿਖ ਸੰਗਤ ਭੀ ਜਪਜੀ ਕੇ ਪਾਠ ਕਰ
ਨੇ ਹੋਰ ਬਾਣੀ ਪੜ੍ਹੀਏ ਵੇਦ ਪਾਠੀ ਬ੍ਰਹਮਣਾ ਤੇ ਵੇਦ ਪਾਠ ਭੀ ਸੁਣੀਏ ਲੀਗ੍ਰ ਦੋਵੇਂ-
ਵੇਲੇ ਹੋਵੇ ਜਪੁ ਤਪ ਸੰਜਮ ਪੂਜਾ ਸੰਗਤਾ ਕਰਨ ਤੇ ਸੰਗਤ ਦਰਸਨ ਕੋ ਆਵੇ ਤੇ
ਗੁਰੂ ਜੀ ਕਾ ਮਨ ਉਸ ਸਮੇ ਕੋ ਚਾਵੇ ਜੋ ਕਬ ਰਲਕੇ ਪਾਰਬ੍ਰਹਮ ਜੀ ਕੇ ਚਰਨ ਕਮ
ਲ ਦੇਖੀਏ ਜਬ ਅਸੂ ਕਾ ਮਹੀਨਾ ਆਯਾ ਸਪਤਮੀ ਕੇ ਦਿਨ ਸੇਵਕਾ ਨੂੰ ਕਹਾ ਭਾਈ
ਅਜ ਅਸਾ ਸਮਾਵਣਾ ਹੈ ਸਭ ਸਾਮਿਗ੍ਰੀ ਇਕਤ੍ਰ ਕਰੋ ਕੁਸਾ ਘਤੋ ਚੌਂਕਾ ਦੇਇਕੇ ਤਾਂ
ਸਭ ਸਾਮਿਗ੍ਰੀ ਸੇਵਕਾ ਤਿਆਰ ਕੀਤੀ ਤੇ ਸੇਵਕ ਬੈਰਾਗ ਕਰਨ ਲਗੇ ਤਾਂ ਬਾਬੇਜੀ-
ਉਨਕੋ ਸੰਤੋਖ ਦਿਤਾ ਸਿਰੀਚੰਦ ਕੋ ਸੇਵਕ ਬੁਲਾਵਣੇ ਗਏ ਤੇ ਕਹਾ ਬਾਬਾ ਜੀ ਚਲਾਣੇ
ਕੀ ਤਿਆਰੀ ਕਰਦੇ ਹੈਨ ਤੁਸੀ ਚਲੋ ਤਾਂ ਸਿਰੀਚੰਦ ਲਖਮੀਦਾਸ ਜੀ ਨੇ ਢਿਲ ਮਠ
ਕੀਤੀ ਤੇ ਕਹਿਣ ਚੰਗੇ ਭੁਲੇ ਕਿਉਂਕਰ ਚਲੀਦਾ ਹੈ ਸਦੇ ਹੋਏ ਨਾ ਆਏ ਮਾਤਾ ਚੋਣੀ ਸੁ
ਣਕੇ ਆਈ ਮਥਾ ਟੇਕ ਕੇ ਕਹਾ ਮਹਾਰਾਜ ਕਲ ਮਾਹਿਤੇ ਕਾ ਸ੍ਰਾਧ ਹੈ ਅਗੇ ਜੈਸੀ
ਆਪ ਕੀ ਮਰਜੀ ਸਰਾਧ ਕਰ ਕੇ ਚਲੀਏ ਜੀ ਖਰੀ ਨਿਮਾਣੀ ਹੋਇ ਕੇ ਖੜ੍ਹੀ ਹੋਇ
ਰਹੀ ਤੇ ਬੈਰਾਗ ਲਗੀ ਕਰਨ ਬਾਬੇ ਜੀ ਕਹਾ ਚੋਣੀਏ ਸਰਾਧ ਭੀ ਕਰਾਵਾਂਗੇ ਤਾਂ
ਫੇਰ ਦਸਮੀ ਕੇ ਦਿਨ ਚਲਾਂਗੇ ਤਾਂ ਚੋਣੀ ਨੇ ਮਥਾ ਟੇਕਿਆ ਤੇ ਘਰ ਨੂੰ ਗਈ ਤਾਂ ਬਾ
ਬੇਜੀ ਸਭ ਸਾਮਗ੍ਰੀ ਇਕਠੀ ਕਰਾਇ ਰਖੀ ਤਾ ਅਸਟਮੀ ਕੋ ਪਿਤਾ ਕਾ ਸਰਾਧ
ਕੀਤਾ ਤੇ ਨੌਮੀ ਕੋ ਸਭ ਪਰਵਾਰ ਇਕਤ੍ਰ ਹੋਇਆ ਲੋਕ ਸੁਣ ਕੇ ਅਚਰਜ ਹੋਏ ਬਾ
ਬੇਜੀ ਦੇ ਚਲਾਣੇ ਦਾ ਸੁਣ ਕੇ ਜੋ ਦਸਮੀ ਕੋ ਬਾਬਾ ਜੀ ਸਮਾਵੈਂਗੇ ਸੀ ਬਾਬਾ ਜੀ ਹਿੰ
ਦੂਆ ਕਾ ਗੁਰੂ ਤੇ ਮੁਸਲਮਾਨਾ ਕਾ ਪੀਰ ਦੋਨੋ ਕਾ ਗਵਾਹ ਖੜੀ ਮਹਾ ਜਨ ਪੇਂ
ਡੂ ਰਾਇਤ ਇਕਠੇ ਹੋਇ ਕੇ ਆਵਨ ਤੇ ਗੁਰੂ ਕਾ ਦਰਸਨ ਕਰਕੇ ਪੈਰੀ ਪਵਨ ਤੇ-
ਵਿਦਾ ਹੋਵਨ ਚਾਰੇ ਵਰਨ ਆਵਨ ਸਿਖ ਸੇਵਕ ਸਭ ਦਰਸਨ ਕੋ ਆਵੈਂ ਨਿਹਾਲ
ਹੋ ਜਾਵਨ ਬਾਬੇ ਜੀ ਕਾ ਤੇਜ ਕੋਟ ਚੰਦਰਮਾ ਕੀ ਨਿਆਈ ਪ੍ਰਕਾਸ ਕਰਦਾ ਹੈ ਕੀ
ਰਤਨ ਭੀ ਹੋਵੈ ਠਾਕੁਰ ਜੀ ਕੇ ਨਾਮ ਸਿਮਰਨ ਕੀ ਘਨਘੋਰ ਲਗ ਰਹੀ ਸੀ ਬਾ
ਬੇਜੀ ਕਾ ਪਰਵਾਰ ਸਭ ਆਇ ਬੈਠਾ ਸਿਰੀਚੰਦ ਲਖਮੀਦਾਸ ਨੂੰ ਬੁਲਾਵਣੇ ਗਏ

ਤਾਓਨਾਨੇ ਢਿਲ ਲਾਇ ਦਿਤੀ ਓਹ ਕਹੈਂ ਜੇਹਾ ਕ ਪਿਛਲੇ ਦਿਨ ਰਲਿਆ ਸੀ ਤੇਹਾ ਹੁਣ ਭੀ ਰ- ੫੭੧
ਲਣੇ ਲਗਾ ਹੈ ਗੁਰੂ ਜੀ ਸੇਵਕਾਂ ਕੋ ਕਹਾ ਵੇਹੜੇ ਮੈਂ ਪ੍ਰਿਥਵੀ ਲੇਪੋ ਸੇਵਕਾ ਚੌਂਕਾ ਦੇਕਰ ਕੁਸ ॰
ਲਿਆ ਇਕੇ ਬਿਛਾਈ ਤੇ ਹੋਰ ਸਭ ਸਾਮਿਗ੍ਰੀ ਪਾਸ ਲਿਆਇ ਰਖੀ ਡੇਢ ਪਹਿਰ ਰਾਤ ਰਹੀ
ਤਾਂ ਸੇਵਕਾਂ ਨੇ ਬੇਟਿਆਂ ਕੋ ਜਾਇ ਕਹਿਆ ਤੁਮਾਰੀ ਢਿਲ ਹੈ ਬਾਬਾ ਜੀ ਸਮਾਵਣੇ ਕੋ ਤਿਅ ॰
ਰ ਹੈ ਚਲੋ ਤਾਂ ਓਨਾਂ ਨੇ ਸਚ ਜਾਣ ਕੇ ਆਇ ਦੇਖੇ ਤੇ ਬਾਬਾ ਜੀ ਸਚਹੀ ਸਮਾਇ ਗਏ ਨੇ
ਤ੍ਰ ਮੂੰਦ ਲੀਏ ਥੇ ਤਾਂ ਸਿਰੀਚੰਦ ਲਖਮੀ ਦਾਸ ਹਥ ਜੋੜ ਕੇ ਬੇਨਤੀ ਕੀਤੀ ਮਹਾਰਾਜ ਕਰ
ਤਾਰ ਕੀ ਦੁਹਾਈ ਹਈ ਦੋਇ ਘੜੀ ਅਸਾਂ ਨਾਲ ਗਲਾਂ ਕੀਤੇ ਬਗੈਰ ਨਾ ਚਲਣਾ ਜੀ ਕ
ਰਤਾਰ ਕੀ ਦੁਹਾਈ ਸੁਣ ਕੇ ਬਾਬੇ ਜੀ ਨੇਤ੍ਰ ਖੋਲੇ ਕਹਾ ਬਚਾ ਤੁਸਾਂ ਦੋਇ ਘੜੀ ਕਹੀਆਂ
ਹੈਨ ਪਰ ਇਸ ਵੇਲੇ ਜਿਤਨਾ ਚਿਰ ਜਿਤਨੇ ਵਰੇ ਤੂਸੀ ਆਖਦੇ ਤਾਂ ਮੈਂ ਰਹਿੰਦਾ ਪਰ ਬੱਚਾ
ਤੁਹਾਡੇ ਵਸ ਨਹੀ ਮੇਰੇ ਸਾਹਿਬ ਦਾ ਹੁਕਮ ਏਵੇਂ ਹੀ ਹੈ ਜੋ ਗਲਾਂ ਤੁਸਾਂ ਕਰਨੀਆਂ ਹੈਨ ਸੋ ਕਰੋ
ਬੇਟਿਆਂ ਨੇ ਕਹਾ ਮਹਾਰਾਜ ਸਭ ਕੁਛ ਤੁਸੀ ਜਾਣਦੇ ਹੋ ਬਾਬੇ ਜੀ ਕਹਾ ਜੋ ਤੁਹਾਡੇ ਜੀਅ ਆ
ਵਦੀ ਹੈ ਸੋ ਆਖੋ ਬੇਟਿਆਂ ਕਹਾ ਹੇ ਬਾਬਾ ਜੀ ਅਸੀ ਭੀ ਤੇਰੇ ਪੁਤ੍ਰ ਹਾਂ ਸਾਡੇ ਪੁਰ ਸੀ ਮਿਹਰ ਕਰੋ
ਵਡਿਆਈ ਸਾਰੀ ਲਹਿਣੇ ਨੂੰ ਦੇ ਦਿਤੀ ਹੈ ਸਾਡੇ ਵਸ ਨਹੀ ਤੁਹਾਡੀ ਰਜਾਇ ਅਸਾਂ ਮੰਨਣੀ
ਸਾਡਾ ਕੁਛ ਚਾਰਾ ਨਹੀ ਜਾਨਿ ਮਹੋਇ ਕਰ ਦੋਹਾਂ ਅਰਦਾਸ ਕੀਤੀ ਤਾਂ ਬਾਬੇ ਜੀ ਕਹਾ ਸੁਣੋ
ਬੇਟਾ ਏਹੁ ਵਡਿਆਈ ਕੀ ਬਾਤ ਕਿਸੇ ਦੇ ਵਸ ਨਾਹੀ ਜਿਸ ਨੂੰ ਪ੍ਰਮੇਸਰ ਦੇਵੇ ਉਸ ਨੂੰ ਹੀ ਮਿੰ
ਲਦੀ ਹੈ ਜੇ ਕੋਈ ਚਾਹੈ ਮੈ ਕਿਸੇ ਜਤਨ ਕਰਕੇ ਲਵਾਂ ਤਾਂ ਨਹੀ ਮਿਲਦੀ ਸੇਵਾ ਕੀਤਿਆਂ ਸੂ
ਰਬੀਰ ਸੰਗਾਮ ਕੀਤਿਆਂ ਤੇ ਨਾ ਸੁਰਤੀ ਨਾ ਗਿਆਨ ਧਿਆਨ ਕੀਤੇ ਹਥ ਆਵਦੀ ਹੈ ਸ ॰
ਸਤ੍ਰ ਪੜ੍ਹੇ ਹਥ ਨਹੀ ਆਵਦੀ ਅਤੇ ਪੁਰਾਣ ਪੜ੍ਹੇ ਹਥ ਨਹੀ ਆਵਦੀ ਤੀਰਥਾਂ ਦੇ ਉਪਰ
ਤਪ ਕੀਤਿਆਂ ਭੀ ਨਹੀ ਮਿਲਦੀ ਬੇਟਾ ਏਹ ਕਰਤੇ ਪੁਰਖ ਨੇ ਰਚਨਾ ਰਚੀ ਹੈ ਸੋ ਤਿਸ ਨੇ ਏ
ਹ ਲੇਖਾ ਲਿਖ ਛਡਿਆ ਹੈ ਜੀਮਣ ਮਰਣਾ ਤੇ ਦੁਖ ਸੁਖ ਆਵਣ ਜਾਣਾ ਤੇ ਏਹੁ ਵਡਿ
ਆਈ ਉਸੀ ਕੇ ਹਥ ਹੈ ਹੋਰ ਕਿਸੇ ਦੇ ਹਥ ਨਾਹੀ ਪਰ ਬੇਟਾ ਇਸ ਨੂੰ ਕਰਤਾਰ ਦਿਤੀ ਹੈ ਵ
ਡਿਆਈ ਸੋਈ ਲੈ ਗਿਆ ਹੈ ਤਾਂ ਲਖਮੀ ਦਾਸ ਕਹਾ ਅਸੀ ਤੇਰੇ ਪੁਤ੍ਰ ਆਜ ਜੋ ਹੋਇ ਫਿਰ
ਗੇ ਰੋਟੀ ਕਪੜੇ ਬਿਨਾ ਤੁਹਾਨੂੰ ਹੀ ਸਰਮ ਹੈ ਬਾਬਾ ਜੀ ਕਹਾ ਬੱਚਾ ਰੋਟੀ ਕਪੜਾ ਤੁਹਾਨੂੰ
ਬਹੁਤ ਹੈ ਏਹੁ ਮੇਰੀ ਖੁਸੀ ਹੋਈ ਹੈ ਰੋਟੀ ਕਪੜਾ ਤੇਰੇ ਪਰਤਾਪ ਕਰਕੇ ਬਹੁਤ ਹੈ ਪਰ
ਸਾਨੂੰ ਮਨਿਗਾ ਕੌਣ ਤਾਂ ਬਾਬੇ ਜੀ ਕਹਾ ਬਚਾ ਤੁਸੀ ਚਿੰਤਾ ਮਤ ਕਰੋ ਗੁਰਾਂ ਪੀਰਾਂ ਦੇ ਕੁਤੇ
ਭੀ ਮਨੀਦੇ ਹੈਨ ਤੁਸੀ ਤਾਂ ਮੇਰੇ ਪੁਤ੍ਰ ਹੋ ਤੁਹਾਨੂੰ ਤਾਂ ਬਹੁਤ ਕੁਛ ਹੈ ਰੋਟੀ ਕਪੜਾ ਤੁਹਾਡੇ
ਪਿਛੇ ਲਗਾ ਫਿਰਸੀ ਅਤੇ ਜੋ ਕੋਈ ਸਾਨੂੰ ਮਨੇਗਾ ਸੋ ਤੁਹਾਨੂੰ ਭੀ ਮਨੇਗਾ ਤਾਂ ਦੋਨੋ ਬੇਟੇ

੫੮੪ ਬਾਬੇਜੀਦੀਚਰਨੀਲਗੇਤੇਸਾਰਾਪਰਵਾਰਭੀਹੋਰਸਿਖਸੰਗਤਗੁਰੂਜੀਕੀਚਰਨੀਮਥਾ
ਟੇਕਿਆਤਾਂਬੁਢੇਜੀਕਹਾਸੁਣੋਭਾਈਬਾਬਾਜੀਮੈਂਹਥਜੋੜਕੇਅਰਜਕੀਤੀਹੇਮਹਾ
ਰਾਜਆਪਸੰਗਤਨੂੰਸਤਿਨਾਮਦਾਉਪਦੇਸਕਰਦੇ ਕਰਦੇਰਹੇਹੋਤੇਅਗੇਅੰਗਦ
ਜੀਭੀਏਹੀਸਤਿਨਾਮਦਾਉਪਦੇਸਕਰੈਂਗੇਤਾਂਤਿਸਦਾਮਹਾਤਮਕਹੀਏਤਾਂਸ੍ਰੀਗੁਰੂ
ਜੀਕਹਾਹੇਬੁਢਿਆਜਿਉਪਰਮੇਸਰਅਗਾਧਹੈਤਿਉਤਿਸਦਾਨਾਮਭੀਅਗਾਧਹੈ
ਤੇਬਾਬੇਜੀਪਦਮਆਸਣਬੈਠਕਰਸ੍ਰੀਵਾਹਿਗੁਰੂਦੇਨਾਮਦਾਮਹਾਤਮਕਹਾਸਤਿ
ਜੁਗਮੇਪ੍ਰਮੇਸਰਨੇਵਾਸਦੇਵਦਾਰੂਪਧਾਰਿਆਸੀਦੁਆਪਰਹਰਿਕ੍ਰਿਸਨਰੂਪਹੋ
ਏਤ੍ਰੇਤੇਰਾਮਾਅਵਤਾਰਪਰਮੇਸਰਨੇਧਾਰਨਕੀਤਾਤੇਕਲਜੁਗਮੇਂਗੋਬਿੰਦਕਾਰੂ
ਪਪਰਮੇਸਰਜੀਹੁਏਚਾਰੋਜੁਗਦੇ ਅਵਤਾਰੋਕਾਨਾਮਇਕਤ੍ਰਕਰਕੇਏਕਏਕ
ਅਖਰਲੈਕੇਤੇਵਾਹਿਗੁਰੂਨਾਮਸ੍ਰੀਠਾਕੁਰਜੀਕਾਸਾਰੇਸੰਸਾਰਮੇਜਾਪਜਪਨੇ
ਕਾਹੁਕਮਪਰਮੇਸਰਕਾਹੈਜੋਪਰਮੇਸਰਸਤਚਿਤਆਨੰਦਰੂਪਤਿੰਨਾਗੁਣਾਤੇ
ਰਹਿਤਹੈਜਨਮਮਰਨਦੁਖਸੁਖਹਾਣਲਾਭਇਨਾਵਿਕਾਰਾਥੀਅਤੀਤਹੈਹਰਖਸੋ
ਗਤੇਰਹਿਤਹੈਸੋਪਰਮੇਸਰਜਿਸਕਾਨਾਮਵਾਹਿਗੁਰੂਤਿਸਕੋਜੋਪ੍ਰਾਣੀਜਪੇਗਾ
ਤਿਸਪਰਮੇਸਰਮੈਂਜਾਇਸਮਾਵੈਗਾਪਰਮੇਸਰਰੂਪਹੀਹੋਇਜਾਵੇਗਾਫੇਰਬਾਬੇ
ਜੀਹੁਕਮਕੀਤਾਇਕਕਨਾਤਕਰੋਸਭਸਮਿਗ੍ਰੀਇਕਤ੍ਰਕਰਕੇਮੇਰੇਪਾਸਰਖਦੇ
ਵੋਫੇਰਪ੍ਰਿਥਵੀਪਰਲੇਪਨਕਰਾਇਕਰਾਇਤੇਕੁਸਾਵਿਛਾਇਕੇਅਸਨਾਨਕਰ
ਕੇਨਵੀਨਬਸਤ੍ਰਦੋਇਚਾਦਰਾਪਹਿਨਕਰਪਦਮਆਸਨਕਰਬੈਠੇਤੇਹੁਕਮ-
ਕੀਤਾਕਨਾਤਦੇਅੰਦਰਕੋਈਆਵੈਨਾਹੀਸਭਪਰਵਾਰਕੇਲੋਕਸਿਖਸੰਗਤਬ
ਹਰਕਨਾਤਕੇਬਹਿਣਾਪਹਿਰਰਾਤਰਹਿਗਈਤਾਸ੍ਰੀਬਾਬਾਜੀਧਿਆਨਬਿਖੇਲੈ
ਲੀਨਹੋਇਗਏਤਬਸ੍ਰੀਠਾਕੁਰਜੀਸਰਬਬਿਆਪਕਪਰਮੇਸਰਜੀਘਟਘਟਵ
ਸੀਕਰਨਕਾਰਨਸਮਰਥਭਗਤਵਛਲਪਤਤਪਾਵਨਜੀਗਰੜਪਰਚੜ੍ਹਕਰ
ਆਏਗੋਪਾਲਤਾਂਕਨਾਤਕੇਅੰਦ੍ਰਬਡਾਪ੍ਰਕਾਸਹੋਇਆਕੋਟਸੂਰਜਚੰਦ੍ਰਮਾਜੈਸਾ
ਸੋਗੁਰੂਨਾਨਕਜੀਕੋਦਰਸਨਦਿਤਾਤੇਸਚਖੰਡਵਿਚਬਡਾਸਬਦਹੋਇਆਸਭਭਗ
ਤਆਪਸਮੇਬਾਤਾਕਰਨੇਲਗੇਕੇਧੰਨਗੁਰੂਬਾਬਾਨਾਨਕਜੀਹੈਜਿਸਨੂੰਮਾਤਲੋ
ਕਸੇਸ੍ਰੀਠਾਕੁਰਜੀਆਪਲੈਣੇਕੋਗਏਸਚੇਖੰਡਤੇਪਵਣਕੇਚਲਾਵਨੇਹਾਰੇਸੁ
ਖਆਸਨਲੈਕਰਪਾਰਖਦਆਏਹੋਰਸ੍ਰੀਗੁਰੂਜੀਪਾਸਬ੍ਰਹਮਾਬਿਸਨਮਹੇਸ
ਗਨੇਸਚੰਦ੍ਰਮਾਂਸੂਰਜਇੰਦ੍ਰਵਰਨਕੁਬੇਰਹੋਰਸੁਬਤ੍ਰਭਗਤਸ੍ਰੀਠਾਕੁਰਜੀਕੇਸਾਥ

ਆਏਤੇਤੀਸਕ੍ਰੋੜੀ ਦੇਵਤਾਭੀ ਆਏਸੁਰਨਰਮੁਨਜਨ ਗਣ ਗੰਧ੍ਰਬ ਸਭ ਆਏ ਤੇਧ੍ਰੂਅਭ 
ਗਤ ਪ੍ਰਹਲਾਦਭਗਤ ਸੁਖਦੇਵਜੀ ਅੰਮ੍ਰੀਕ ਭਗਤਕਬੀਰਭਗਤ ਨਾਰਦ ਗੁਸਾਂਈਜੀ
ਧੰਨਾਭਗਤ ਸਦਨਾਭਗਤ ਅਰਜਨਊਧੋ ਅਕ੍ਰੂਰਤੇ ਗੋਰਖਨਾਥਤ੍ਰਿਲੋਚਨਜੀ ਰਵਿ
ਦਾਸਜੈਦੇਵਜੀ ਸ੍ਰੀਸੈਨ ਪੀਪਾਜੀ ਬੇਣੀਜੀ ਸਨਕਸਨੰਦਨ ਸਨਾਤਨਸਨਤਕੁਮਾ
ਰਜੀਆਏਹੋਰ ਸਰਬਰਿਖੀ ਮੁਨੀਤਪੀਸਰ ਪਵਣ ਪਾਣੀ ਅਗਨਦੇਵਤਾਭੀਆ
ਏ ਸਰਬਤ੍ਰ ਮੂਰਤਾਧਾਰਕਰ ਆਏ ਤੇ ਬਾਬੇਨਾਨਕ ਜੀਕਾ ਜੈਜੈਕਾਰ ਕੀਤਾ ਬਨੇ ਬ
ਜੈੜ ਬਜਦੇ ਅਨੰਦ ਮੰਗਲ ਕਰਦੇ ਅਨਾਹਦ ਸਬਦਵਜਦੇ ਕੁਦਰਤਕਾਸਿੰਘਾਸ
ਨਲੈਕਰ ਚਵਰਕਰਦੇ ਜੈਜੈਕਾਰਕਰਦੇ ਸਭਭਗਤਰਿਖੀ ਮੁਨੀਦੇਵਤਾਆਏਤੇ-
ਗੁਰੂਜੀਕਾਧਿਆਨ ਖੁਲਿਗਿਆ ਸ੍ਰੀ ਗੁਰੂ ਨਾਨਕਜੀ ਡੰਡੌਤਤੇ ਪ੍ਰਣਾਮਾਕਰਤੇਕਰਤੇ
ਆਏ ਸ੍ਰੀਠਾਕੁਰਜੀ ਦੀ ਚਰਨੀ ਲਗੇ ਅਰਮੁਖਤੇ ਕਹਾਜੋ ਮੈਂਬਲਿਹਾਰਜਾਵਾਂਜੀ
ਮੇਰੇ ਅਧਮਪਾਪੀਊਪਰ ਆਪਨੇਕ੍ਰਿਪਾਕਰੀਹੈਜੀ ਤੇ ਮੈਂਕਉਣਕੀਟਹਾਂਜੀ ਸ੍ਰੀ
ਠਾਕੁਰਜੀਕਹਾਹੇਨਾਨਕਜੀ ਮੈਤੇਰਾਪੰਥ ਸਭਬਖਸਿਆਹੈ ਜੋਕੋਈਪ੍ਰਾਣੀਤੇਰਾਨਾ
ਮਲਵੇਗਾਜਾਸੁਣੇਗਾਸੋ ਮੁਕਤਕੋ ਪਰਾਪਤਹੋਵੇਗਾਸ੍ਰੀ ਠਾਕੁਰਜੀਕੀ ਆਗਿ
ਆਸੇ ਸੰਮਤ ਬਿਕ੍ਰਮੀ ੧੫੯੬ ਅਸੂਵਦੀ ਦਸਮੀ ਕੇਦਿਨ ਮਹਾਅੰਮ੍ਰਿਤਵੇਲੇ
ਪਹਿਰਰਾਤ ਰਹਿੰਦੀ ਪਰਮੇਸਰਜੀ ਕੇ ਕੀਰਤਨਵਿਚਆਨੰਦਧੁਨਨਾਲਸਬਦ
ਲਾਕੇ ਧਾਰਮੈਂ ਗੁਰੂ ਨਾਨਕਜੀ ਪਾਰਬ੍ਰਹਮਸਰਬ ਆਨੰਦਰੂਪਪਰਮੇਸਰਜੀ
ਕੇ ਚਰਨਾਸਾਥ ਸਮਾਣੇ ਸ੍ਰੀਠਾਕੁਰਜੀ ਕੀਜੋਤਿਮੈ ਜੋਤਿਰੂਪਹੋਇਕਰਲੀਣ
ਭੁਏ ਜਿਉ ਜਲਮੈਂ ਜਲ ਮਿਲਕਰ ਏਕਰੂਪਹੋਇਜਾਤਾਹੈ ਤਿਉਪਰਮੇਸਰਮੈਂ
ਲੀਣਭੁਏ ਸ੍ਰੀਠਾਕੁਰਜੀ ਨੇ ਕਿਰਪਾਕਰਕੇ ਆਪਨੇਅੰਗਨਾਲ ਸ੍ਰੀਗੁਰੂ ਜੀ
ਨੂੰਮਿਲਾਯਾ ਬਡਾਪ੍ਰਕਾਸਹੂਆ ਤੇਵਹਾਕਹਾਇਪੜ੍ਹਗਈ ਜਿਤੇਗੋਬਿੰਦਲੋਕ
ਸੇਵਕਥੇ ਅਰਮਹਾਂਗਿਆਨਲੋਕ ਤੇਪਰਵਾਰਕੇਲੋਕਥੇ ਸੋ ਸਭਇਕਠੇਹੋਇ
ਕੇ ਸੰਸਾਰਕੇਕਰਮਧਰਮਕਰਨੇਲਗੇ ਇਤਨੇਮੈਂ ਗੁਰੂਜੀਕੇਮੁਰੀਦਜੋਪਠਾਣ
ਲੋਕ ਸੇਉਨਾਕਹਾਜੋ ਅਸੀ ਬਾਬੇਜੀਕਾਦਰਸਨਕਰਾਂਗੇਤੇ ਹਿੰਦੂ ਲੋਕਾਂਕਹਾ
ਜੋਅਬਤੁਮਾਰੇਦਰਸਨਕਾਸਮਾਨਹੀ ਉਨਾਕਹਾ ਹਮਾਰਾਪੀਰਮੁਹੰਮਦੀਦਾ
ਰਜਰੂਰਕਰੇਂਗੇਤਾ ਉਨਾਕਹਾਤੁਮਾਰਾਸਮਾਨਹੀਦੇਖਨੇਕਾਤਾਂਪਠਾਣਾਕਹਾ
ਹਮਾਰਾਪੀਰਹੈ ਜੋਕੁਛਪੀਰਾਂਕਾਰਾਹਹੈ ਸੋਹਮਕਰੇਂਗੇ ਹਿੰਦੂਤੇਮੁਸਲਮਾਨਾ
ਕਾਝਗੜਾਪੜ੍ਹਗਿਆ ਹਿੰਦੂਕਹਿਨ ਅਸਾਂਦੀਦਾਰਕਰਨਨਹੀਦੇਣਾ ਤੇਮੁਸਲ

੫੯੦ ਮਾਰਦੇ ਰਹਿਨ ਅਸਾਂ ਈਦਾਰ ਕਰਨਾ ਹੈ ਬਾਬੇ ਜੀ ਕੀ ਗੋਰ ਮਜਲਸ ਪਹੁਚਾਵਾਂਗਾ ਦੋਨੋ ੜ
ਫਦਾ ਵਾਦ ਵਧਿਆ ਤਾਂ ਕਿਸੀ ਭਲੇ ਲੋਕ ਕਹਿਆ ਕਨਾਤ ਕੇ ਅੰਦ੍ਰ ਜਾਇਕੇ ਦੇਖੋ ਤਾਂ
ਸਹੀ ਜਾਂ ਜਾਇਕੇ ਦੇਖਾ ਤੇ ਚਾਦਰ ਉਠਾਈ ਤੇ ਦੇਹ ਬਾਬੇ ਜੀ ਕੀ ਹੈ ਨਹੀ ਬਾਬਾ ਜੀ ਸਣੇ
ਦੇਹ ਸਚ ਖੰਡ ਕੋ ਗਏ ਤਾਂ ਏਹ ਬਾਤ ਦੇਖ ਕਰ ਦੋਹਾਂ ਧਿਰਾਂ ਦਾ ਝਗੜਾ ਚੁਕ ਗਿਆ ਜਿਤ
ਨੇ ਗੁਰੂ ਬਾਬੇ ਜੀ ਕੇ ਸਿਖ ਸੇਵਕ ਥੇ ਸੋ ਸਭ ਰਾਮ ਰਾਮ ਕਰ ਉਠੇ ਲਗੇ ਸਿਫਤ ਸਲਾ
ਹ ਸ੍ਰੀ ਬਾਬਾ ਜੀ ਕੀ ਕਰਨੇ ਵਾਹਿ ਗੁਰੂ ਬਾਬਾ ਨਾਨਕ ਧੰਨ ਹੈ ਸ੍ਰੀ ਗੁਰੂ ਬਾਬਾ ਨਾਨਕ ਜੀ
ਪ੍ਰਤਖ ਸ੍ਰੀ ਪਰਮੇਸਰ ਜੀ ਕੀ ਮੂਰਤਿ ਥੀ ਉਨ ਕੀ ਕੁਦਰਤਿ ਕੁਛ ਲਖੀ ਨਹੀ ਜਾਂਦੀ
ਅਸਾਂ ਉਨ ਕੀ ਸੇਵਾ ਭੀ ਨਾ ਕਰ ਲਈ ਤੇ ਮੁਸਲਮਾਨ ਲੋਕ ਭੀ ਬਾਬੇ ਜੀ ਕਾ ਖੇਲ
ਦੇਖ ਕੇ ਖੁਦਾਇ ਕਾ ਨਾਮ ਲੈਨੇ ਲਗੇ ਜੋ ਵਾਹਿ ਖੁਦਾਇ ਵਾਹਿ ਖੁਦਾਇ ਧੰਨ ਤੇ
ਰੀ ਕੁਦਰਤ ਹੈ ਤੇ ਧੰਨ ਬਾਬਾ ਨਾਨਕ ਜੀ ਹੈ ਜਿਸ ਕਲਜੁਗ ਵਿਚ ਸਭ ਪਾਪੀ ਪੁੰ
ਨੀ ਤਾਰੇ ਹੈਨ ਫੇਰ ਜਿਤਨੇ ਸ੍ਰੀ ਬਾਬੇ ਜੀ ਕੇ ਸਿਖ ਥੇ ਸੇਵਕ ਪ੍ਰਵਾਰ ਕੇ ਲੋਕ ਹੈਸਨ
ਤਿਨਾਂ ਨੇ ਬਾਬੇ ਦੀ ਚਾਦਰ ਚਿਖਾ ਮੇ ਦੇਕੇ ਖੁਸ਼ਬੂ ਦੇਕਰ ਜਲਾਈ ਤੇ ਮੁਸਲਮਾਨਾਂ ਬਾ
ਬੇ ਦੀ ਅਧੀ ਚਾਦਰ ਦਫਨ ਕੀਤੀ ਦੋਨੋ ਨੇ ਆਪਨੇ ਆਪਨੇ ਕਰਮ ਧਰਮ ਕੀਤੇ
ਤੇ ਬਾਬਾ ਨਾਨਕ ਜੀ ਸਣੇ ਦੇਹ ਬੈਕੁੰਠ ਧਾਮ ਗਏ ਬਾਬੇ ਬੁਢੇ ਜੀ ਚਲਾਣੇ ਕੀ ਕਥ
ਭਾਈ ਬਾਲੇ ਤੇ ਗੁਰੂ ਅੰਗਦ ਜੀ ਕੇ ਹਜੂਰ ਹੋਰ ਸਿਖਾਂ ਸੰਗਤਾਂ ਕੋ ਬੋਰੇ ਬੋਰੇ ਕਹਿ ਸੁ
ਣਾਈ ਤੇ ਹੋਰ ਰਟਨ ਕੀ ਕਥਾ ਭੀ ਬਾਲੇ ਕੇ ਮੁਖ ਤੇ ਗੁਰੂ ਅੰਗਦ ਜੀ ਸੁਣ ਕੇ ਬਾ
ਬੇ ਜੀ ਕੀ ਸਿਫਤ ਸਲਾਹ ਕਰੀ ਤੇ ਮਥਾ ਟੇਕਿਆ ਸਤਿ ਕਰਤਾਰ ਗੁਰੂ ਨਾਨਕ
ਜੀ ਅਗੇ ਤੇ ਜੋ ਗੁਰੂ ਨਾਨਕ ਜੀ ਕੇ ਪੰਥ ਮੇਂ ਆਵੇਗਾ ਆਪਾ ਭਾਵ ਮਿਟਾਇਕੇ ਸੇ
ਵਾ ਕਰੇਗਾ ਸ੍ਰੀ ਗੁਰੂ ਜੀ ਕੇ ਬਿਨਾ ਹੋਰ ਸ ਮਾਰਗ ਨਾ ਚਲੈਂਗੇ ਤਿਨਾਂ ਦੀ ਮਹਿਮਾ ਕੁਛ
ਕਹੀ ਨਹੀ ਜਾਂਦੀ ਤੇ ਪ੍ਰਭ ਜੀ ਨੂੰ ਭਾਣੇ ਹੈਨ ਪਰਮੇਸਰ ਰੂਪ ਹੋਵਨਗੇ ਤੇ ਮੈ ਪਾਪੀ ਅਧ
ਮੀ ਕੀਟ ਤੇਰੇ ਗੁਣਾਂ ਦਾ ਪਾਰਾਵਾਰ ਨਹੀ ਪਾਇ ਸਕਦਾ ਤੇਰੇ ਗੁਣ ਅਪਾਰ ਹੈ
ਨ ਤੇ ਕਹਿਣੇ ਵਾਲਾ ਤੇ ਸੁਣਨੇ ਵਾਲਾ ਤੂਹੀ ਹੈਂ ਅਤੇ ਜੋ ਪ੍ਰਾਣੀ ਤੇਰੇ ਜਸ ਕੋ ਗਾਵੇ-
ਗਾ ਤੇ ਸੁਣੇ ਪੜ੍ਹੇ ਲਿਖੇ ਲਿਖਾਵੇਗਾ ਚਿਤ ਲਾਇਕੇ ਸੋ ਤੇਰੇ ਘਰ ਵਿਚ ਪ੍ਰਾਪਤ
ਹੋਵੈਗਾ ਹੇ ਪ੍ਰਭ ਜੀ ਤੇਰੀ ਸਰਣ ਹੋਂ ਬਖਸ ਲੈਣਾ ਤੇਰਾ ਹੋਂ ਤੇ ਆਪਣੀ ਸਰਣ
ਵਿਚ ਮੈਨੂੰ ਰਖਣਾ ਜੀ ਮੈ ਜੈਸਾ ਹਾਂ ਤੇਰਾ ਹੀ ਹਾਂ ਜੀ॥ ਸੰਪੂਰਣ॥ ॥
ਸੰਮਤ ਬਿਕ੍ਰਮੀ ੧੯੪੭ ਸ੍ਰੀ ਗੁਰੂ ਨਾਨਕ ਜੀ ੪੨੧ ਈ: ੧੮੯੦ ਮਾਹ ਚੇਤ